ਭਾਰਤ ਦੀ ਲੋਕਧਾਰਾ

# ਪੰਜਾਬ ਦੀ ਲੋਕਧਾਰਾ

ਸੋਹਿੰਦਰ ਸਿੰਘ ਬੇਦੀ




ਨੈਸ਼ਨਲ ਬੁਕ ਟਰੱਸਟ, ਇੰਡੀਆ

ISBN 81-237-2859-X

ਪਹਿਲਾ ਸੰਸਕਰਣ 1973
ਚੌਥਾ ਸੰਸਕਰਣ 1999 (ਸੱਕ ਸੰਮਤ 1921)

Folklore of Punjab *(Punjabi)*
**ਮੁੱਲ : 45.00**
ਨਿਰਦੇਸ਼ਕ, ਨੈਸਨਲ ਬੁਕ ਟਰੱਸਟ, ਇੰਡੀਆ, ਏ-5, ਗਰੀਨ ਪਾਰਕ, ਨਵੀ ਦਿੱਲੀ-110016 ਵਲੋਂ ਪ੍ਰਕਾਸ਼ਿਤ।

# ਤਤਕਰਾ

1. ਦੇਸ਼ ਤੇ ਲੋਕ 1
2. ਪੁਰਾਣ ਕਥਾਵਾਂ 19
3. ਜਾਦੂ-ਟੂਣੇ ਤੇ ਧਰਮ 31
4. ਲੋਕਾਚਾਰ ਤੇ ਰੀਤ ਰਵਾਜ 62
5. ਮੇਲੇ ਤੇ ਤਿਉਹਾਰ 89
6. ਮੌਖਿਕ ਸਾਹਿੱਤ 115
7. ਪੰਜਾਬ ਦੇ ਲੋਕ-ਨਾਚ 149
8. ਲੋਕ-ਸੰਗੀਤ 159
9. ਲੋਕ-ਕਲਾ 169
10. ਲੋਕ-ਨਾਟ 177

ਪੁਸਤਕ-ਸੂਚੀ 193

# 1. ਦੇਸ਼ ਤੇ ਲੋਕ

ਪੰਜਾਬ, ਭਾਰਤ ਦੇ ਉੱਤਰ-ਪੱਛਮ ਵਲ ਇੱਕ ਬੜਾ ਖ਼ੂਬਸੂਰਤ ਟੁੱਕੜਾ ਹੈ, ਜਿਸ ਦੀ ਸੁਹਾਵਣੀ ਗੋਦ ਵਿਚ ਮੁੱਢ ਕਦੀਮ ਤੋਂ ਪੰਜ ਦਰਿਆ ਅਠਖੇਲੀਆਂ ਕਰ ਰਹੇ ਹਨ। ਇਥੋਂ ਦੀ ਭੋਇੰ ਬੜੀ ਜ਼ਰਖ਼ੇਜ਼, ਰੁੱਤਾਂ ਮਿੱਠੀਆਂ ਤੇ ਕੁਦਰਤੀ ਦ੍ਰਿਸ ਬੜੇ ਮਨਮੋਹਣੇ ਹਨ। ਇਹ ਉਹੀ ਧਰਤੀ ਹੈ, ਜਿਥੇ ਵੇਦਿਕ ਸਭਿਅਤਾ ਜੰਮੀ-ਪਲੀ ਤੇ ਜਵਾਨ ਹੋਈ। ਇਥੇ ਹੀ, ਸੰਸਾਰ ਦਾ ਸਭ ਤੋਂ ਪ੍ਰਾਚੀਨ ਗ੍ਰੰਥ ਰਿਗ-ਵੇਦ ਰਚਿਆ ਗਿਆ। ਮੂਰਤੀ-ਕਲਾ ਦੀ ਗੰਧਾਰ ਸ਼ੈਲੀ ਇਥੇ ਹੀ ਵਧੀ ਫੂਲੀ ਤੇ ਨਿਖਰੀ। ਹੜੱਪਾ ਤੇ ਰੋਪੜ ਦੀਆਂ ਖੁਦਾਈਆਂ ਤੋਂ ਪਤਾ ਚਲਦਾ ਹੈ ਕਿ ਹਜ਼ਰਤ ਈਸਾ ਤੋਂ ਛੇ-ਸੱਤ ਹਜ਼ਾਰ ਸਾਲ ਪਹਿਲਾਂ, ਜਦੋਂ ਸੰਸਾਰ ਦੇ ਬਹੁਤੇ ਲੋਕ ਅੰਧਕਾਰ ਯੁਗ ਵਿਚ ਸਨ, ਇਥੇ ਸਭਿਅਤਾ ਪੂਰੇ ਜੋਬਨ ਉਤੇ ਸੀ ਤੇ ਲੋਕ ਪੱਕੇ ਮਕਾਨਾਂ ਤੇ ਜੁਗਤ ਨਾਲ ਬਣਾਏ ਨਗਰਾਂ ਵਿਚ ਵਸਦੇ ਤੇ ਖੇਤੀ ਵਾਹੀ ਕਰਕੇ ਪੇਟ ਪਾਲਦੇ ਸਨ। ਕਈ ਮਾਨਵ-ਸ਼ਾਸਤ੍ਰੀ ਤਾਂ ਪੰਜਾਬ ਨੂੰ ਹੀ ਹਿੰਦੀ-ਆਰਿਆਈ ਕਬੀਲਿਆਂ ਦਾ ਮੂਲ ਨਿਵਾਸ ਸਥਾਨ ਮੰਨਦੇ ਹਨ ਤੇ ਉਨ੍ਹਾਂ ਦਾ ਮਤ ਹੈ ਕਿ ਇਥੋਂ ਹੀ ਆਰੀਆ ਜਾਤੀ ਦੇ ਲੋਕ, ਕਈ ਸ਼ਾਖ਼ਾਵਾਂ ਵਿਚ ਸਮੇਂ ਸਮੇਂ ਸੰਸਾਰ ਵਿਚ ਖਿੰਡੇ। ਪੰਜਾਬ ਧਰਤੀ ਦੀ ਸਭ ਤੋਂ ਪ੍ਰਾਚੀਨ ਟੁਕੜੀ ਵੀ ਮੰਨੀ ਜਾਂਦੀ ਹੈ। ਸ਼ਤਪਥ ਬ੍ਰਾਹਮਣ ਅਨੁਸਾਰ, ਜਲ-ਪਰਲੋ ਪਿਛੋਂ, ਸ੍ਰਿਸ਼ਟੀ ਦੀ ਪੁਨਰ ਰਚਨਾ ਇਥੋਂ ਹੀ ਆਰੰਭ ਹੋਈ। ਇਸ ਟੁੱਕਰੇ ਨੂੰ ਦੇਵਤਿਆਂ ਨੇ ਆਪਣੇ ਹੱਥਾਂ ਨਾਲ ਘੜਿਆ।

ਭੂਗੋਲਕ ਸਥਿਤੀ ਸਦਕਾ, ਪੰਜਾਬ, ਕਈ ਸਦੀਆਂ ਤਕ, ਭਾਰਤ ਦਾ ਮੁਖ ਦਵਾਰ ਬਣਿਆ ਰਿਹਾ। ਪੁਰਾਣੇ ਜ਼ਮਾਨੇ ਵਿਚ ਸਭ ਪ੍ਰਦੇਸੀ ਹਮਲਾਵਰ, ਈਰਾਨੀ, ਯੂਨਾਨੀ, ਸਿਥੀਅਨ, ਪਾਰਥੀਅਨ, ਹੂਣ, ਤੁਰਕ ਤੇ ਮੰਗੋਲ ਆਦਿ, ਪੰਜਾਬ ਵਲੋਂ ਹੀ ਭਾਰਤ ਵਿਚ ਆਏ ਅਤੇ ਇਥੋਂ ਦੇ ਨਰੋਏ ਸਰੀਰ ਤੇ ਤਕੜੇ ਦਿਲ ਜਿਗਰੇ ਵਾਲੇ ਪੰਜਾਬੀਆਂ ਨੂੰ, ਹਮੇਸ਼ਾ ਹੀ ਇਨ੍ਹਾਂ ਸਭ ਹੱਲਿਆਂ ਦੀ ਪਹਿਲੀ ਜ਼ੋਰਦਾਰ ਝਾਲ ਝਲਣੀ ਪਈ। ਇਸੇ ਲਈ, ਪੰਜਾਬੀਆਂ ਦੇ ਖ਼ੂਨ ਵਿਚ ਬਲ, ਸਾਹਸ ਤੇ ਸਵੈਮਾਣ, ਬਾਕੀ ਪ੍ਰਾਂਤਾਂ ਦੇ ਲੋਕਾਂ ਨਾਲੋਂ ਵਧੇਰੇ ਮਾਤਰਾ ਵਿਚ ਹੈ ਅਤੇ ਇਹ ਰਣ-ਤੱਤੇ ਵਿਚ ਜੂਝਣ ਲਈ ਅਠਖੇਲੀਆਂ ਲੈਂਦੇ ਨਿਤਰਦੇ ਹਨ। ਭਾਰਤ ਦੀ ਇੱਜ਼ਤ ਤੇ ਸ਼ਾਨ ਦਾ ਰਾਖਾ ਹੋਣ ਕਰ ਕੇ, ਪੰਜਾਬ ਨੂੰ 'ਭਾਰਤ ਦੀ ਖੜਗ ਭੁਜਾ' ਅਖਵਾਣ ਦਾ ਮਾਣ ਪ੍ਰਾਪਤ ਹੈ।

ਪੰਜਾਬ ਦੀਆਂ ਭੂਗੋਲਕ ਹੱਦਾਂ ਸਦਾ ਇੱਕਸਾਰ ਨਹੀਂ ਰਹੀਆਂ ਅਤੇ ਰਾਜਸੀ ਉਪਰਥਲੀਆਂ ਨਾਲ ਹਮੇਸ਼ਾ ਸੁੰਗੜਦੀਆਂ ਤੇ ਫੈਲਦੀਆਂ ਰਹੀਆਂ ਤੇ ਉਸੇ ਅਨੁਸਾਰ ਇਸ ਦੇਸ਼ ਦਾ ਨਾਮ ਵੀ ਬਦਲਦਾ ਰਿਹਾ। ਵੈਦਿਕ ਕਾਲ ਸਮੇਂ, ਇਸ ਧਰਤੀ ਨੂੰ ਸਪਤ-ਸਿੰਧੂ ਕਹਿੰਦੇ ਸਨ। ਉਦੋਂ ਚੜ੍ਹਦੇ ਵਲ ਸਰਸਵਤੀ ਤੇ ਲਹਿੰਦੇ ਵਲ ਅਟਕ (ਸਿੰਧ) ਦਰਿਆ ਇਸ ਦੀਆਂ ਹੱਦਾਂ ਸਨ। ਵਿਚਕਾਰ ਪੰਜ ਹੋਰ ਦਰਿਆ ਸਤਲੁਜ, ਬਿਆਸ, ਰਾਵੀ, ਝਨਾਂ ਤੇ ਜਿਹਲਮ ਵਗਣ ਕਰਕੇ, ਸੱਤਾਂ ਦਰਿਆਵਾਂ ਵਾਲੀ ਇਹ ਸੁੰਦਰ ਧਰਤੀ, ਸਪਤ-ਸਿੰਧੂ ਅਖਵਾਉਂਦੀ ਸੀ। ਪਾਰਸੀਆ

ਦੇ ਧਰਮ ਗ੍ਰੰਥ ਜਿੰਦ-ਅਵੇਸਤਾ ਵਿਚ, ਪੰਜਾਬ ਲਈ 'ਹਫ਼ਤ ਹਿੰਦੂ' ਨਾਮ ਵਰਤਿਆ ਮਿਲਦਾ ਹੈ, ਜੋ ਸਪਤ-ਸਿੰਧੂ ਦਾ ਹੀ ਈਰਾਨੀ ਰੂਪ ਹੈ। ਪਿਛੋਂ ਮੁਸਲਮਾਨਾਂ ਦੇ ਰਾਜ ਸਮੇਂ ਇਸੇ ਭੂਮੀ ਦਾ ਨਾਂ ਪੰਜਾਬ ਪੈ ਗਿਆ, ਭਾਵ ਪੰਜਾਂ ਦਰਿਆਵਾਂ ਦੀ ਧਰਤੀ। ਉਦੋਂ ਤਕ, ਚੜ੍ਹਦੇ ਵਲ ਦੀ ਸਰਸਵਤੀ ਨਦੀ ਸੁੱਕ ਕੇ ਇੱਕ ਕੱਸੀ ਦੀ ਸ਼ਕਲ ਵਿਚ ਵਗਣ ਲਗ ਪਈ ਸੀ ਅਤੇ ਲਹਿੰਦੇ ਵਲ ਸਿੰਧ ਦਰਿਆ ਦਾ ਇਲਾਕਾ, ਪੰਜਾਬ ਨਾਲੋਂ ਅੱਡ ਹੋ ਚੁੱਕਾ ਸੀ। ਪੰਜਾਬ ਸ਼ਬਦ ਫ਼ਾਰਸੀ ਦੇ ਦੋ ਸ਼ਬਦਾਂ 'ਪੰਜ' ਤੇ 'ਆਬ' ਦਾ ਸਮਾਸ ਹੈ, ਜਿਸ ਦੇ ਅਰਥ ਹਨ—ਪੰਜ ਪਾਣੀ। ਪੰਜਾਬ ਦੇ ਪੰਜੇ ਦਰਿਆ ਭਾਰਤ ਦੇ ਉੱਤਰੀ ਪਹਾੜਾਂ ਵਿਚੋਂ ਨਿਕਲਦੇ ਹਨ ਤੇ ਸਾਰੇ ਪੰਜਾਬ ਉਤੇ ਖੁਲ੍ਹੇ ਹੱਥ ਦੀਆਂ ਉਂਗਲਾਂ ਵਾਂਗ ਪਸਰੇ ਹੋਏ ਹਨ। ਪੂਰਬ ਵਲੋਂ ਸਤਲੁਜ ਤੇ ਬਿਆਸ ਅਤੇ ਪੱਛਮ ਵਲੋਂ ਰਾਵੀ, ਝਨਾਂ ਤੇ ਜਿਹਲਮ ਇਕੱਠੇ ਹੋ ਕੇ ਵਗਦੇ ਹਨ ਤੇ ਇਨ੍ਹਾਂ ਦਾ ਸੰਗਮ ਮੁਲਤਾਨ ਤੋਂ 90 ਮੀਲ ਦੂਰ, ਮਿਠਨ ਕੋਟ ਦੇ ਨੇੜੇ 'ਪੰਜ-ਨਦ' ਉਤੇ ਹੁੰਦਾ ਹੈ, ਜਿਥੇ ਇਹ ਇਕੋ ਧਾਰਾ ਬਣ ਕੇ ਸਿੰਧ ਵਿਚ ਜਾ ਸਮਾਂਦੇ ਹਨ। ਸਥਾਨਕ ਨਾਂ ਪੰਜ-ਨਦ ਤੋਂ ਹੀ, ਇਸ ਭੂ-ਖੰਡ ਨੂੰ ਪੰਜ-ਨਦ ਕਿਹਾ ਜਾਣ ਲਗਾ। ਰਾਮਾਇਣ ਤੇ ਮਹਾਂਭਾਰਤ ਵਿਚ ਇਸ ਖੰਡ ਦਾ ਇਹੋ ਨਾਂ ਮਿਲਦਾ ਹੈ। ਪੰਜਾਬ ਇਸੇ 'ਪੰਜ-ਨਦ' ਦਾ ਫ਼ਾਰਸੀ ਰੂਪ ਹੈ ਤੇ ਇਹ ਨਾਂ ਮੁਸਲਮਾਨਾਂ ਦੇ ਰਾਜ ਸਮੇਂ ਪ੍ਰਚਲਤ ਹੋਇਆ। ਪੰਜਾਬ (ਪੰਜ-ਆਬ) ਸ਼ਬਦ ਸਭ ਤੋਂ ਪਹਿਲਾਂ ਅਮੀਰ ਖ਼ੁਸਰੋ ਦੀਆਂ ਰਚਨਾਵਾਂ ਵਿਚ ਵਰਤਿਆ ਮਿਲਦਾ ਹੈ।

ਭਾਰਤ ਦੇ ਸੁਤੰਤਰ ਹੋਣ ਤੋਂ ਪਹਿਲਾਂ ਦਾ ਪੰਜਾਬ ਇੱਕ ਬੜਾ ਵਿਸ਼ਾਲ ਖੰਡ ਸੀ। ਉੱਤਰ ਵਲ ਇਹ ਹਿਮਾਲਾ ਤੇ ਸ਼ਿਵਾਲਕ ਦੀਆਂ ਪਹਾੜੀਆਂ ਤਕ ਫੈਲਿਆ ਹੋਇਆ ਸੀ। ਪੱਛਮ ਵਲ, ਸਿੰਧ ਦਰਿਆ, ਇਸ ਨੂੰ ਉੱਤਰ-ਦੱਖਣ ਸਰਹੱਦੀ ਸੂਬੇ ਦੇ ਪਠਾਣੀ ਇਲਾਕੇ ਤੋਂ ਨਿਖੇੜਦਾ ਸੀ। ਦੱਖਣ ਵਲ, ਇੱਕ ਪਾਸੇ ਇਹ ਸਿੰਧ ਦੇ ਸੂਬੇ ਦੇ ਦੂਜੇ ਪਾਸੇ ਰਾਜਪੂਤਾਨੇ ਨੂੰ ਜਾ ਛੂਹੰਦਾ ਸੀ। ਜਮਨਾ ਇਸ ਦੀ ਪੂਰਬੀ ਹੱਦ ਸੀ। ਦੇਸ਼ ਦੀ ਵੰਡ ਸਮੇਂ, ਰਾਜਸੀ ਕਾਰਣਾਂ ਕਰ ਕੇ, ਪੰਜਾਬ ਨੂੰ ਦੋ ਟੁੱਕੜਿਆਂ ਵਿਚ ਵੰਡਿਆ ਗਿਆ। ਚੜ੍ਹਦਾ ਟੁਕੜਾ ਭਾਰਤ ਦਾ ਅੰਗ ਰਿਹਾ, ਪਰ ਲਹਿੰਦੇ ਦਾ ਖੇਤਰ ਨਵੇਂ ਘੜੇ ਗਏ ਮੁਲਕ, ਪਾਕਿਸਤਾਨ ਦਾ ਹਿੱਸਾ ਬਣ ਗਿਆ। ਰਾਵੀ ਦਰਿਆ ਦਾ ਪੂਰਬੀ ਕੰਢਾ ਹੀ ਬਹੁਤ ਥਾਈਂ ਦੋਹਾਂ ਪੰਜਾਬਾਂ ਦੀ ਹੱਦ ਬਣਿਆ।

ਭਾਰਤੀ ਪੰਜਾਬ ਦਾ ਪੁਨਰ-ਗਠਨ, ਇੱਕ ਵਾਰ ਫਿਰ, 1966 ਈਸਵੀ ਵਿਚ, ਭਾਸ਼ਾ ਦੇ ਆਧਾਰ ਉਤੇ ਹੋਇਆ। ਪੰਜਾਬ ਦੇ ਚੜ੍ਹਦੇ ਪਾਸਿਉਂ ਅੰਬਾਲੇ ਤਕ ਦਾ ਸਾਰਾ ਇਲਾਕਾ ਕੱਟ ਕੇ, ਹਰਿਆਣਾ ਪ੍ਰਾਂਤ ਬਣਾਇਆ ਗਿਆ ਅਤੇ ਪੰਜਾਬ ਦੇ ਪਹਾੜੀ ਇਲਾਕੇ ਸ਼ਿਮਲਾ ਤੇ ਕਾਂਗੜਾ ਆਦਿ ਨੂੰ ਹਿਮਾਚਲ ਪ੍ਰਦੇਸ਼ ਵਿਚ ਮਿਲਾ ਦਿੱਤਾ ਗਿਆ। ਅਜੋਕਾ ਭਾਰਤੀ ਪੰਜਾਬ ਮੁਕਾਬਲਤਨ ਇੱਕ ਛੋਟੀ ਜਹੀ ਟੁਕੜੀ ਹੈ, ਜਿਸ ਵਿਚ ਹੁਸ਼ਿਆਰਪੁਰ, ਜਲੰਧਰ, ਲੁਧਿਆਣਾ, ਫ਼ਿਰੋਜ਼ਪੁਰ, ਫ਼ਰੀਦਕੋਟ, ਅੰਮ੍ਰਿਤਸਰ, ਗੁਰਦਾਸਪੁਰ, ਬਠਿੰਡਾ, ਕਪੂਰਥਲਾ, ਪਟਿਆਲਾ, ਸੰਗਰੂਰ, ਨਵਾਂ ਸ਼ਹਿਰ, ਮੋਗਾ, ਫਤਹਿਗੜ੍ਹ ਸਾਹਿਬ, ਤੇ ਰੋਪੜ ਦੇ ਜ਼ਿਲ੍ਹੇ ਸ਼ਾਮਲ ਹਨ।

ਸਮੁੱਚਾ ਪੰਜਾਬ, ਪੰਜ 'ਕੁਦਰਤੀ ਦੁਆਬਿਆਂ ਵਿਚ ਵੰਡਿਆ ਹੋਇਆ ਹੈ। ਦੁਆਬਾ ਦੋ ਦਰਿਆਵਾਂ ਦੇ ਵਿਚਕਾਰ ਦੀ ਭੂਮੀ ਨੂੰ ਕਹਿੰਦੇ ਹਨ, ਜੋ ਭੂਗੋਲਕ ਤੌਰ 'ਤੇ ਪੂਰੀ ਇਕਾਈ ਹੁੰਦਾ ਹੈ। ਇਨ੍ਹਾਂ ਦੇ ਨਾਂ ਵੀ ਸੰਬੰਧਤ ਦਰਿਆਵਾਂ ਦੇ ਨਾਵਾਂ ਦੇ ਪਹਿਲੇ ਅੱਖਰਾਂ ਦੇ

ਸੁਮੇਲ ਤੋਂ ਰੱਖੇ ਗਏ—ਬਿਸਤ, ਬਾਰੀ, ਰਚਨਾ, ਚਜ ਤੇ ਸਿੰਧ-ਸਾਗਰ ਦੁਆਬ। ਦੁਆਬਿਆਂ ਦੇ ਇਹ ਨਾ ਵੀ ਮੁਸਲਮਾਨੀ ਰਾਜ ਸਮੇਂ ਪ੍ਰਚਲਤ ਹੋਏ। ਪ੍ਰਾਚੀਨ ਤੇ ਮੱਧਕਾਲੀ ਸਮਿਆਂ ਵਿਚ, ਪੰਜਾਬ ਦੇ ਭਿੰਨ ਭਿੰਨ ਖੇਤਰਾ ਵਿਚ ਵੱਖੋ ਵੱਖ ਜਾਤੀਆ ਤੇ ਕਬੀਲਿਆਂ ਦਾ ਸਮੇਂ ਸਮੇਂ ਜ਼ੋਰ ਰਿਹਾ ਅਤੇ ਜਿਸ ਖੇਤਰ ਵਿਚ ਕਿਸੇ ਜਾਤੀ ਦੀ ਰਾਜ ਸਤਾ ਦੀਰਘ ਕਾਲ ਤਕ ਰਹੀ, ਉਸ ਟੁਕੜੇ ਦਾ ਨਾਂ ਉਸੇ ਜਾਤੀ ਦੇ ਨਾਂ ਉਤੇ ਹੀ ਪ੍ਰਸਿੱਧ ਹੋ ਗਿਆ। ਕਿਸੇ ਸਮੇਂ ਰਾਵੀ ਤੋਂ ਲੈ ਕੇ ਝਨਾਂ ਤਕ ਦਾ ਭੂ-ਖੰਡ 'ਮਦਰ ਦੇਸ' ਅਖਵਾਉਂਦਾ ਸੀ। ਇਸ ਦੀ ਰਾਜਧਾਨੀ ਸ਼ਾਕਲ (ਸਿਆਲਕੋਟ) ਸੀ। 'ਮਦਰ' ਆਰੀਆ ਜਾਤੀ ਦਾ ਹੀ ਇਕ ਵੱਡਾ ਕਬੀਲਾ ਸੀ, ਜਿਸ ਦਾ ਰਾਜ-ਪ੍ਰਤਾਪ ਇਸੇ ਭੂ-ਖੰਡ ਉਤੇ ਲੰਮੇ ਸਮੇਂ ਤਕ ਰਿਹਾ। ਪੁਰਾਣਾਂ ਤੇ ਮਹਾਂ-ਭਾਰਤ ਵਿਚ 'ਮਦਰ ਦੇਸ' ਦਾ ਜਿਕਰ ਮਿਲਦਾ ਹੈ। ਗੁਰੂ ਗੋਬਿੰਦ ਸਿੰਘ ਨੇ, ਬਚਿੱਤ੍ਰ ਨਾਟਕ ਵਿਚ ਵੀ ਪੰਜਾਬ ਦੇ ਇੱਕ ਭਾਗ ਲਈ ਇਹੋ ਨਾਂ ਵਰਤਿਆ ਹੈ, ਜੋ ਇਸ ਗੱਲ ਦਾ ਬੋਧਕ ਹੈ ਕਿ ਇਹ ਨਾ ਉਦੋਂ ਹੀ ਥੋੜ੍ਹਾ ਬਹੁਤ ਪ੍ਰਚਲਤ ਸੀ।

ਹਜਰਤ ਈਸਾ ਤੋਂ ਕੁਝ ਸਦੀਆ ਪਹਿਲਾਂ ਸਿਥੀਅਨ ਕਬੀਲਿਆਂ ਨੇ ਪੰਜਾਬ ਉਤੇ ਧਾਵੇ ਬੋਲੇ। ਇਨ੍ਹਾ ਵਿਚੋਂ ਹੀ ਇੱਕ ਜਾਤੀ 'ਟੱਕ' ਸੀ, ਜਿਸ ਦੀ ਬਿਆਸ ਤੇ ਝਨਾਂ ਦੇ ਵਿਚਕਾਰਲੇ ਇਲਾਕੇ ਵਿਚ, ਲੰਮੇ ਸਮੇਂ ਤਕ ਰਾਜ-ਸਤਾ ਕਾਇਮ ਰਹੀ, ਜਿਸ ਕਰਕੇ ਇਹ ਖੇਤਰ ਕਾਫ਼ੀ ਸਮੇਂ ਤਕ, 'ਟੱਕ ਦੇਸ' ਅਖਵਾਉਂਦਾ ਰਿਹਾ। ਪੱਛਮੀ ਪੰਜਾਬ ਦਾ ਇੱਕ ਭਾਗ 'ਕੇਕਯ' ਦੇਸ ਨਾਲ ਪ੍ਰਸਿੱਧ ਰਿਹਾ। ਇਹ ਨਾਉਂ ਆਰੀਆ ਜਾਤੀ ਦੇ ਇਸੇ ਨਾਂ ਦੇ ਇੱਕ ਕਬੀਲੇ ਦੀ ਚੜ੍ਹਤ ਸਮੇਂ ਪਿਆ। ਰਾਜੇ ਦਸਰਥ ਦੀ ਛੋਟੀ ਰਾਣੀ ਇਸੇ ਕਬੀਲੇ ਦੇ ਰਾਜੇ ਦੀ ਧੀ ਹੋਣ ਕਰਕੇ ਕੇਕਈ ਅਖਵਾਉਂਦੀ ਸੀ।

ਅਜੋਕੇ ਮਾਲਵੇ ਦਾ ਨਾਮ ਇਥੇ ਵਸਦੀ ਮਾਲਵ ਜਾ ਮਲਈ ਜਾਤੀ ਦੇ ਚੜ੍ਹਤ ਕਾਲ ਤੋਂ ਚਲਿਆ ਆ ਰਿਹਾ ਹੈ। ਦੂਜੀ ਸਦੀ ਈਸਵੀ ਦੇ ਮੱਧ ਵਿਚ ਇਸ ਜਾਤੀ ਦੇ ਲੋਕ ਪੰਜਾਬ ਛੱਡ ਕੇ ਰਾਜਪੂਤਾਨੇ ਜਾ ਵਸੇ ਤੇ ਉਥੋਂ ਅਗੇ ਮੱਧ ਭਾਰਤ ਵਿਚ ਫੈਲ ਗਏ। ਪੰਜਾਬ ਦੇ ਕੁਝ ਹੋਰ ਖੇਤਰਾ ਦੇ ਨਾਉਂ ਪੋਠੋਹਾਰ, ਅਵਾਣਕਾਰੀ ਆਦਿ ਵੀ 'ਪੋਠ' ਤੇ 'ਅਵਾਣ' ਜਾਤੀਆ ਦੇ ਨਾਵਾ ਉਤੇ ਹੀ ਪ੍ਰਚਲਤ ਹੋਏ।

ਪੰਜਾਬ ਦੇ ਵੱਖ ਵੱਖ ਖੇਤਰਾਂ ਦੇ ਇਲਾਕਈ ਨਾ ਜੋ ਅੱਜ ਕਲ੍ਹ ਪ੍ਰਚਲਤ ਹਨ, ਇਸ ਪ੍ਰਕਾਰ ਹਨ—ਧਨੀ, ਪੋਠੋਹਾਰ, ਬਾਰ (ਸਾਂਦਲ, ਗੰਜੀ ਤੇ ਨੀਲੀ) ਮਾਝਾ, ਦੁਆਬਾ, ਮਾਲਵਾ ਤੇ ਪੁਆਧ। ਧਨੀ ਪੋਠੋਹਾਰ ਤੇ ਬਾਰਾਂ ਦਾ ਭੂ-ਖੰਡ ਪਾਕਿਸਤਾਨ ਦਾ ਅੰਗ ਬਣ ਗਿਆ ਹੈ ਅਤੇ ਪੁਆਧ ਦਾ ਇਲਾਕਾ ਹਰਿਆਣੇ ਦਾ। ਬਾਕੀ ਦੇ ਭਾਗ ਮਾਝਾ, ਦੁਆਬਾ ਤੇ ਮਾਲਵਾ ਹੀ ਭਾਰਤੀ ਪੰਜਾਬ ਵਿਚ ਰਹਿ ਗਏ ਹਨ। ਮਾਲਵਾ ਸਤਲੁਜ ਦੇ ਪੂਰਬ ਵਲ ਹੈ ਅਤੇ ਇਸ ਵਿਚ ਫ਼ਿਰੋਜ਼ਪੁਰ ਤੇ ਲੁਧਿਆਣੇ ਦੇ ਜ਼ਿਲ੍ਹੇ ਅਤੇ ਪੁਰਾਣੀਆਂ ਦੇਸੀ ਰਿਆਸਤਾਂ ਪਟਿਆਲਾ, ਨਾਭਾ, ਫ਼ਰੀਦਕੋਟ ਤੇ ਮਲੇਰਕੋਟਲਾ ਸਾਮਲ ਹਨ। ਅੰਮ੍ਰਿਤਸਰ ਤੇ ਗੁਰਦਾਸਪੁਰ ਦੇ ਜ਼ਿਲ੍ਹੇ ਮਾਝੇ ਵਿਚ ਆਉਂਦੇ ਹਨ ਅਤੇ ਜਲੰਧਰ, ਹੁਸ਼ਿਆਰਪੁਰ ਤੇ ਕਪੂਰਥਲਾ ਦੇ ਜ਼ਿਲ੍ਹੇ ਦੁਆਬੇ ਵਿਚ। ਇਨ੍ਹਾ ਤਿੰਨਾਂ ਇਲਾਕਿਆ ਵਿਚ ਵੱਖੋ ਵੱਖਰੀਆ ਉਪ-ਭਾਖਾਵਾਂ ਤਰਤੀਬਵਾਰ ਮਲਵਈ, ਮਾਝੀ ਤੇ ਦੁਆਬੀ ਬੋਲੀਆਂ ਜਾਂਦੀਆਂ ਹਨ। ਇਨ੍ਹਾ ਤਿੰਨ ਖੇਤਰਾਂ ਦੀ ਰਹਿਣੀ ਬਹਿਣੀ, ਚੱਜ-ਅਚਾਰ ਤੇ ਰਹੁ-ਰੀਤਾਂ ਵਿਚ ਕੁਝ ਕੁਝ ਭਿੰਨਤਾ ਪ੍ਰਤੱਖ ਵਿਖਾਈ ਦੇਂਦੀ ਹੈ।

## ਇਤਿਹਾਸਕ ਪਿੱਠ-ਭੂਮੀ

ਪੰਜਾਬ ਨੇ ਭਾਰਤ ਦੇ ਇਤਿਹਾਸ ਦੀ ਰੂਪ-ਰੇਖਾ ਘੜਨ ਵਿਚ ਬੜਾ ਬਲਵਾਨ ਹਿੱਸਾ ਪਾਇਆ ਹੈ। ਇਥੋਂ ਦੇ ਵਾਸੀ ਮੁੱਢ ਕਦੀਮ ਤੋਂ ਹੀ ਬੜੇ ਉੱਦਮੀ, ਸਾਹਸੀ ਤੇ ਮਿਹਨਤੀ ਰਹੇ ਹਨ। ਇਸ ਧਰਤੀ ਦਾ ਇਤਿਹਾਸ ਬੜਾ ਪੁਰਾਣਾ ਹੈ। ਹੜੱਪਾ ਤੇ ਰੋਪੜ ਦੀਆਂ ਖੁਦਾਈਆਂ ਨੇ ਸਿੱਧ ਕਰ ਦਿੱਤਾ ਹੈ ਕਿ ਇਥੇ ਆਰੀਆ ਜਾਤੀ ਤੋਂ ਪਹਿਲਾਂ ਵੀ ਕੋਈ ਪ੍ਰਾਚੀਨ ਸਭਿਅਤਾ ਉੱਨਤੀ ਦੇ ਸਿਖਰ ਉਤੇ ਪੁਜੀ ਹੋਈ ਸੀ, ਜੋ ਪਿਛੋਂ ਕਈ ਤਰ੍ਹਾਂ ਦੀਆਂ ਰਾਜਸੀ ਉਪਰਥਲੀਆਂ ਕਾਰਣ ਤਬਾਹ ਹੋ ਗਈ। ਇਸ ਸਭਿਅਤਾ ਨੂੰ ਇਤਿਹਾਸਕਾਰ ਸਿੰਧੂ-ਸਭਿਅਤਾ ਦੇ ਨਾਂ ਨਾਲ ਯਾਦ ਕਰਦੇ ਹਨ, ਜਿਸ ਦਾ ਇਤਿਹਾਸ ਅਤੀਤ ਵਿਚ ਗੁੰਮ ਹੈ।

ਪੰਜਾਬ ਦਾ ਵਰਤਮਾਨ ਇਤਿਹਾਸ, ਆਰੀਆ ਜਾਤੀ ਤੋਂ ਆਰੰਭ ਹੁੰਦਾ ਹੈ। ਇਨ੍ਹਾਂ ਤੋਂ ਪਹਿਲਾਂ, ਜਿਹੜੇ ਲੋਕ ਜਿਥੇ ਵਸਦੇ ਸਨ, ਉਨ੍ਹਾਂ ਦਾ ਆਰੀਆ ਜਾਤੀ ਦੇ ਗ੍ਰੰਥਾਂ ਵਿਚ 'ਦਸਿਯੂ' ਅਥਵਾ ਦਾਸ ਨਾਉਂ ਨਾਲ ਜ਼ਿਕਰ ਆਉਂਦਾ ਹੈ। ਆਰੀਆ ਲੋਕਾਂ ਨੇ ਇਨ੍ਹਾਂ ਦੀ ਸਭਿਅਤਾ ਨੂੰ ਮੁੱਢੋਂ ਹੀ ਨਸ਼ਟ ਕਰ ਦਿੱਤਾ। ਉਨ੍ਹਾਂ ਨੇ ਕੁਝ 'ਦਸਿਯੂ' ਤਾ ਦੱਖਣ ਵਲ ਧੱਕ ਦਿੱਤੇ ਤੇ ਬਾਕੀ ਰਹਿੰਦੇ ਗ਼ੁਲਾਮ ਬਣਾ ਲਏ। ਪੰਜਾਬ ਦੇ ਦਰਿਆਵਾਂ ਦੇ ਸੁਹਾਵਣੇ ਕੰਢਿਆਂ ਉਤੇ ਹੀ, ਆਰੀਆ ਜਾਤੀ ਨੇ ਆਪਣਾ ਮੁੱਢਲਾ ਗ੍ਰੰਥ ਰਿਗ-ਵੇਦ ਰਚਿਆ। ਪੰਜਾਬ ਦਾ ਮੁੱਢਲਾ ਇਤਿਹਾਸ ਸੰਕੇਤ ਮਾਤਰ, ਇਸੇ ਗ੍ਰੰਥ ਵਿਚ ਅੰਕਿਤ ਹੈ। ਇਸੇ ਵੀਰ ਭੂਮੀ ਉਤੇ, ਈਸਾ ਤੋਂ ਚੌਦਾ ਕੁ ਸਦੀਆਂ ਪਹਿਲਾ, ਕੁਰਛੇਤਰ ਦੇ ਮੈਦਾਨ ਵਿਚ, ਕੈਰੋਂ ਤੇ ਪਾਂਡਵਾ ਵਿਚ ਮਹਾਂਭਾਰਤ ਦਾ ਯੁੱਧ ਹੋਇਆ, ਜਿਸ ਵਿਚ ਹਿੰਦੋਸਤਾਨ ਦੇ ਕਈ ਵੱਡੇ ਵੱਡੇ ਰਾਜੇ ਸ਼ਾਮਲ ਹੋਏ।

ਪੰਜਾਬ ਉਤੇ, ਹਜ਼ਰਤ ਈਸਾ ਤੋਂ ਪੰਜ ਕੁ ਸਦੀਆਂ ਪਹਿਲਾਂ ਹੀ, ਵਿਦੇਸੀ ਹੱਲੇ ਸ਼ੁਰੂ ਹੋ ਗਏ ਸਨ ਅਤੇ ਇਸ ਦੇ ਇੱਕ ਭਾਗ ਸਿੰਧ-ਸਾਗਰ ਦੁਆਬ ਨੂੰ, ਈਰਾਨ ਦੇ ਬਾਦਸ਼ਾਹ ਦਾਰਾ ਨੇ, ਜਿੱਤ ਕੇ ਆਪਣੇ ਅਧਿਕਾਰ ਹੇਠ ਕਰ ਲਿਆ ਸੀ। 326 ਬੀ ਸੀ. ਵਿਚ ਯੂਨਾਨ ਦੇ ਬਾਦਸ਼ਾਹ ਸਿਕੰਦਰ ਨੇ, ਈਰਾਨ ਨੂੰ ਫ਼ਤਹ ਕਰ ਕੇ, ਪੰਜਾਬ 'ਤੇ ਹੱਲਾ ਬੋਲਿਆ। ਉਦੋਂ ਪੰਜਾਬ ਨਿੱਕੇ ਨਿੱਕੇ ਜਨ-ਪਦਾਂ ਵਿਚ ਵੰਡਿਆ ਹੋਇਆ ਸੀ। ਤਕਸ਼ਿਲਾ ਦੇ ਰਾਜਾ ਅੰਬੀ ਨੇ ਤਾਂ ਸਿਕੰਦਰ ਅੱਗੇ ਗੋਡੇ ਟੇਕ ਦਿੱਤੇ, ਪਰ ਕੈਕੇਈ ਦੇਸ ਦੇ ਰਾਜੇ ਪੋਰਸ ਨੇ, ਸਿਕੰਦਰ ਨਾਲ ਜ਼ਬਰਦਸਤ ਲੋਹਾ ਲੈ ਕੇ, ਪੰਜਾਬੀਆਂ ਦਾ ਸਿਰ ਉੱਚਾ ਕਰ ਦਿੱਤਾ। ਇਥੋਂ, ਸਿਕੰਦਰ ਜਦੋਂ ਚੜ੍ਹਦੇ ਵਲ ਅਗੇ ਵਧਿਆ ਤਾਂ ਅਣਖੀਲੇ ਪੰਜਾਬੀਆਂ ਨੇ ਕਦਮ ਕਦਮ 'ਤੇ ਯੂਨਾਨੀ ਸਿਪਾਹੀਆਂ ਦੇ ਅਜਿਹੇ ਦੰਦ ਖੱਟੇ ਕੀਤੇ ਕਿ ਉਹ ਬਿਆਸ ਤੋਂ ਅੱਗੇ ਪੈਰ ਪੁੱਟਣ ਦਾ ਸਾਹਸ ਹੀ ਨਾ ਕਰ ਸਕੇ। ਸਿਕੰਦਰ ਦਾ ਭਾਰਤ ਨੂੰ ਫ਼ਤਹ ਦਾ ਸੁਪਨਾ ਚੂਰ ਚੂਰ ਹੋ ਗਿਆ।

ਸਿਕੰਦਰ ਪਿਛਾਂਹ ਮੁੜਦੇ ਸਮੇਂ, ਕੁਝ ਯੂਨਾਨੀ ਸਿਪਾਹੀ ਪੰਜਾਬ ਵਿਚ ਛੱਡ ਗਿਆ। ਚੰਦਰ ਗੁਪਤ ਮੋਰੀਆ ਨੇ ਇਥੋਂ ਦੇ ਲੋਕਾਂ ਦੇ ਕੌਮੀ ਜਜ਼ਬੇ ਨੂੰ ਉਭਾਰਿਆ ਤੇ ਯੂਨਾਨੀਆਂ ਦੀ ਸੈਨਿਕ ਸ਼ਕਤੀ ਖੇਰੂੰ ਖੇਰੂੰ ਕਰ ਕੇ ਆਪਣਾ ਰਾਜ ਸਥਾਪਿਤ ਕਰ ਲਿਆ। ਮੋਰੀਆ ਘਰਾਣੇ ਦਾ ਰਾਜ ਡੇਢ ਕੁ ਸੌ ਸਾਲ ਰਿਹਾ। ਇਸ ਘਰਾਣੇ ਦੇ ਪਾਤਸ਼ਾਹਾਂ ਵਿਚੋਂ, ਅਸ਼ੋਕ (273-232 ਬੀ.ਸੀ.) ਇੱਕ ਅਜਿਹਾ ਪਰਤਾਪੀ ਰਾਜਾ ਹੋਇਆ, ਜਿਸ ਦਾ ਵਿਸ਼ਵ ਦੇ ਇਤਿਹਾਸ ਵਿਚ ਆਪਣਾ ਨਵੇਕਲਾ ਸਥਾਨ ਹੈ। ਇਸ ਨੇ ਪਹਿਲੀ ਵਾਰ ਸਾਰੇ ਭਾਰਤ ਨੂੰ, ਇੱਕ ਰਾਜਸੀ ਸੰਗਠਨ ਹੇਠ ਲਿਆ ਕੇ ਅਜਿਹੀਆਂ ਰਵਾਇਤਾਂ ਨੂੰ ਜਨਮ ਦਿੱਤਾ ਕਿ ਉਸ ਪਿਛੋਂ,

ਹਰ ਵੱਡੇ ਪਾਤਸ਼ਾਹ ਨੇ, ਸਾਰੇ ਭਾਰਤ ਨੂੰ, ਰਾਜਸੀ ਤੌਰ 'ਤੇ ਇੱਕ ਸੰਗਠਿਤ ਇਕਾਈ ਵਿਚ ਬੀੜਨ ਦਾ ਸੁਪਨਾ ਲਿਆ। ਅਸੋਕ ਦੇ ਸਮੇਂ ਰਾਜ ਧਰਮ ਬੁੱਧ ਸੀ ਅਤੇ ਰਾਜਧਾਨੀ ਤਖ਼ਸ਼ਿਲਾ, ਇਸ ਲਈ ਪੰਜਾਬੀਆਂ ਦੇ ਜੀਵਨ, ਵਿਚਾਰਧਾਰਾ ਤੇ ਚੱਜ-ਅਚਾਰ ਉਤੇ ਬੋਧੀ ਦਰਸਨ ਤੇ ਰਹੁ-ਰੀਤੀਆਂ ਦਾ ਡੂੰਘਾ ਪ੍ਰਭਾਵ ਪਿਆ। ਪੰਜਾਬ ਵਿਚ ਅਨੇਕਾ ਬੋਧੀ ਸਤੂਪ, ਵਿਹਾਰ ਤੇ ਮੱਠ ਕਾਇਮ ਹੋਏ, ਜਿਨ੍ਹਾ ਨੂੰ ਪਿਛੋਂ ਬਦੇਸੀ ਧਾੜਵੀਆਂ ਨੇ ਨਸਟ ਕਰ ਦਿੱਤਾ। ਬੋਧੀਆਂ ਦਾ ਸਭ ਤੋਂ ਵੱਡਾ ਵਿਸਵ-ਵਿਦਿਆਲਾ ਤਖਸਿਲਾ ਵਿਚ ਹੀ ਸੀ, ਜਿਥੇ ਦੂਰੋਂ ਦੂਰੋਂ ਵਿਦਵਾਨ ਲੋਕ, ਉਚੇਰੀ ਵਿੱਦਿਆ ਪ੍ਰਾਪਤ ਕਰਨ ਲਈ ਆਉਂਦੇ ਸਨ। ਪ੍ਰਸਿੱਧ ਵਿਆਕਰਣੀ ਪਾਣਨੀ ਤੇ ਅਰਥ-ਸਾਸਤਰੀ ਚਾਣਕਿਆ ਇਸੇ ਵਿਸ਼ਵ-ਵਿਦਿਆਲੇ ਦੇ ਵਿਦਿਆਰਥੀ ਸਨ।

ਅਗਲੀਆ ਕੁਝ ਸਦੀਆਂ ਧਾੜਵੀਆਂ ਨੇ ਪੰਜਾਬੀਆ ਨੂੰ ਸੁਖ ਦਾ ਸਾਹ ਨਾ ਲੈਣ ਦਿੱਤਾ। ਦੂਜੀ ਸਦੀ ਪੂਰਬੀ ਤੋਂ ਸਤਵੀਂ ਸਦੀ ਈਸਵੀ ਤਕ, ਨੌਂ ਸੌ ਸਾਲ ਪੰਜਾਬ ਉਤੇ ਉਪਰਥਲੀ ਸਕ, ਪਾਰਥੀਅਨ, ਕੁਸਾਨ ਜਾ ਯੂਇ-ਚੀ, ਹੁਣ ਤੇ ਕੁਝ ਹੋਰ ਏਸ਼ਿਆਈ ਕਬੀਲੇ ਧਾਵੇ ਬੋਲਦੇ ਰਹੇ। ਸਕ ਭਾਵੇਂ ਪੰਜਾਬ ਵਿਚ ਕੋਈ ਮਜਬੂਤ ਰਾਜ ਕਾਇਮ ਨਾ ਕਰ ਸਕੇ, ਪਰ ਇਨ੍ਹਾ ਨੇ ਬਾਖਤਰੀ ਯੂਨਾਨੀਆ ਦੀਆ ਸਫਾਂ ਵਲ੍ਹੇਟ ਦਿੱਤੀਆ। ਸਕ ਭਾਰਤ ਉਤੇ ਰਾਜ ਕਰਨ ਦੇ ਸੁਪਨੇ ਹੀ ਲੈ ਰਹੇ ਸਨ ਕਿ ਮਾਲਵੇ ਦੇ ਰਾਜੇ ਗੋਤਮੀ ਪੁੱਤਰ ਸ਼ਾਤਕਰਣੀ(ਸਾਤਵਾਹਨ) ਨੇ, ਉਜੈਨ ਵਿਚ ਸਕਾ ਉਤੇ ਵਿਜੈ ਪਾ ਕੇ, ਉਨ੍ਹਾ ਦੇ ਵਧਦੇ ਹੜ੍ਹ ਨੂੰ ਠਲ੍ਹ ਪਾ ਦਿੱਤੀ। ਇਸ ਇਤਿਹਾਸਕ ਜਿੱਤ ਦੀ ਖੁਸੀ ਵਿਚ, ਉਸ ਨੇ ਇੱਕ ਨਵਾਂ ਸੰਮਤ ਚਲਾਇਆ, ਜੋ ਬਿਕਰਮੀ ਸੰਮਤ ਨਾਲ ਪ੍ਰਸਿੱਧ ਹੋਇਆ। ਇਹ ਸਾਤਵਾਹਨ ਪੰਜਾਬ ਵਿਚ ਰਾਜਾ ਸਲਵਾਨ ਦੇ ਨਾਂ ਨਾਲ ਜਾਣਿਆ ਜਾਦਾ ਹੈ, ਜਿਸ ਨਾਲ ਪੰਜਾਬ ਦੀਆਂ ਦੰਦ-ਕਥਾਵਾਂ ਦਾ ਸਭ ਤੋਂ ਵੱਡਾ ਚੱਕਰ ਸੰਬੰਧਤ ਹੈ। ਲੂਣਾ ਤੇ ਇੱਛਰਾਂ ਇਸੇ ਦੀਆ ਪਤਨੀਆਂ ਸਨ ਅਤੇ ਪੂਰਨ ਭਗਤ ਤੇ ਰਸਾਲੂ ਇਸੇ ਦੇ ਪੁੱਤਰ ਸਨ। ਇਸ ਦੰਦ-ਕਥਾਵੀ ਪਰਵਾਰ ਨਾਲ ਪੰਜਾਬੀਆਂ ਦੀਆਂ ਭਾਵਨਾਵਾ ਸਭ ਤੋਂ ਵੱਧ ਜੁੜੀਆ ਹੋਈਆ ਹਨ।

ਪਾਰਥੀਅਨ ਕਬੀਲਿਆ ਨੇ ਪੰਜਾਬ ਦੇ ਇਤਿਹਾਸ ਵਿਚ ਕੋਈ ਖ਼ਾਸ ਹਿੱਸਾ ਨਹੀਂ ਪਾਇਆ। ਇਨ੍ਹਾ ਦਾ ਪ੍ਰਭਾਵ ਗੰਧਾਰ ਤੇ ਸਿੰਧ ਦੇ ਇਲਾਕੇ ਤਕ ਹੀ ਸੀਮਤ ਰਿਹਾ।

ਪਾਰਥੀਅਨ ਦੇ ਕਮਜ਼ੋਰ ਹੁੰਦਿਆਂ ਹੀ ਕੁਸਾਨ ਜਾਂ ਯੂਇ-ਚੀ ਕਬੀਲਿਆਂ ਨੇ, ਉਨ੍ਹਾਂ ਤੋਂ, ਕੁਝ ਇਲਾਕੇ ਖੋਹ ਲਏ ਤੇ ਹੌਲੀ ਹੌਲੀ ਫੈਲਦਿਆਂ, ਸਾਰੇ ਭਾਰਤ ਉਤੇ ਆਪਣਾ ਕਬਜਾ ਜਮਾ ਲਿਆ। ਇਸ ਘਰਾਣੇ ਦਾ ਇੱਕ ਰਾਜਾ ਵਿਮਾਕਪਸ਼ ਸੀ, ਜੋ ਪੰਜਾਬ ਦੀ ਲੋਕਧਾਰਾ ਵਿਚ ਰਾਜਾ ਸਿਰਕੱਪ ਦੇ ਨਾਉਂ ਨਾਲ ਪ੍ਰਸਿੱਧ ਹੋਇਆ। ਦੰਦ-ਕਥਾਵਾਂ ਅਨੁਸਾਰ ਇਹ ਰਾਜਾ ਸਿਰਾਂ ਦੀ ਬਾਜ਼ੀ ਲਗਾ ਕੇ ਦੂਜੇ ਰਾਜਿਆਂ ਨਾਲ ਜੂਆ ਖੇਡਦਾ ਸੀ ਤੇ ਚਲਾਕੀ ਨਾਲ ਬਾਜ਼ੀ ਜਿੱਤ ਕੇ, ਉਨ੍ਹਾਂ ਦੇ ਸਿਰ ਵੱਢ ਲਿਆ ਕਰਦਾ ਸੀ। ਪਰ ਰਾਜੇ ਰਸਾਲੂ ਅਗੇ ਇਸ ਦੀ ਚਾਲ ਸਫ਼ਲ ਨਾ ਹੋਈ। ਸਿਰਕੱਪ ਹਾਰ ਗਿਆ ਤੇ ਧੀ ਦਾ ਡੋਲਾ ਦੇ ਕੇ ਜਾਨ ਬਖ਼ਸ਼ਵਾਈ। ਕਨਿਸ਼ਕ ਵੀ ਇਸੇ ਘਰਾਣੇ ਵਿਚੋਂ ਸੀ, ਜੋ ਹਿੰਦੋਸਤਾਨ ਦੇ ਵੱਡੇ ਪਾਤਸ਼ਾਹਾਂ ਵਿਚੋਂ ਇੱਕ ਮੰਨਿਆ ਜਾਂਦਾ ਹੈ। ਇਸ ਦੀ ਰਾਜਧਾਨੀ ਪਿਸ਼ਾਵਰ ਸੀ। ਕੁਸ਼ਾਨਾਂ ਪਿਛੋਂ ਕੁਝ ਚਿਰ ਗੁਪਤ ਘਰਾਣੇ ਦਾ ਰਾਜ ਰਿਹਾ।

ਪੰਜਵੀ ਸਦੀ ਈਸਵੀ ਦੇ ਅੰਤਲੇ ਦਹਾਕਿਆਂ ਵਿਚ, ਹੂਣਾਂ ਦੀਆਂ ਵਹੀਰਾਂ, ਪੰਜਾਬ ਵਲ ਵਧਣੀਆਂ ਸ਼ੁਰੂ ਹੋ ਗਈਆਂ ਸਨ। ਹੂਣਾਂ ਨੇ ਕਮਜ਼ੋਰ ਹੋ ਚੁੱਕੇ, ਗੁਪਤ ਘਰਾਣੇ ਤੋਂ

ਰਾਜ ਖੋਹ ਲਿਆ। ਹੂਣਾਂ ਦੇ ਦੋ ਵੱਡੇ ਰਾਜੇ ਤੋਰਮਾਨ ਤੇ ਮਿਹਰਕੁਲ ਹੋਏ। ਜੈਨ ਰਵਾਇਤਾਂ ਅਨੁਸਾਰ ਤੋਰਮਾਨ ਨੇ ਜੈਨ ਮਤ ਧਾਰਨ ਕਰ ਲਿਆ ਸੀ। ਇਸ ਦੇ ਪੁੱਤਰ ਮਿਹਰਕੁਲ ਦੀ ਰਾਜਧਾਨੀ ਸ਼ਾਕਲ (ਸਿਆਲਕੋਟ) ਸੀ। ਮਿਹਰਕੁਲ ਸ਼ਿਵ ਭਗਤ ਸੀ ਤੇ ਇਸ ਨੇ ਬੋਧੀਆਂ ਉਤੇ ਬੜੇ ਅਤਿਆਚਾਰ ਢਾਹੇ। ਪਿਛੋਂ ਪ੍ਰਭਾਕਰ ਵਰਧਨ ਨੇ, ਜਿਸ ਥਾਨੇਸਰ ਵਿਚ ਰਾਜ ਸਥਾਪਿਤ ਕਰ ਲਿਆ ਸੀ, ਹੂਣਾਂ ਨੂੰ ਨਸ਼ਟ ਕਰ ਕੇ, ਪੰਜਾਬੀਆਂ ਦਾ ਸਿਰ ਉੱਚਾ ਕਰ ਦਿੱਤਾ। ਇਸੇ ਦਾ ਪੁੱਤਰ ਹਰਸ਼ ਵਰਧਨ (606-647 ਈਸਵੀ) ਬੜਾ ਪਰਤਾਪੀ ਰਾਜਾ ਹੋਇਆ। ਇਹ ਅਖ਼ੀਰਲਾ ਹਿੰਦੂ ਰਾਜਾ ਸੀ ਜਿਸ ਨੇ ਕਸ਼ਮੀਰ ਤੋਂ ਅਸਾਮ ਤਕ ਤੇ ਹਿਮਾਲਿਆ ਤੋਂ ਵਿੰਧੀਆ ਤਕ ਸਾਰੇ ਦੇਸ਼ ਨੂੰ ਇੱਕ ਰਾਜ-ਸੱਤਾ ਹੇਠ ਮੁੜ ਲੈ ਆਂਦਾ।

ਹਰਸ਼ ਤੋਂ ਪਿਛੋਂ, ਗਿਆਰ੍ਹਵੀਂ ਸਦੀ ਈਸਵੀ ਤਕ, ਪੰਜਾਬ ਤੇ ਹੋਰ ਉੱਤਰੀ ਭਾਰਤ, ਰਾਜਪੂਤ ਰਾਜਿਆਂ ਦੀਆਂ ਨਿੱਕੀਆਂ ਨਿੱਕੀਆਂ ਖ਼ੁਦ-ਮੁਖ਼ਤਾਰ ਰਿਆਸਤਾਂ ਵਿਚ ਵੰਡਿਆ ਗਿਆ। ਰਾਜਪੂਤਾਂ ਵਿਚੋਂ ਇਕ ਨਾਂ ਗੁੱਗੇ ਚੁਹਾਨ ਦਾ ਹੈ, ਜੋ ਪੰਜਾਬ ਦੀ ਲੋਕ-ਧਾਰਾ ਵਿਚ ਉਭਰ ਕੇ ਆਇਆ ਹੈ। ਗੁੱਗੇ ਦੀਆਂ ਵਾਰਾਂ ਪੰਜਾਬ ਤੇ ਹਰਿਆਣੇ ਵਿਚ ਗਾਈਆਂ ਜਾਂਦੀਆਂ ਹਨ, ਗੁੱਗਾ ਨੌਮੀ ਨੂੰ ਇਸ ਦੀ ਪੂਜਾ ਵੀ ਕੀਤੀ ਜਾਂਦੀ ਹੈ।

ਅਗਲੀਆਂ ਸੱਤ ਕੁ ਸਦੀਆਂ, ਪੰਜਾਬ ਉਤੇ ਮੁਸਲਮਾਨਾਂ ਦੀ ਹਕੂਮਤ ਰਹੀ। ਉਂਜ ਤਾਂ ਅਰਬੀ ਮੁਸਲਮਾਨ, ਅੱਠਵੀਂ ਸਦੀ ਦੇ ਮੁੱਢ ਵਿਚ ਹੀ, ਸਿੰਧ ਦੇ ਰਾਹ ਮੁਲਤਾਨ ਪੁੱਜ ਗਏ ਸਨ ਅਤੇ ਮੁਹੰਮਦ-ਬਿਨ-ਕਾਸਿਮ ਨੇ ਰਾਜਾ ਦਾਹਰ ਨੂੰ ਹਰਾ ਕੇ, ਮੁਲਤਾਨ ਉਤੇ ਕਬਜ਼ਾ ਕਰ ਲਿਆ ਸੀ ਅਤੇ ਹੌਲੇ ਹੌਲੇ ਮੁਲਤਾਨ ਮੁਸਲਮਾਨੀ ਅਦਬ ਤੇ ਸਭਿਅਤਾ ਦਾ ਗੜ੍ਹ ਬਣਨਾ ਸ਼ੁਰੂ ਹੋ ਗਿਆ ਸੀ। ਪਰ ਬਾਕੀ ਪੰਜਾਬ ਉਤੇ ਹਿੰਦੂਆਂ ਦਾ ਹੀ ਰਾਜ ਹੋਣ ਕਰ ਕੇ, ਪੰਜਾਬ ਉਤੇ ਇਸ ਦਾ ਖ਼ਾਸ ਪ੍ਰਭਾਵ ਨਾ ਪਿਆ। ਗਿਆਰ੍ਹਵੀਂ ਸਦੀ ਦੇ ਮੁੱਢ ਵਿਚ, ਗ਼ਜ਼ਨੀ ਦੇ ਸੁਲਤਾਨ ਮਹਿਮੂਦ ਨੇ, ਭਾਰਤ ਉਤੇ, ਹਿੰਦੂ ਮੰਦਰਾਂ ਤੇ ਵਿੱਦਿਅਕ ਸੰਸਥਾਵਾਂ ਨੂੰ ਤਬਾਹ ਕਰਨ ਤੇ ਧਨ ਦੌਲਤ ਨੂੰ ਲੁੱਟਣ, ਦੇ ਮਨੋਰਥ ਨਾਲ ਸਤਾਰਾਂ ਧਾਵੇ ਕੀਤੇ। ਉਸ ਦੇ ਹਰ ਹੱਲੇ ਦੀ ਪਹਿਲੀ ਝਾਲ ਪੰਜਾਬੀਆਂ ਨੇ ਹੀ ਝੱਲੀ। ਮਹਿਮੂਦ ਗ਼ਜਨਵੀ ਦਾ ਮੁਕਾਬਲਾ, ਜੈ ਪਾਲ ਤੇ ਅਨੰਦ ਪਾਲ ਨੇ, ਸ਼ੇਰਾਂ ਵਾਂਗ ਡਟ ਕੇ ਕੀਤਾ ਤੇ ਉਸ ਦੇ ਪੈਰ ਇਥੇ ਜੰਮਣ ਨਾ ਦਿੱਤੇ। ਪਿਛੋਂ ਮੁਹੰਮਦ ਗ਼ੌਰੀ ਨੂੰ ਤਰਾਵੜੀ ਦੀ ਲੜਾਈ ਵਿਚ ਗੰਭੀਰ ਰੂਪ ਵਿਚ ਜ਼ਖ਼ਮੀ ਕਰ ਦਿੱਤਾ। ਪਰ ਅਗਲੇ ਸਾਲ ਉਸ ਨੇ ਫਿਰ ਹੱਲਾ ਬੋਲ ਕੇ ਜਿੱਤ ਪ੍ਰਾਪਤ ਕੀਤੀ ਤੇ 1192 ਈਸਵੀ ਵਿਚ ਉੱਤਰੀ ਭਾਰਤ ਉਤੇ ਮੁਸਲਮ ਰਾਜ ਸਥਾਪਤ ਕਰ ਲਿਆ। ਗ਼ੌਰੀ ਘਰਾਣੇ ਪਿਛੋਂ ਪੰਜਾਬ ਉਤੇ, ਬਾਕੀ ਭਾਰਤ ਦੇ ਨਾਲ ਉਪਰਥਲੀ ਕਈ ਮੁਸਲਮਾਨ ਰਾਜ-ਘਰਾਣਿਆਂ ਜਿਹਾ ਕਿ ਗ਼ੁਲਾਮਾਂ (1206-1288), ਖ਼ਿਲਜੀ, (1288-1321), ਤੁਗ਼ਲਕ (1321-1413), ਸੱਯਦ (1414-1450) ਤੇ ਲੋਧੀ ਘਰਾਣੇ (1450-1526) ਨੇ ਹਕੂਮਤ ਕੀਤੀ। ਗ਼ੁਲਾਮ ਘਰਾਣੇ ਸਮੇਂ ਹੀ ਪੰਜਾਬ ਉਤੇ ਮੰਗੋਲਾਂ ਦੇ ਹੱਲੇ ਸ਼ੁਰੂ ਹੋਏ। ਚੰਗੇਜ਼ ਖਾਂ ਪਿੱਛੋਂ ਦੂਜਾ ਵੱਡਾ ਬਦੇਸ਼ੀ ਹੱਲਾ 1398 ਈਸਵੀ ਵਿਚ ਤੈਮੂਰ ਦਾ ਹੋਇਆ, ਜਿਸ ਨੇ ਹਿੰਦੋਸਤਾਨ ਨੂੰ ਰੱਜ ਕੇ ਲੁੱਟਿਆ ਤੇ ਵਾਪਸ ਜਾਂਦਿਆਂ ਲੱਖਾਂ ਮਰਦ, ਤੀਵੀਆਂ ਤੇ ਬੱਚੇ ਕੈਦੀ ਬਣਾ ਕੇ ਨਾਲ ਲੈ ਗਿਆ।

ਲੋਧੀ ਘਰਾਣੇ ਪਿਛੋਂ ਬਾਬਰ ਨੇ ਮੁਗ਼ਲ ਘਰਾਣੇ ਦੀ ਸਥਾਪਨਾ ਕੀਤੀ। ਮੁਗ਼ਲ ਬਾਦਸ਼ਾਹ ਪੰਜਾਬ ਵਿਚ ਉਚੇਚੀ ਦਿਲਚਸਪੀ ਪ੍ਰਗਟ ਕਰਦੇ ਰਹੇ ਅਤੇ ਕਾਫ਼ੀ ਸਮੇਂ ਤਕ ਲਾਹੌਰ ਇਨ੍ਹਾਂ

ਦਾ ਸਦਰਮੁਕਾਮ ਵੀ ਰਿਹਾ। ਅਕਬਰ ਦੀ ਤਾਜਪੋਸ਼ੀ ਪੰਜਾਬ ਦੇ ਇੱਕ ਨਗਰ ਕਲਾਨੌਰ ਵਿਚ ਹੋਈ। ਮੁਗ਼ਲ ਘਰਾਣੇ ਵਿਚ ਜਿਥੇ ਅਕਬਰ ਵਰਗੇ ਉਦਾਰ-ਚਿੱਤ ਤੇ ਰਵਾਦਾਰੀ-ਪਸੰਦ ਬਾਦਸ਼ਾਹ ਹੋਏ, ਜਿਨ੍ਹਾਂ ਦੇ ਸਮੇਂ ਇਸਲਾਮੀ ਸਭਿਆਚਾਰ ਦੇ ਨਾਲੋ ਨਾਲ, ਹਿੰਦੂ ਸੰਸਕ੍ਰਿਤੀ ਵੀ, ਖੁਲ੍ਹੀ ਤਰ੍ਹਾਂ ਵਧੀ ਫੁਲੀ ਤੇ ਦੋਹਾਂ ਸੰਸਕ੍ਰਿਤੀਆਂ ਦਾ ਆਪੋ ਵਿਚ ਚੋਖਾ ਲੈਣ ਦੇਣ ਵੀ ਹੋਇਆ, ਉਥੇ ਔਰੰਗਜ਼ੇਬ ਵਰਗੇ ਕੱਟੜ, ਤਅੱਸਬੀ ਤੇ ਹਠ-ਧਰਮੀ ਬਾਦਸ਼ਾਹ ਵੀ ਹੋਏ, ਜਿਨ੍ਹਾਂ ਲਈ ਮੁਸਲਮਾਨਾਂ ਤੋਂ ਬਿਨਾਂ ਬਾਕੀ ਸਭ ਧਰਮਾਂ ਦੇ ਲੋਕ ਕਾਫ਼ਰ ਤੇ ਸਭ ਸੰਸਕ੍ਰਿਤੀਆਂ ਅਸਹਿ ਸਨ। ਔਰੰਗਜ਼ੇਬ ਨੇ ਸਿੱਖਾਂ ਦੇ ਰੂਪ ਵਿਚ ਉੱਠੀ ਲੋਕ-ਲਹਿਰ ਨਸ਼ਟ ਕਰਨ ਲਈ ਪੂਰਾ ਤਾਣ ਲਾਇਆ, ਪਰ ਸਫ਼ਲ ਨਾ ਹੋ ਸਕਿਆ। ਔਰੰਗਜ਼ੇਬ ਤੋਂ ਪਿਛੋਂ ਮੁਗਲ ਘਰਾਣਾ ਢਹਿੰਦੀਆਂ ਕਲਾਂ ਵਿਚ ਹੀ ਨਿਘਰਦਾ ਗਿਆ ਅਤੇ ਪੰਜਾਬ ਉਤੇ ਇੱਕ ਵਾਰ ਫਿਰ ਉੱਤਰ-ਪੱਛਮ ਵਲੋਂ ਹੱਲੇ ਹੋਣ ਲਗੇ। ਪਹਿਲਾਂ ਨਾਦਰ ਸ਼ਾਹ ਤੇ ਪਿਛੋਂ ਅਹਿਮਦਸ਼ਾਹ ਅਬਦਾਲੀ ਨੇ, ਉਪਰਥਲੀ ਕਈ ਹੱਲੇ ਕੀਤੇ ਤੇ ਪੰਜਾਬ ਦੇ ਲੋਕਾਂ ਨੂੰ ਖ਼ੂਬ ਲੁੱਟਿਆ। ਉਦੋਂ ਤੋਂ ਹੀ ਪੰਜਾਬ ਵਿਚ ਇਹ ਟੱਪਾ ਪ੍ਰਚਲਤ ਹੈ:

ਖਾਧਾ ਪੀਤਾ ਲਾਹੇ ਦਾ
ਰਹਿੰਦਾ ਅਹਿਮਦ ਸ਼ਾਹੇ ਦਾ

ਪੰਜਾਬ ਦੇ ਸੂਰਬੀਰ ਸਿੱਖਾਂ ਨੇ ਅਹਿਮਦਸ਼ਾਹ ਅਬਦਾਲੀ ਨਾਲ ਲੋਹਾ ਲਿਆ ਤੇ ਉਸ ਨੂੰ ਦੰਦ ਤੋੜਵੀਂ ਹਾਰ ਦੇ ਕੇ ਭਾਰਤ ਦਾ ਇਤਿਹਾਸ ਹੀ ਬਦਲ ਦਿੱਤਾ।

ਮੁਗਲਾਂ ਦੇ ਰਾਜ ਦੀ ਸਥਾਪਨਾ ਨਾਲ ਹੀ ਪੰਜਾਬ ਵਿਚ ਇੱਕ ਨਵੀਂ ਕੌਮੀ ਲਹਿਰ ਉੱਭਰੀ, ਜਿਸ ਨੇ ਇਥੋਂ ਦੇ ਅਧਿਆਤਮਕ ਤੇ ਸਮਾਜਕ ਜੀਵਨ ਵਿਚ ਨਵੀਂ ਰੂਹ ਫੂਕ ਦਿੱਤੀ। ਇਸ ਲਹਿਰ ਦੇ ਮੋਢੀ ਗੁਰੂ ਨਾਨਕ ਦੇਵ ਸਨ, ਜਿਨ੍ਹਾਂ ਨੇ ਲੋਕਾਂ ਨੂੰ ਵਹਿਮਾਂ ਭਰਮਾਂ ਤੇ ਅੰਧ-ਵਿਸ਼ਵਾਸਾਂ ਦੀ ਜਿਲਣ ਵਿਚੋਂ ਕੱਢ ਕੇ, ਮਾਨਸਿਕ ਤੇ ਬੌਧਿਕ ਤੌਰ 'ਤੇ ਜਾਗਰੂਕ ਕੀਤਾ। ਇਹ ਲਹਿਰ, ਲੋਕ ਲਹਿਰ ਦਾ ਰੂਪ ਧਾਰ ਕੇ, ਸਮੇਂ ਨਾਲ ਬਲਵਾਨ ਹੁੰਦੀ ਗਈ। ਮਨੁੱਖ ਦੀ ਸਮਾਨਤਾ ਤੇ ਰਵਾਦਰੀ ਉਤੇ ਬਲ ਦੇਣ ਕਰ ਕੇ ਅਤੇ ਜਾਤ ਪਾਤ ਤੇ ਧਾਰਮਕ ਵਿਖਾਵਿਆਂ ਦੀ ਨਿਖੇਧੀ ਕਰਨ ਕਰਕੇ, ਇਹ ਲਹਿਰ ਲੋਕਾਂ ਵਿਚ ਬੜੀ ਮਕੂਬਲ ਹੁੰਦੀ ਗਈ ਤੇ ਮੁਗ਼ਲ ਸਮਰਾਟ ਇਸ ਨੂੰ ਸ਼ਕ ਦੀ ਨਜ਼ਰ ਨਾਲ ਵੇਖਣ ਲੱਗੇ। ਗੁਰੂ ਅਰਜਨ ਦੇਵ ਦੀ ਸ਼ਹਾਦਤ ਪਿਛੋਂ ਇਹ ਲਹਿਰ ਇਨਕਲਾਬੀ ਰੂਪ ਧਾਰਣ ਕਰ ਗਈ। ਗੁਰੂ ਗੋਬਿੰਦ ਸਿੰਘ ਦੇ ਹੱਥੋਂ, ਖੰਡੇ ਦੀ ਪਾਹੁਲ ਛੱਕ ਕੇ, ਸਿੱਖਾਂ ਅੰਦਰੋਂ ਬੀਰ ਭਾਵਨਾ ਜਾਗ ਉਠੀ ਅਤੇ ਉਨ੍ਹਾਂ ਜਥੇਬੰਦ ਹੋ ਕੇ ਮੁਗ਼ਲ ਘਰਾਣੇ ਨਾਲ ਹਥਿਆਰਬੰਦ ਟੱਕਰ ਲਈ। ਫ਼ਰਖ਼ਸੀਅਰ ਨੇ ਇਸ ਉੱਭਰਦੀ ਲੋਕ ਲਹਿਰ ਨੂੰ ਨਸ਼ਟ ਕਰਨ ਲਈ ਸਿੱਖਾਂ ਉਤੇ ਬੜੇ ਅਤਿਆਚਾਰ ਢਾਹੇ ਤੇ ਤਸੀਹੇ ਦਿੱਤੇ। ਇਥੋਂ ਤਕ ਕਿ ਉਨ੍ਹਾਂ ਦੇ ਸਿਰਾਂ ਦੇ ਮੁੱਲ ਤਾਰੇ ਗਏ। ਇਨ੍ਹੀਂ ਦਿਨੀ ਹੀ 'ਅਨੇਕਾਂ ਸਿੱਖ ਚਰਖੜੀਆਂ 'ਤੇ ਚੜ੍ਹੇ, ਪੁੱਠੀਆਂ ਖਲਾਂ ਲਵ੍ਹਾਈਆਂ, ਬੰਦ ਬੰਦ ਕਟਾਏ, ਆਰਿਆਂ ਨਾਲ ਚੀਰੇ ਗਏ, ਪਰ ਮੁਖੋਂ ਸੀ ਤਕ ਨਾ ਕੀਤੀ।' ਸਿੱਖ ਚੜ੍ਹਦੀਆਂ ਕਲਾਂ ਵਿਚ ਰਹੇ ਤੇ ਬੜੇ ਹੌਸਲੇ ਨਾਲ ਅਤਿਆਚਾਰੀ ਹਾਕਮਾਂ ਨਾਲ ਲੋਹਾ ਲੈਂਦੇ ਰਹੇ।

ਪੰਜਾਬ ਦੇ ਸੂਬੇ ਮੀਰ ਮੰਨੂ ਨੇ ਵੀ ਸਿੱਖਾਂ ਨੂੰ ਚੁਣ ਚੁਣ ਕੇ ਮਾਰਿਆ, ਪਰ ਸਿੱਖਾਂ ਨੂੰ ਉਹ ਮੁਕਾ ਨਾ ਸਕਿਆ। ਉਦੋਂ ਸਿੱਖਾਂ ਵਿਚ ਇਹ ਟੱਪਾ ਬੜਾ ਪ੍ਰਚਲਤ ਸੀ, ਜੋ ਉਨ੍ਹਾਂ ਦੀ ਚੜ੍ਹਦੀ ਕਲਾ ਦਾ ਬੋਧਕ ਹੈ:

ਮੰਨੂੰ ਸਾਡੀ ਦਾਤਰੀ ਅਸੀਂ ਮੰਨੂ ਦੇ ਸੋਏ,
ਜਿਉਂ ਜਿਉਂ ਮੰਨੂ ਵਢਦਾ ਅਸੀ ਦੂਣੇ ਚੌਣੇ ਹੋਏ।

ਇਹੋ ਉਹ ਸਮਾਂ ਸੀ, ਜਦੋਂ ਸ਼ਸਤ੍ਰਧਾਰੀ ਨਿਹੰਗ, ਘੋੜਿਆਂ ਉਤੇ ਸਵਾਰ ਹੋ ਕੇ, ਪਿੰਡਾਂ ਵਿਚ ਦਗੜ ਦਗੜ ਕਰਦੇ ਫਿਰਦੇ ਅਤੇ ਦੁਖੀ ਤੇ ਪੀੜਤ ਲੋਕਾਂ ਦੇ ਦੁਖ ਵੰਡਾਂਦੇ ਸਨ। ਨਿਹੰਗ ਭਾਵੇਂ ਸਰਕਾਰ ਦੀ ਨਜ਼ਰਾਂ ਵਿਚ ਅਪਰਾਧੀ ਸਨ, ਪਰ ਲੋਕ ਉਨ੍ਹਾਂ ਨੂੰ ਆਪਣੇ ਸੱਚੇ ਹਿਤੈਸ਼ੀ ਸਮਝਦੇ ਤੇ ਉਨ੍ਹਾਂ ਦੇ ਖਾਣ ਪੀਣ ਲਈ ਘਰ ਦੇ ਬੂਹੇ ਖੋਲ੍ਹ ਦੇਂਦੇ :

ਆਏ ਨੀ ਨਿਹੰਗ ਬੂਹਾ ਖੋਲ੍ਹ ਦੇ ਨਿਸ਼ੰਗ

ਇਨ੍ਹੀਂ ਦਿਨੀਂ, ਸਿੱਖਾਂ ਨੇ ਆਪਣੇ ਆਪ ਨੂੰ ਮਿਸਲਾਂ ਵਿਚ ਜਥੇਬੰਦ ਕਰ ਕੇ, ਮੁਗ਼ਲ ਰਾਜ ਨੂੰ ਜੜ੍ਹੋਂ ਪੁੱਟ ਦਿੱਤਾ ਤੇ ਪੰਜਾਬ ਦੇ ਵੱਖ ਵੱਖ ਖੇਤਰਾਂ ਵਿਚ ਆਪਣਾ ਰਾਜ ਸਥਾਪਿਤ ਕਰ ਲਿਆ। ਮਿਸਲਾਂ, ਮੂਲ ਵਿਚ, ਪੰਜਾਬ ਦੀਆਂ ਕਿਰਤੀ ਤੇ ਕਿਰਸਾਨੀ ਸ਼੍ਰੇਣੀਆਂ ਦੀ ਜਾਗਰੂਕ ਹੋਈ ਜਥੇਬੰਦ ਸ਼ਕਤੀ ਹੀ ਸੀ, ਜਿਨ੍ਹਾਂ ਦੀ ਬੀਰਤਾ ਨੇ ਉੱਤਰੀ ਭਾਰਤ ਦੇ ਇਤਹਾਸ ਦੀ ਨੁਹਾਰ ਬਦਲ ਦਿੱਤੀ। ਇਨ੍ਹਾਂ ਮਿਸਲਾਂ ਵਿਚੋਂ ਹੀ ਇੱਕ ਮਿਸਲ ਸ਼ੁਕਰਚੱਕੀਆ ਸੀ, ਜਿਸ ਦੇ ਮੁਖੀਏ ਰਣਜੀਤ ਸਿੰਘ ਨੇ, ਸਿੱਖਾਂ ਦੀ ਬਿਖਰੀ ਤੇ ਵੰਡੀ ਹੋਈ ਸ਼ਕਤੀ ਨੂੰ ਸਮੇਟ ਕੇ, ਸਤਲੁਜ ਤੋਂ ਅਟਕ ਤਕ ਸਾਰੇ ਪੰਜਾਬ ਉਤੇ ਰਾਜ ਸਥਾਪਿਤ ਕੀਤਾ। ਪੰਜਾਂ ਦਰਿਆਵਾਂ ਦੀ ਧਰਤੀ ਨੂੰ ਸਦੀਆਂ ਪਿਛੋਂ ਮੁੜ ਸੁਖ ਦਾ ਸਾਹ ਲੈਣਾ ਮਿਲਿਆ। ਇਹ ਪੰਜਾਬੀਆਂ ਦਾ ਆਪਣਾ ਰਾਜ ਸੀ, ਜੋ ਕਈ ਸਦੀਆਂ ਪਿਛੋਂ ਉਨ੍ਹਾਂ ਨੂੰ ਮੁੜ ਨਸੀਬ ਹੋਇਆ। ਲੋਕਾਂ ਵਿਚ ਕੌਮੀ ਏਕਤਾ ਦੀ ਭਾਵਨਾ ਮਚ ਉਠੀ। ਪਰ ਇਹ ਰਾਜ ਬਹੁਤੀ ਦੇਰ ਨਾ ਰਹਿ ਸਕਿਆ। ਮਹਾਰਾਜਾ ਰਣਜੀਤ ਸਿੰਘ ਦੀ ਵੰਸ਼ ਘਰੇਲੂ ਫੁਟ ਤੇ ਡੋਗਰਾ-ਗਰਦੀ ਦਾ ਸ਼ਿਕਾਰ ਹੋ ਗਈ ਤੇ ਸਿੱਖ ਰਾਜ ਕੁਝ ਵਰ੍ਹਿਆਂ ਵਿਚ ਹੀ ਐਨਾ ਕਮਜ਼ੋਰ ਹੋ ਗਿਆ ਕਿ ਇਹ ਅੰਗਰੇਜ਼ੀ ਸਾਮਰਾਜ ਦੇ, ਚੜ੍ਹਦੇ ਵਲੋਂ ਉਭਰਦੇ ਆ ਰਹੇ ਹੜ੍ਹ ਸਾਹਮਣੇ ਟਿਕ ਨਾ ਸਕਿਆ। 1849 ਈ: ਵਿਚ ਲਾਰਡ ਡਲਹੌਜ਼ੀ ਨੇ ਪੰਜਾਬ ਨੂੰ ਅੰਗਰੇਜ਼ੀ ਰਾਜ ਵਿਚ ਮਿਲਾ ਲਿਆ। 1947 ਈ: ਤਕ ਪੰਜਾਬ ਹੋਰ ਭਾਰਤ ਵਾਂਗ ਅੰਗਰੇਜ਼ੀ ਸਰਕਾਰ ਦੇ ਅਧੀਨ ਰਿਹਾ। ਇਸ ਕਾਲ ਵਿਚ ਅੰਗਰੇਜ਼ੀ ਸਾਹਿੱਤ ਤੇ ਸਭਿਆਚਾਰ ਦੇ ਪ੍ਰਭਾਵ ਹੇਠ ਪੁਰਾਣੀਆਂ ਕਦਰਾਂ ਕੀਮਤਾਂ ਨੂੰ ਢਾਹ ਲੱਗੀ। ਨਵੇਂ ਵਿਚਾਰ ਤੇ ਨਵੀਆਂ ਰੁਚੀਆਂ ਉਭਰੀਆਂ ਅਤੇ ਨਵੀਂ ਚੇਤਨਤਾ ਨੇ ਧਾਰਮਕ, ਸਮਾਜਕ ਤੇ ਆਰਥਕ ਖੇਤਰ ਵਿਚ ਭਾਰੀ ਤਬਦੀਲੀ ਲਿਆਂਦੀ। ਪੰਜਾਬ ਨੇ ਆਪਣੀਆਂ ਪੁਰਾਣੀਆਂ ਰਵਾਇਤਾਂ ਨੂੰ ਕਾਇਮ ਰਖਦਿਆਂ, ਆਜ਼ਾਦੀ ਦੇ ਸੰਗਰਾਮ ਵਿਚ ਵਧ ਚੜ੍ਹ ਕੇ ਹਿੱਸਾ ਲਿਆ। ਦੇਸ਼ ਦੀ ਵੰਡ ਸਮੇਂ ਪੰਜਾਬ ਨੂੰ ਲੀਰ ਵਾਂਗ ਦੋ ਭਾਗਾਂ ਵਿਚ ਵੰਡ ਦਿੱਤਾ ਗਿਆ।

ਪੰਜਾਬ ਦੀਆਂ ਹੱਦਾਂ ਵਿਚ ਭਾਵੇਂ ਰਾਜਸੀ ਕਾਰਨਾਂ ਕਰਕੇ ਅੱਗੇ ਵੀ ਤਬਦੀਲੀਆਂ ਹੁੰਦੀਆਂ ਰਹੀਆਂ, ਪਰ ਇਸ ਦੀ ਸਭਿਆਚਾਰਕ ਇਕਾਈ ਸਦਾ ਕਾਇਮ ਰਹਿੰਦੀ ਰਹੀ। ਦੇਸ਼ ਵੰਡ ਸਮੇਂ ਪਹਿਲੀ ਵਾਰ ਇਸ ਇਕਾਈ ਵਿਚ ਭਰਵੀਂ ਤ੍ਰੇੜ ਪਈ ਤੇ ਸਾਂਝੇ ਸਾਹਿੱਤ, ਕਲਾ ਤੇ ਵਿਰਸੇ ਦੀ ਮਾਲਕ ਇੱਕ ਕੌਮ ਦੋ ਸਭਿਅਤਾਵਾਂ ਵਿਚ ਪਾਟ ਗਈ।

## ਨਸਲੀ ਮਿਸ਼ਰਣ

ਪੰਜਾਬ ਦੀ ਭੂਗੋਲਕ ਸਥਿਤੀ ਅਜਿਹੀ ਰਹੀ ਹੈ ਕਿ ਪਿਛਲੇ ਦੋ ਢਾਈ ਹਜ਼ਾਰ ਸਾਲ ਤੋਂ, ਭਾਰਤ ਉਤੇ, ਵਿਦੇਸ਼ੀ ਕਬੀਲਿਆਂ ਦੀਆਂ ਜੋ ਵਹੀਰਾਂ ਧਾਵੇ ਬੋਲਦੀਆਂ ਰਹੀਆਂ, ਉਨ੍ਹਾਂ ਦਾ ਵਾਸਤਾ ਸਭ ਤੋਂ ਪਹਿਲਾਂ ਪੰਜਾਬ ਨਾਲ ਹੀ ਪੈਂਦਾ ਰਿਹਾ। ਇਥੋਂ ਦੀ ਪਰਕਿਰਤਕ ਸਾਧਨਾ ਨਾਲ ਭਰਪੂਰ ਤੇ ਜ਼ਰਖ਼ੇਜ਼ ਭੋਇੰ ਉਨ੍ਹਾਂ ਸਭਨਾਂ ਦਾ ਮਨ ਮੋਹ ਲੈਂਦੀ ਰਹੀ ਤੇ ਉਨ੍ਹਾਂ ਵਹੀਰਾਂ ਦਾ ਇੱਕ ਤਕੜਾ ਭਾਗ ਸਦਾ ਲਈ ਹੀ ਪੰਜਾਬ ਵਿਚ ਵਸ ਜਾਂਦਾ ਰਿਹਾ। ਇਸ ਤਰ੍ਹਾਂ ਪੰਜਾਬ ਦੀ ਵਸੋਂ ਹਰ ਧਾਵੇ ਨਾਲ ਮਿੱਸੀ ਹੁੰਦੀ ਗਈ। ਪਰ ਪੰਜਾਬ ਦੇ ਪੌਣ-ਪਾਣੀ ਤੇ ਮਿੱਟੀ ਵਿਚ, ਕੁਝ ਅਜਿਹੇ ਵਸਫ਼ ਹਨ ਕਿ ਇਸ ਕੁਠਾਲੀ ਵਿਚ, ਵੱਖੋ ਵੱਖਰੇ ਅੰਸ਼ ਢਲ ਕੇ, ਇੱਕ ਰੂਪ ਹੋ ਗਏ ਹਨ। ਅੱਜ ਇਹ ਅਨੁਮਾਨ ਲਗਾਣਾ ਕਠਿਨ ਹੈ ਕਿ ਇਥੋਂ ਦੀ ਮਿੱਸੀ ਵਸੋਂ ਵਿਚ ਕਿਤਨਾ ਕੁ ਅੰਸ਼ ਆਰੀਆ ਜਾਤੀ ਦਾ ਹੈ ਤੇ ਕਿਤਨਾ ਕੁ ਅਨਾਰੀਆ ਦਾ।

ਪੰਜਾਬ ਦੇ ਇਤਿਹਾਸ ਦਾ ਮੁੱਢ ਆਰੀਆ ਜਾਤੀ ਦੇ ਲੋਕਾਂ ਤੋਂ ਬੱਝਦਾ ਹੈ। ਇਹ ਜਾਤੀ ਮੱਧ-ਏਸ਼ੀਆ ਤੋਂ ਕਈ ਟੋਲੀਆਂ ਵਿਚ ਪੰਜਾਬ ਦੇ ਹਰੇ ਭਰੇ ਮੈਦਾਨਾਂ ਵਿਚ ਆ ਕੇ ਵਸੀ ਮੰਨੀ ਜਾਂਦੀ ਹੈ। ਕੁਝ ਮਾਨਵ-ਸ਼ਾਸਤ੍ਰੀਆਂ ਦਾ ਅਨੁਮਾਨ ਹੈ ਕਿ ਆਰੀਆ ਪੰਜਾਬ ਦੇ ਹੀ ਆਦਿ ਵਸਨੀਕ ਹਨ ਤੇ ਇਹ ਕਿਧਰੋਂ ਬਾਹਰੋਂ ਨਹੀਂ ਆਏ। ਇਸ ਬਾਰੇ ਨਿਸਚੇ ਨਾਲ ਕੁਝ ਨਹੀਂ ਕਿਹਾ ਜਾ ਸਕਦਾ। ਪਰ ਹੜੱਪਾ, ਰੋਪੜ ਤੇ ਮੋਹਿੰਜੋਦੜੋ ਦੇ ਖੰਡਰਾਂ ਦੀ ਖੁਦਾਈ ਸਮੇਂ ਪ੍ਰਾਪਤ ਹੋਈ ਸਾਮਗਰੀ ਤੋਂ ਇਹ ਸਿੱਧ ਹੋ ਗਿਆ ਹੈ ਕਿ ਆਰੀਆ ਸਭਿਅਤਾ ਤੋਂ ਵੀ ਪਹਿਲਾਂ ਇਥੇ ਇੱਕ ਉੱਨਤ ਸਭਿਅਤਾ ਪੂਰੀ ਤਰ੍ਹਾਂ ਪ੍ਰਫੁਲਤ ਸੀ। ਇਥੇ ਲੋਕ ਸ਼ਹਿਰਾਂ ਵਿਚ ਪੱਕੇ ਮਕਾਨਾਂ ਵਿਚ ਵਸਦੇ ਤੇ ਵਾਹੀ ਖੇਤੀ ਕਰਦੇ ਸਨ। ਇਨ੍ਹਾਂ ਪਹਿਲੋਂ ਵਸਦੇ ਲੋਕਾਂ ਦੀ ਜਾਤ ਨਸਲ ਬਾਰੇ, ਉਦੋਂ ਤਕ ਨਿਸਚੇ ਨਾਲ ਕੁਝ ਕਹਿਣਾ ਔਖਾ ਹੈ, ਜਦੋਂ ਤਕ ਖੁਦਾਈ ਵਿਚੋਂ ਲੱਭੀਆਂ ਠੀਕਰ-ਮੋਹਰਾਂ ਉਤੇ ਉੱਕਰੀ ਲਿੱਪੀ ਪੜ੍ਹੀ ਨਹੀਂ ਜਾਂਦੀ। ਅਨੁਮਾਨ ਹੈ ਕਿ ਇਹ ਲੋਕ ਦਰਾਵੜ ਤੇ ਕੋਲ ਜਾਤੀਆਂ ਦੇ ਸਨ, ਜਿਨ੍ਹਾਂ ਨੂੰ ਆਰੀਆ ਜਾਤੀ ਨੇ, ਲੰਮੇ ਸੰਘਰਸ਼ ਪਿਛੋਂ ਜਾਂ ਤਾਂ ਦੱਖਣ ਵਲ ਧੱਕ ਦਿੱਤਾ ਜਾਂ ਫਿਰ ਗ਼ੁਲਾਮ ਬਣਾ ਲਿਆ। ਆਰੀਆ ਜਾਤੀ ਦੇ ਧਰਮ ਗ੍ਰੰਥਾਂ ਵਿਚ ਇਨ੍ਹਾਂ ਨੂੰ ਦਸਿਯੂ (ਦਾਸ) ਕਿਹਾ ਗਿਆ ਹੈ। ਇਹੋ ਸਭ ਤੋਂ ਪੁਰਾਣੇ ਪੰਜਾਬੀ ਹਨ। ਆਰੀਆ ਜਾਤੀ ਨੇ ਭਾਵੇਂ ਇਸ ਪ੍ਰਾਚੀਨ ਸਭਿਅਤਾ ਨੂੰ ਨਸ਼ਟ ਕਰ ਦਿੱਤਾ, ਪਰ ਉਹ ਇਸ ਦੇ ਪ੍ਰਭਾਵ ਤੋਂ ਆਪਣੀ ਸੰਸਕ੍ਰਿਤੀ ਨੂੰ ਬਚਾ ਨਾ ਸਕੀ ਤੇ ਇਸ ਅਨਾਰੀਆ ਸਭਿਅਤਾ ਦੀਆਂ ਅਨੇਕਾਂ ਰੂੜੀਆਂ ਆਰਿਆਈ ਧਰਮ, ਸਭਿਆਚਾਰ ਤੇ ਕਲਾ ਵਿਚ ਲਹੂ ਮਾਸ ਵਾਂਗ ਰਚ ਗਈਆਂ। ਆਰੀਆ ਜਾਤੀ ਦੇ ਲੋਕ ਕੱਦ ਕਾਠ ਦੇ ਉੱਚੇ ਲੰਮੇ, ਰੰਗ ਦੇ ਸਾਫ਼ ਤੇ ਤਿੱਖੇ ਨਕਸ਼ਾਂ ਵਾਲੇ ਸਨ, ਪਰ 'ਦਸਿਯੂ' ਕੱਦ ਦੇ ਮੱਧਰੇ ਸਨ। ਇਨ੍ਹਾਂ ਦੇ ਨੱਕ ਚੌੜੇ, ਸਿਰ ਲੰਮੇ ਤੇ ਰੰਗ ਕਾਲਾ ਸੀ। ਡਾਕਟਰ ਲਤੀਫ਼ ਇਨ੍ਹਾਂ 'ਦਸਿਯੂ' ਨੂੰ ਮੱਧ-ਏਸ਼ੀਆ ਦੀਆਂ ਸਿਥੀਅਨ ਜਾਤੀਆਂ ਨਾਲ ਜੋੜਦਾ ਹੈ। ਉਸ ਦੇ ਕਥਨ ਅਨੁਸਾਰ ਪੰਜਾਬ ਦੀਆਂ ਅਖੌਤੀ ਨੀਵੀਆਂ ਜਾਤਾਂ—ਸਾਂਹਸੀ, ਸਿਕਲੀਗਰ, ਚੂਹੜੇ ਤੇ ਮਹਿਤਮ ਆਦਿ 'ਦਸਿਯੂ' ਦੀ ਹੀ ਬਚੀ ਖੁਚੀ ਵੰਸ਼ ਹਨ।

ਆਰੀਆ ਜਾਤੀ ਦੇ, ਪੰਜਾਬ ਵਿਚ ਵਸ ਜਾਣ ਪਿਛੋਂ ਸਭ ਤੋਂ ਪਹਿਲਾਂ ਈਰਾਨੀਆਂ ਨੇ **ਇਥੇ** ਹੱਲੇ ਬੋਲੇ ਅਤੇ ਹਜ਼ਰਤ ਈਸਾ ਤੋਂ ਪੰਜ ਕੁ ਸਦੀਆਂ ਪਹਿਲਾਂ ਉਨ੍ਹਾਂ ਨੇ ਪੰਜਾਬ ਵਿਚ

ਇੱਕ ਬਲਵਾਨ ਈਰਾਨੀ ਸਾਮਰਾਜ ਸਥਾਪਤ ਕਰ ਲਿਆ। ਇਹੋ ਉਹ ਸਮਾਂ ਸੀ, ਜਦੋਂ ਪੰਜਾਬੀ ਸੰਸਕ੍ਰਿਤੀ ਤੇ ਲੋਕਧਾਰਾ ਵਿਚ ਈਰਾਨੀ ਲੋਕ-ਰੂੜ੍ਹੀਆਂ ਰਚੀਆਂ। ਅਨੇਕਾਂ ਈਰਾਨੀ ਇਥੋਂ ਦੀ ਭੋਇੰ ਉਤੇ ਸਦਾ ਲਈ ਵਸ ਗਏ, ਪਰ ਉਨ੍ਹਾਂ ਨੇ ਇਥੋਂ ਦੀ ਨਸਲੀ ਮਿਸ਼ਰਣ ਵਿਚ ਕੋਈ ਉਭਰਵਾਂ ਤੇ ਸਥਾਈ ਪ੍ਰਭਾਵ ਨਾ ਪਾਇਆ।

ਸਿਕੰਦਰ ਦੇ ਹੱਲੇ ਤੋਂ ਲੈ ਕੇ ਅਹਿਮਦ ਸ਼ਾਹ ਅਬਦਾਲੀ ਤਕ, ਦੋ ਕੁ ਹਜ਼ਾਰ ਸਾਲ ਪੰਜਾਬ ਵਿਚ ਨਸਲੀ ਪੱਖ ਤੋਂ ਇੱਕ ਖਿਚੜੀ ਜਿਹੀ ਰਿੱਝਦੀ ਰਹੀ। ਪੰਜਾਬ ਉਤੇ ਅਨੇਕਾਂ ਵਿਦੇਸ਼ੀ ਕਬੀਲਿਆਂ ਪਾਰਥੀਅਨ, ਸਿਥੀਅਨ, ਕੁਸ਼ਾਨ, ਹੂਣ, ਤੁਰਕ, ਮੰਗੋਲ ਤੇ ਅਫ਼ਗਾਨ ਆਦਿ ਨੇ ਉਪਰਥਲੀ ਹੱਲੇ ਕੀਤੇ ਅਤੇ ਇਨ੍ਹਾਂ ਸਭਨਾਂ ਕਬੀਲਿਆਂ ਦਾ ਚੋਖਾ ਭਾਗ, ਸਦਾ ਲਈ, ਇਥੇ ਹੀ ਵਸ ਜਾਂਦਾ ਰਿਹਾ। ਪੰਜਾਬ ਵਿਚ ਅਵਾਸ ਕਰਨ ਵਾਲੇ ਵਿਦੇਸ਼ੀ, ਇਥੋਂ ਦੀਆਂ ਤੀਵੀਆਂ ਨਾਲ ਵਿਆਹ ਕਰ ਕੇ ਘਰ ਵਸਾਂਦੇ ਰਹੇ। ਇਨ੍ਹਾਂ ਲੋਕਾਂ ਦੇ ਰੀਤ-ਰਵਾਜ, ਵਿਸ਼ਵਾਸ, ਰਸਮਾਂ ਤੇ ਰਵਾਇਤਾਂ ਮਿੱਸੀਆਂ ਹੁੰਦੀਆਂ ਗਈਆਂ ਤੇ ਹੌਲੇ ਹੌਲੇ ਇਹ ਲੋਕ, ਇਥੋਂ ਦੀ ਸਮਾਜਕ ਤੇ ਸਭਿਆਚਾਰਕ ਕੁਠਾਲੀ ਵਿਚ ਢਲ ਕੇ, ਦੇਸੀ ਵਸੋਂ ਵਿਚ ਹੀ ਰਚ ਮਿਚ ਗਏ। ਇਸ ਪਰਕਿਰਿਆ ਵਿਚ ਉਨ੍ਹਾਂ ਦੀਆਂ ਆਪਣੀਆਂ ਸੰਸਕ੍ਰਿਤਕ ਰੂੜ੍ਹੀਆਂ ਪੰਜਾਬੀ ਸਭਿਆਚਾਰ ਵਿਚ ਗੁੱਧੀਆਂ ਗਈਆਂ।

ਪੰਜਾਬ ਵਿਚ ਪਹਿਲੀ ਦੂਜੀ ਸਦੀ ਈਸਵੀ ਵਿਚ ਟਕਾ, ਅਭੀਰ ਤੇ ਗੁੱਜਰ ਜਾਤਾਂ ਦਾ ਬੜਾ ਜ਼ੋਰ ਸੀ। ਪੰਜਾਬ ਦੇ ਸੰਸਕ੍ਰਿਤਕ ਜੀਵਨ, ਕਲਾ ਤੇ ਭਾਸ਼ਾ ਉਤੇ ਇਨ੍ਹਾਂ ਦੀ ਡੂੰਘੀ ਛਾਪ ਤੇ ਵਿਆਪਕ ਪ੍ਰਭਾਵ ਦਾ ਅਨੁਮਾਨ ਇਸ ਗੱਲ ਤੋਂ ਸਹਿਜੇ ਹੀ ਲੱਗ ਜਾਂਦਾ ਹੈ ਕਿ 'ਟੱਕੀਂ', 'ਅਭੀਰੀਂ' ਤੇ 'ਗੁੱਜਰੀਂ', ਪੰਜਾਬ ਦੇ ਕੁਝ ਇਲਾਕਿਆਂ ਦੀਆਂ ਸਥਾਨਕ ਉਪ-ਭਾਸ਼ਾਵਾਂ ਰਹੀਆਂ ਹਨ। ਟਕੇ ਪੰਜਾਬ ਦੀ ਇੱਕ ਪ੍ਰਾਚੀਨ ਜਾਤੀ ਹੈ ਅਤੇ ਇਨ੍ਹਾਂ ਦਾ ਮੁੱਢ ਸਿਥੀਅਨ ਹੈ। ਬਿਆਸ ਤੋਂ ਲੈ ਕੇ ਅਟਕ ਤਕ ਕਦੇ ਇਨ੍ਹਾਂ ਦਾ ਇਤਨਾ ਜ਼ੋਰ ਸੀ ਕਿ ਇਸ ਭੂਖੰਡ ਦਾ ਨਾਂ ਟਕਾ ਦੇਸ ਪੈ ਗਿਆ। ਇਸ ਜਾਤੀ ਦਾ ਗੌਤ ਚਿੰਨ੍ਹ ਸਰਪ ਹੋਣ ਕਰਕੇ ਇਸ ਨੂੰ ਸਰਪ ਜਾਤੀ ਵੀ ਕਿਹਾ ਜਾਂਦਾ ਹੈ। ਤਕਸ਼ਿਲਾ ਇਨ੍ਹਾਂ ਲੋਕਾਂ ਦਾ ਹੀ ਵਸਾਇਆ ਹੋਇਆ ਇੱਕ ਪ੍ਰਾਚੀਨ ਨਗਰ ਹੈ। ਇਸੇ ਟਕ, ਤਕਸ਼ਿਕ ਜਾਂ ਸਰਪ ਜਾਤੀ ਦਾ ਨਾਸ਼ ਕਰਨ ਲਈ ਰਾਜਾ ਜਨਮੇਜਾ ਨੇ ਇੱਕ ਭਾਰੀ ਯੱਗ ਕੀਤਾ। ਮਹਾਂਭਾਰਤ ਦੇ 'ਆਦਿ ਪੁਰਵ' ਵਿਚ ਇਸ ਯੱਗ ਬਾਰੇ ਚਿੰਨ੍ਹ ਰੂਪ ਵਿਚ ਇੱਕ ਕਥਾ ਮਿਲਦੀ ਹੈ, ਜਿਸ ਅਨੁਸਾਰ ਰਾਜਾ ਪ੍ਰੀਖਸ਼ਤ ਨੇ ਸਰਪ ਤੋਂ ਬਚਣ ਲਈ ਸਭ ਤਰ੍ਹਾਂ ਦੇ ਉਪਾਓ ਕੀਤੇ ਅਤੇ ਆਪਣੇ ਲਈ ਇੱਕ ਧੌਲਰ ਗੰਗਾ ਦਰਿਆ ਵਿਚ, ਇੱਕ ਚੱਟਾਨ ਉਤੇ ਬਣਵਾਇਆ, ਪਰ ਤਕਸ਼ਿਕ ਫੁੱਲਾਂ ਦੇ ਗੁਲਦਸਤੇ ਵਿਚ ਛੁਪ ਕੇ ਉਸ ਨੂੰ ਡਸਣ ਵਿਚ ਸਫ਼ਲ ਹੋ ਗਿਆ। ਪ੍ਰੀਖਸ਼ਤ ਦੇ ਲੜਕੇ ਅਤੰਗ ਨੇ ਸਰਪਾਂ ਨਾਲ ਘੋਰ ਯੁੱਧ ਕੀਤੇ ਤੇ ਤਕਸ਼ਿਲਾ ਵਿਖੇ ਉਨ੍ਹਾਂ ਉਤੇ ਵਿਜੈ ਪ੍ਰਾਪਤ ਕੀਤੀ। ਪਰ ਇਸ ਨਾਲ ਉਸ ਦੇ ਮਨ ਨੂੰ ਤਸੱਲੀ ਨਾ ਹੋਈ ਤੇ ਉਸ ਨੇ ਆਪਣੇ ਪਿਤਾ ਦੀ ਮੌਤ ਦਾ ਬਦਲਾ ਲੈਣ ਲਈ ਜਨਮੇਜਾ ਤੋਂ ਮਦਦ ਮੰਗੀ। ਜਨਮੇਜਾ ਨੇ ਸਾਰੀ ਸਰਪ ਕੁਲ ਨੂੰ, ਸੂਰਜ ਗ੍ਰਹਿਣ ਵਾਲੇ ਦਿਨ, ਨਸ਼ਟ ਕਰ ਦੇਣ ਦਾ ਪ੍ਰਣ ਲਿਆ। ਇਹ ਵੱਡਾ ਯੱਗ ਜੀਂਦ ਦੇ ਲਾਗੇ ਸਪੇਦੋਂ ਵਿਚ ਹੋਇਆ ਅਤੇ ਸਭ ਸਰਪਾਂ ਨੂੰ ਨਸ਼ਟ ਕਰ ਦਿੱਤਾ ਗਿਆ। ਤਕਸ਼ਿਲਾ ਸ਼ਹਿਰ ਇਨ੍ਹਾਂ ਟਕਿਆਂ ਦਾ ਹੀ ਵਸਾਇਆ ਹੋਇਆ ਸੀ। ਕੁਝ ਟਕੇ (ਜਾਂ ਟਗੇ) ਕਰਨਾਲ ਤੇ ਉਸ ਦੇ ਨੇੜੇ ਅੱਜ ਵੀ ਮਿਲਦੇ ਹਨ।

ਅਹੀਰਾਂ ਜਾਂ ਆਭੀਰਾਂ ਦਾ ਵਰਨਣ ਮਹਾਂਭਾਰਤ ਤੇ ਵਿਸ਼ਨੂੰ ਪੁਰਾਣ ਵਿਚ ਕਈ ਥਾਈਂ ਮਿਲਦਾ ਹੈ। ਅਹੀਰ ਤੇ ਗੁੱਜਰ ਪਸ਼ੂ ਪਾਲ ਜਾਤਾਂ ਸਨ, ਜੋ ਹੌਲੇ ਹੌਲੇ ਪੰਜਾਬ ਵਿਚੋਂ ਅਗੇ ਵਧਦੀਆਂ ਸਾਰੇ ਉੱਤਰੀ ਭਾਰਤ ਵਿਚ ਫੈਲ ਗਈਆਂ। ਗੁੱਜਰਾਂ ਦਾ ਪ੍ਰਭਾਵ ਪੰਜਾਬ ਉਤੇ ਐਨੇ ਬਲਵਾਨ ਰੂਪ ਵਿਚ ਪਿਆ ਕਿ ਪੱਛਮੀ ਪੰਜਾਬ ਦੇ ਕਈ ਵੱਡੇ ਨਗਰਾਂ—ਗੁਜਰਖ਼ਾਨ, ਗੁਰਜਾਤ, ਗੁਰਜਾਂਵਾਲਾ, ਗੋਜਰਾਂ ਆਦਿ ਦੇ ਨਾਵਾਂ ਉਤੇ ਇਨ੍ਹਾਂ ਦੀ ਮੋਹਰ ਛਾਪ ਹੈ।

ਪੰਜਾਬ ਦੀ ਕਿਰਸਾਨੀ ਵਸੋਂ ਦਾ ਇੱਕ ਵਡੇਰਾ ਭਾਗ ਜੱਟ ਹਨ, ਜੋ ਜੁੱਸੇ ਦੇ ਕਰੜੇ, ਮਿਹਨਤੀ, ਸਾਹਸੀ ਤੇ ਸੁਭਾਅ ਦੇ ਖੁਲ੍ਹੇ ਡੁਲ੍ਹੇ ਹਨ। ਪੰਜ ਦਰਿਆਵਾਂ ਦੀ ਮਿੱਟੀ ਨੇ, ਪੰਜਾਬੀ ਸੁਭਾਅ ਦੇ ਸਾਰੇ ਗੁਣ, ਇਨ੍ਹਾਂ ਦੇ ਖ਼ਮੀਰ ਵਿਚ ਘੋਲ ਧਰੇ ਹਨ। ਕਈ ਮਾਨਵ-ਸ਼ਾਸਤ੍ਰੀ ਜੱਟਾਂ ਨੂੰ ਅਨਾਰੀਆ ਮੰਨਦੇ ਹਨ। ਉਨ੍ਹਾਂ ਅਨੁਸਾਰ ਇਨ੍ਹਾਂ ਲੋਕਾਂ ਉਤੇ ਬ੍ਰਾਹਮਣਵਾਦ ਨੇ ਆਪਣੇ ਵਿਚਾਰਾਂ ਤੇ ਸੰਸਕਾਰਾਂ ਦੀ ਅਜਿਹੀ ਪਾਣ ਚਾੜ੍ਹੀ ਕਿ ਇਹ ਇਸੇ ਸੰਸਕ੍ਰਿਤੀ ਦਾ ਭਾਗ ਜਾਪਣ ਲਗੇ। ਜਨਰਲ ਕੰਨਿਘਮ ਅਨੁਸਾਰ ਜੱਟ ਇੰਡੋ-ਸਿਥੀਅਨ ਨਸਲ ਦੇ ਹਨ ਅਤੇ ਉਹ ਇਨ੍ਹਾਂ ਨੂੰ ਸਟਰਾਬੋ ਦੇ ਜ਼ੰਥੋ (Zantho) ਤੇ ਪਟਾਲਮੀ ਦੇ 'ਜੇਟਸ' ਹੀ ਮੰਨਦਾ ਹੈ। ਉਸ ਦਾ ਮੱਤ ਹੈ ਕਿ ਦੂਜੀ ਸਦੀ ਪੂਰਬ ਦੇ ਅੰਤਲੇ ਦਹਾਕੇ ਵਿਚ, ਇਹ ਲੋਕ ਆਪਣੇ ਮੂਲ ਸਥਾਨ ਔਕਸਸ (Oxus) ਤੋਂ ਇਥੇ ਆ ਕੇ ਵਸੇ। ਪਰ ਕਰਨਲ ਟਾਡ ਜੱਟਾਂ ਨੂੰ ਰਾਜਪੂਤੀ ਅਸਲੇ ਦਾ ਮੰਨਦਾ ਹੈ। ਪੰਜਾਬ ਵਿਚ ਵਸਦੇ ਸਿੱਖ ਜੱਟਾਂ ਦੀਆਂ ਕਈ ਗੋਤਾਂ—ਸਿੱਧੂ, ਬਰਾੜ ਤੇ ਸੇਖੋਂ ਆਦਿ ਦੇ ਕਥਨ ਅਨੁਸਾਰ ਉਨ੍ਹਾਂ ਦੇ ਵਡਿੱਕੇ ਜੈਸਲਮੇਰ ਤੋਂ ਪੰਜਾਬ ਵਿਚ ਆ ਕੇ ਵਸੇ। ਜੱਟਾਂ ਤੇ ਰਾਜਪੂਤਾਂ ਦੇ ਕੱਦ ਕਾਠ, ਚਿਹਰੇ ਮੋਹਰੇ ਤੇ ਸੁਭਾਅ ਐਨੇ ਮਿਲਦੇ ਜੁਲਦੇ ਹਨ ਕਿ ਇਨ੍ਹਾਂ ਵਿਚ ਕੋਈ ਨਸਲੀ ਸਾਂਝ ਜ਼ਰੂਰ ਜਾਪਦੀ ਹੈ। ਕਈ ਖੋਜੀਆਂ ਦਾ ਵਿਚਾਰ ਹੈ ਕਿ ਜਿਹੜੇ ਰਾਜਪੂਤ ਜਾਤੀ ਸ਼ੁੱਧਤਾ ਦੀ ਪਰਵਾਹ ਨਾ ਕਰਦਿਆਂ ਹੇਠਲੇ ਵਰਗ ਦੀਆਂ ਜਾਤਾਂ ਵਿਚ ਰਿਸ਼ਤੇ ਨਾਤੇ ਕਰਦੇ ਰਹੇ ਅਤੇ ਰਾਜਪੂਤੀ ਸਭਿਆਚਾਰ ਦੀਆਂ ਕਰੜੀਆਂ ਬੰਧਨਾਂ ਵਿਚ ਜਕੜੇ ਨਾ ਰਹਿ ਸਕੇ, ਅਥਵਾ ਜਿਨ੍ਹਾਂ ਵਿਚ ਕਰੇਵੇ ਦੀ ਪ੍ਰਥਾ ਪ੍ਰਚਲਤ ਹੋ ਗਈ, ਉਹ ਉਚੇਰੀ ਸਮਾਜਕ ਸਥਿਤੀ ਤੋਂ ਡਿੱਗਣ ਕਰ ਕੇ ਰਾਜਪੂਤ ਨਾ ਰਹੇ ਤੇ ਜੱਟ ਅਖਵਾਏ। ਪਰ ਨਿਰੀ ਇਹ ਗੱਲ ਜੱਚਦੀ ਨਹੀਂ।

ਕੁਝ ਹੋਰ ਗੋਤਾਂ ਜਿਹਾ ਕਿ ਮਾਨ, ਹੇੜ, ਤੇ ਭੁੱਲਰ, ਜੋ ਆਪਣੇ ਆਪ ਨੂੰ ਅਸਲੀ ਜੱਟ ਮੰਨਦੀਆਂ ਹਨ, ਦੀਆਂ ਰਵਾਇਤਾਂ ਅਨੁਸਾਰ ਜੱਟ ਸ਼ਿਵ ਦੀਆਂ ਲਿਟਾਂ ਵਿਚੋਂ ਉਪਜੇ ਹਨ।

ਜੱਟਾਂ ਦੇ ਅਸਲੇ ਬਾਰੇ ਜਿਹੋ ਜਹੇ ਭੁਲੇਖੇ ਪਏ ਹੋਏ ਹਨ, ਉਹੋ ਜਹੇ ਰਾਜਪੂਤਾਂ ਬਾਰੇ ਵੀ ਹਨ। ਰਾਜਪੂਤਾਂ ਬਾਰੇ ਇੱਕ ਮਤ ਤਾਂ ਇਹ ਹੈ ਕਿ ਰਾਜਪੂਤ ਬੀਰ-ਕਾਲ ਦੇ ਕ੍ਸ਼ਤਰੀਆਂ ਦੀ ਹੀ ਵੰਸ਼ ਹਨ। ਪਰ ਕਈ ਮਾਨਵ-ਸ਼ਾਸਤ੍ਰੀ ਰਾਜਪੂਤਾਂ ਨੂੰ ਬਾਹਰੋਂ ਆਏ ਕਬੀਲਿਆਂ ਨਾਲ ਜੋੜਦੇ ਹਨ, ਖ਼ਾਸ ਤੌਰ 'ਤੇ ਗੁੱਜਰਾਂ ਨਾਲ। ਡੇਂਜ਼ਲ ਇਬਟਸਨ ਦਾ ਵਿਚਾਰ ਬਾਕੀਆਂ ਨਾਲੋਂ ਵੱਖਰਾ ਹੈ। ਉਨ੍ਹਾਂ ਅਨੁਸਾਰ ਪੰਜਾਬ ਤੇ ਰਾਜਪੂਤਾਨੇ ਵਿਚ, ਜਿਨ੍ਹਾਂ ਵੀ ਕਬੀਲਿਆਂ ਨੇ, ਭਾਵੇਂ ਉਹ ਬਾਹਰੋਂ ਆਏ ਜਾਂ ਇਥੋਂ ਦੇ ਹੀ ਵਸਨੀਕ ਸਨ, ਕਿਸੇ ਸਮੇਂ ਵੀ, ਦੇਸ਼ ਦੇ ਕਿਸੇ ਭਾਗ ਵਿਚ ਆਪਣਾ ਰਾਜ ਸਥਾਪਤ ਕੀਤਾ, ਉਨ੍ਹਾਂ ਦੀ ਵੰਸ਼ ਰਾਜ-ਪੁੱਤਰ ਅਥਵਾ ਰਾਜਪੂਤ ਅਖਵਾਈ ਰਹੀ। ਉਨ੍ਹਾਂ ਦੇ ਕਥਨ ਅਨੁਸਾਰ ਰਾਜਪੂਤ ਕੋਈ ਵੱਖਰਾ ਕਬੀਲਾ ਨਹੀਂ,

ਇਸ ਵਿਚ ਕਈ ਕਬੀਲੇ ਅਭੇਦ ਹੋਏ ਪਏ ਹਨ। ਪਰ ਰਾਜਪੂਤਾਂ ਦੀਆਂ ਆਪਣੀਆਂ ਬੰਸਾਵਲੀਆਂ, ਉਨ੍ਹਾਂ ਦਾ ਪਿੱਛਾ ਦੇਵਤਿਆਂ ਜਾਂ ਬੀਰ-ਕਾਲ ਦੇ ਸੂਰਬੀਰਾਂ ਨਾਲ ਜੋੜਦੀਆਂ ਹਨ।

ਪੰਜਾਬ ਵਿਚ ਭਟੀ ਰਾਜਪੂਤਾਂ ਦਾ ਚੋਖਾ ਚਿਰ ਰਾਜ ਰਿਹਾ। ਕਪੂਰਥਲਾ ਕਿਸੇ ਸਮੇਂ ਇਨ੍ਹਾਂ ਦੀ ਰਾਜਧਾਨੀ ਸੀ। ਮੰਜ ਰਾਜਪੂਤ ਹਥੂਰ (ਲੁਧਿਆਣਾ) ਨੂੰ ਹੀ ਆਪਣੀ ਗੋਤ ਦਾ ਮੂਲ ਸਥਾਨ ਮੰਨਦੇ ਹਨ। ਜਲੰਧਰ, ਹੁਸ਼ਿਆਰਪੁਰ ਤੇ ਫੂਲਕੀਆਂ ਰਿਆਸਤਾਂ ਵਿਚ ਵੀ ਰਾਜਪੂਤਾਂ ਦੀਆਂ ਕਈ ਕੁਲਾਂ ਢੇਰ ਸਮੇਂ ਤੋਂ ਵਸਦੀਆਂ ਆ ਰਹੀਆਂ ਹਨ। ਪੰਜਾਬ ਦੇ ਨਾਲ ਲਗਦੇ ਪਹਾੜੀ ਇਲਾਕਿਆਂ ਵਿਚ ਰਾਜਪੂਤਾਂ ਦੀ ਰਾਜ-ਸੱਤਾ ਕਾਫੀ ਚਿਰ ਸਥਾਪਤ ਰਹੀ।

ਪੰਜਾਬ ਦਾ ਪ੍ਰਸਿਧ ਲੋਕ-ਨਾਇਕ ਪੂਰਨ ਭਗਤ, ਕਾਦਰਯਾਰ ਦੇ ਅਨੁਸਾਰ ਜਾਤ ਦਾ ਪਰਮਾਰ ਰਾਜਪੂਤ ਸੀ ਅਤੇ ਬੀਰ-ਨਾਇਕ ਦੁੱਲ੍ਹਾ ਜਾਤ ਦਾ ਭੱਟੀ ਸੀ। ਜੱਟਾਂ ਦੇ ਜ਼ੋਰ ਫੜਨ ਤੋਂ ਪਹਿਲਾਂ ਪੰਜਾਬ ਦੀ ਬੀਰ ਪਰੰਪਰਾ ਰਾਜਪੂਤਾਂ ਨਾਲ ਜੁੜੀ ਰਹੀ ਹੈ। ਪੱਛਮੀ ਪੰਜਾਬ ਵਿਚ, ਜਿਹਲਮ ਤੇ ਝਨਾਂ ਦੇ ਵਿਚਕਾਰਲੇ ਇਲਾਕੇ ਵਿਚ ਵਸਦੇ ਸਿਆਲ, ਰਾਂਝੇ, ਖਰਲ, ਖੀਵੇ ਤੇ ਭੱਟੀ ਆਦਿ ਚੋਣਵੀਆਂ ਜਾਤਾਂ ਦਾ ਮੁੱਢ ਵੀ ਰਾਜਪੂਤੀ ਮੰਨਿਆ ਜਾਂਦਾ ਹੈ। ਇਹ ਸਭ ਲੋਕ ਬਾਬਾ ਫ਼ਰੀਦ ਦੇ ਸਮੇਂ ਮੁਸਲਮਾਨਾਂ ਦੀ ਹੀ ਵੰਸ਼ ਸਨ। ਹੀਰ ਜਾਤ ਦੀ ਸਿਆਲ ਸੀ ਤੇ ਧੀਦੋ ਰਾਂਝਾ, ਸਾਹਿਬਾਂ ਜਾਤ ਦੀ ਖੀਵਾ ਸੀ ਤੇ ਮਿਰਜ਼ਾ ਖਰਲ।

ਪੰਜਾਬ ਦੀ ਵਸੋਂ ਦਾ ਇੱਕ ਵਡੇਰਾ ਭਾਗ ਖਤ੍ਰੀ, ਅਰੋੜੇ, ਵੈਸ਼ ਤੇ ਬ੍ਰਾਹਮਣ ਹਨ, ਜੋ ਆਪਣੇ ਆਪ ਨੂੰ ਆਰੀਆ ਦੀ ਵੰਸ਼ ਮੰਨਦੇ ਹਨ। ਖਤ੍ਰੀ ਪੜ੍ਹੀ ਲਿਖੀ ਸ਼੍ਰੇਣੀ ਹੈ ਤੇ ਇਨ੍ਹਾਂ ਦਾ ਮੁਖ ਕਿੱਤਾ ਵਣਜ ਵਪਾਰ ਜਾਂ ਦੁਕਾਨਦਾਰੀ ਰਿਹਾ ਹੈ। ਇਹ ਰੰਗ ਦੇ ਸਾਫ਼, ਸੋਹਣੀ ਡੀਲ ਡੌਲ ਤੇ ਤਿੱਖੇ ਨੈਣ ਨਕਸ਼ਾਂ ਵਾਲੇ ਹਨ। ਜੱਟਾਂ ਵਾਂਗ ਇਹ ਵੀ ਬੜੇ ਉੱਦਮੀ, ਉਤਸਾਹੀ ਤੇ ਦਲੇਰ ਹਨ। ਬੀਰ ਭਾਵਨਾ ਇਨ੍ਹਾਂ ਵਿਚ ਚੋਖੀ ਹੈ। ਅਰੋੜੇ ਖਤ੍ਰੀਆਂ ਦੀ ਹੀ ਇੱਕ ਸ਼ਾਖ਼ ਮੰਨੇ ਜਾਂਦੇ ਹਨ। ਸਰ ਜਾਰਜ ਕੈਂਪਬਲ ਦਾ ਮਤ ਹੈ ਕਿ ਇਹ ਦੋਵੇਂ ਜਾਤਾਂ ਇੱਕੋ ਨਸਲ ਵਿਚੋਂ ਹਨ। ਅਰੋੜਿਆਂ ਵਿਚ ਪ੍ਰਚਲਤ ਰਵਾਇਤਾਂ ਅਨੁਸਾਰ ਜਦੋਂ ਪਰਸਰਾਮ ਕਸ਼ਤਰੀਆਂ ਦਾ ਸਰਬ ਨਾਸ਼ ਕਰ ਰਿਹਾ ਸੀ ਤਾਂ ਕੁਝ ਕਸ਼ਤਰੀਆਂ ਨੇ ਮੌਤ ਤੋਂ ਬਚਣ ਲਈ, ਆਪਣੇ ਆਪ ਨੂੰ ਕਸ਼ਤਰੀ ਦੀ ਥਾਂ 'ਔਰ' ਭਾਵ ਹੋਰ ਜਾਤੀ ਦਾ ਦਸਿਆ ਤੇ ਉਦੋਂ ਤੋਂ ਹੀ ਇਹ 'ਔਰ' ਤੋਂ ਅਰੋੜੇ ਪ੍ਰਸਿੱਧ ਹੋਏ ਤੇ ਖਤ੍ਰੀਆਂ ਨੇ ਇਨ੍ਹਾਂ ਨੂੰ ਬੁਜ਼ਦਿਲ ਹੋਣ ਕਰਕੇ ਆਪਣੀ ਬਰਾਦਰੀ ਤੋਂ ਛੇਕ ਦਿੱਤਾ। ਦੇਸ ਵੰਡ ਤੋਂ ਪਹਿਲਾਂ ਖਤ੍ਰੀ ਧਨੀ-ਪੋਠੋਹਾਰ ਵਿਚ ਕਾਫ਼ੀ ਮਾਤ੍ਰਾ ਵਿਚ ਵਸਦੇ ਸਨ ਅਤੇ ਅਰੋੜੇ ਮੁਲਤਾਨ ਵਿਚ। ਵੰਡ ਸਮੇਂ ਇਹ ਪੂਰਬੀ ਪੰਜਾਬ ਦੇ ਭਿੰਨ ਭਿੰਨ ਨਗਰਾਂ, ਕਸਬਿਆਂ ਤੇ ਪਿੰਡਾਂ ਵਿਚ ਖਿੰਡ ਗਏ।

ਬਾਣੀਏ, ਜੋ ਵਧੇਰੇ ਕਰ ਕੇ ਹੱਟੀ ਜਾਂ ਛੋਟਾ ਵਣਜ ਕਰਦੇ ਰਹੇ ਹਨ, ਆਰੀਆ ਦੀ ਵੈਸ਼ ਜਾਤੀ ਵਿਚੋਂ ਮੰਨੇ ਜਾਂਦੇ ਹਨ। ਵੰਡ ਤੋਂ ਪਹਿਲਾਂ ਇਨ੍ਹਾਂ ਦੀ ਬਹੁਤੀ ਵਸੋਂ ਪੂਰਬੀ ਪੰਜਾਬ ਵਿਚ ਹੀ ਸੀ। ਸਾਰੀ ਉਮਰ ਦੁਕਾਨ ਵਿਚ ਘੁੱਟੇ ਰਹਿਣ ਕਰਕੇ, ਇਹ ਸਰੀਰ ਦੇ ਦੁਬਲੇ ਤੇ ਮਨ ਦੇ ਕਮਜ਼ੋਰ ਹੁੰਦੇ ਹਨ। ਇਹ ਸੂਦ ਖ਼ੋਰ ਵੀ ਰਹੇ ਹਨ ਤੇ ਕਿਸਾਨ ਦੇ ਲਹੂ ਨੂੰ ਚਿਚੜ ਬਣ ਕੇ ਚੂਸਦੇ ਰਹੇ ਹਨ। ਇਨ੍ਹਾਂ ਬਾਰੇ ਇੱਕ ਬੋਲੀ ਇਉਂ ਪ੍ਰਚਲਿਤ ਹੈ:

ਬਾਣੀਆਂ ਨੇ ਅਤਿ ਚੁਕ ਲਈ
ਸਾਰੇ ਪਿੰਡ ਨੂੰ ਕਰਜ਼ਾਈ ਕੀਤਾ

ਪੰਜਾਬ ਵਿਚ ਵਸਦੇ ਬਹੁਤੇ ਬ੍ਰਾਹਮਣ ਸਾਰਸਵਤ ਹਨ ਅਤੇ ਇਹ ਅਗੋਂ ਕਈ ਸ਼੍ਰੇਣੀਆਂ ਵਿਚ ਵੰਡੇ ਹੋਏ ਹਨ। ਇਨ੍ਹਾਂ ਦਾ ਮੁਖ ਕਰਤੱਵ ਹਿੰਦੂਆਂ ਦੀਆਂ ਧਾਰਮਕ ਰਸਮਾਂ ਰੀਤਾਂ ਤੇ ਸੰਸਕਾਰਾਂ ਨੂੰ ਨਿਭਾਉਣ ਵਿਚ ਸਹਾਇਤਾ ਕਰਨਾ ਰਿਹਾ ਹੈ। ਪਰ ਹੁਣ ਇਨ੍ਹਾਂ ਕਈ ਨਵੇਂ ਧੰਧੇ ਅਪਣਾ ਲਏ ਹਨ।

ਛੋਟੇ ਕਿਸਾਨੀ ਕਬੀਲਿਆਂ ਵਿਚੋਂ ਸੈਨੀ ਤੇ ਕੰਬੋਅ ਖ਼ਾਸ ਮਹਾਨਤਾ ਰਖਦੇ ਹਨ। ਇਹਨਾਂ ਦੋਹਾਂ ਜਾਤਾਂ ਦੇ ਲੋਕ ਬੜੇ ਚੰਗੇ ਰਾਹਕ ਤੇ ਸਿਆਣੇ ਕਾਸ਼ਤਕਾਰ ਹਨ—ਹੱਥ ਦੇ ਸੁਚੱਜੇ ਤੇ ਮਿਹਨਤੀ। ਸੈਨੀ ਆਪਣਾ ਪਿੱਛਾ ਰਾਜਪੂਤਾਂ ਨਾਲ ਜੋੜਦੇ ਹਨ, ਪਰ ਕੰਬੋਅ ਆਪਣਾ ਮੂਲ ਸਥਾਨ 'ਕੰਬੋਜ' ਦੇਸ਼ ਦਸਦੇ ਹਨ, ਜੋ ਅਫ਼ਗਾਨਿਸਤਾਨ ਵਿਚ ਹੈ। ਪ੍ਰਚਲਤ ਰਵਾਇਤਾਂ ਅਨੁਸਾਰ ਕੰਬੋਆਂ ਦੇ ਵਡੇਰੇ, ਮਹਾਂਭਾਰਤ ਕਾਲ ਵਿਚ, ਕੁਰਛੇਤਰ ਦੀ ਯੁੱਧ ਸਮੇਂ, ਕੌਰਵਾਂ ਦੀ ਸਹਾਇਤਾ ਲਈ ਅਫ਼ਗਾਨਿਸਤਾਨ ਵਿਚੋਂ ਆਏ ਤੇ ਫਿਰ ਸਦਾ ਲਈ ਇਥੇ ਹੀ ਵਸ ਗਏ।

ਪੰਜਾਬ ਵਿਚ ਅਨੇਕਾਂ ਟਪਰੀਵਾਸੀ ਕਬੀਲੇ ਵੀ ਵਸਦੇ ਹਨ, ਜਿਨ੍ਹਾਂ ਵਿਚੋਂ ਸਾਹਸੀ, ਪਖੀਵਾਲ, ਬਾਵਰੀ, ਨਟ, ਬਾਜ਼ੀਗਰ, ਚੰਗੜ, ਆਦਿ ਖ਼ਾਸ ਧਿਆਨ ਯੋਗ ਹਨ। ਇਹ ਲੋਕ ਪਿੰਡਾਂ ਜਾਂ ਕਸਬਿਆਂ ਦੀਆਂ ਬਾਹਰਲੀਆਂ ਹੱਦਾਂ ਉਤੇ, ਘਾਹ ਫੂਸ ਦੀਆਂ ਆਰਜ਼ੀ ਝੁੱਗੀਆਂ ਬਣਾ ਕੇ ਰਹਿੰਦੇ ਹਨ। ਕੁਝ ਕਬੀਲੇ ਨਟ ਤੇ ਬਾਜ਼ੀਗਰ ਆਦਿ ਤਾਂ ਕਿਸੇ ਇੱਕ ਥਾਂ ਟਿਕ ਕੇ ਨਹੀਂ ਬੈਠਦੇ ਤੇ ਪਿੰਡੋਂ ਪਿੰਡ ਘੁੰਮਦੇ ਫਿਰਦੇ ਹਨ। ਇਨ੍ਹਾਂ ਦੇ ਰੀਤ ਰਵਾਜ ਤੇ ਵਿਸ਼ਵਾਸ ਆਦਿਵਾਸੀਆਂ ਵਾਲੇ ਹਨ ਤੇ ਇਨ੍ਹਾਂ ਦਾ ਧਰਮ ਜਾਦੂ-ਟੂਣੇ ਦੇ ਮੁੱਢਲੇ ਡੰਡੇ ਤੋਂ ਉੱਪਰ ਨਹੀਂ ਉਠਿਆ। ਇਹ ਜੜ੍ਹ-ਪੂਜ ਹਨ ਤੇ ਜੜ੍ਹ ਵਸਤੂਆਂ ਵਿਚ ਵੀ ਆਤਮਾ ਦੀ ਹੋਂਦ ਮੰਨਦੇ ਹਨ, ਭੂਤ ਪ੍ਰੇਤਾਂ ਵਿਚ ਪੂਰਾ ਵਿਸ਼ਵਾਸ ਰਖਦੇ ਹਨ। ਮੁਹੰਮਦ ਲਤੀਫ਼ ਅਨੁਸਾਰ ਇਹ ਕਬੀਲੇ ਪੰਜਾਬ ਦੇ ਮੁੱਢਲੇ ਵਾਸੀਆਂ 'ਦਸਿਊ' ਦੀ ਬਚੀ ਖੁਚੀ ਵੰਸ਼ ਹਨ। ਸਾਂਹਸੀ, ਜਿਨ੍ਹਾਂ ਨੂੰ ਭੇਡ-ਕੁੱਟ ਵੀ ਕਿਹਾ ਜਾਂਦਾ ਹੈ, ਲੁਧਿਆਣੇ ਤੇ ਅੰਮ੍ਰਿਤਸਰ ਦੇ ਜ਼ਿਲਿਆਂ ਵਿਚ ਕਾਫ਼ੀ ਗਿਣਤੀ ਵਿਚ ਮਿਲਦੇ ਹਨ। ਇਹ ਲੋਕ ਸ਼ਿਕਾਰ ਮਾਰ ਕੇ ਪੇਟ ਪਾਲਦੇ ਅਤੇ ਭੇਡਾਂ ਬਕਰੀਆਂ ਤੇ ਖੋਤੇ ਆਦਿ ਪਾਲ ਕੇ ਨਿਰਬਾਹ ਕਰਦੇ ਹਨ। ਇਨ੍ਹਾਂ ਦੀਆਂ ਤੀਵੀਆਂ ਘਾਹ ਤੇ ਕਾਨਿਆਂ ਦੀਆਂ ਛੱਜ-ਛਾਨਣੀਆਂ ਬਣਾ ਕੇ ਵੇਚਦੀਆਂ ਹਨ। ਪਖੀਵਾਲ, ਫ਼ਿਰੋਜ਼ਪੁਰ, ਗੁਰਦਾਸਪੁਰ ਤੇ ਲੁਧਿਆਣੇ ਦੇ ਜ਼ਿਲਿਆਂ ਵਿਚ ਮਿਲਦੇ ਹਨ। ਇਹ ਚਿੜੀ ਮਾਰ ਤੇ ਸ਼ਿਕਾਰੀ ਵੀ ਹਨ। ਕੁਝ ਸਬਜ਼ੀਆਂ ਵੇਚ ਕੇ ਗੁਜ਼ਾਰਾ ਕਰਦੇ ਹਨ ਤੇ ਕੁਝ ਕੁ ਟੋਕਰੀਆਂ ਛਿੱਕੂ ਆਦਿ ਬਣਾ ਕੇ ਵੇਚਦੇ ਹਨ। ਨਟ ਤੇ ਬਾਜ਼ੀਗਰ ਬਾਂਸ ਤੇ ਰੱਸੀਆਂ ਉਤੇ ਚੜ੍ਹ ਕੇ ਨੱਚਦੇ, ਕਲਾਬਾਜ਼ੀਆਂ ਲਗਾਂਦੇ ਤੇ ਕਰਤਬ ਵਿਖਾ ਕੇ ਆਪਣਾ ਗੁਜ਼ਾਰਾ ਤੋਰਦੇ ਹਨ। ਇਨ੍ਹਾਂ ਦੀਆਂ ਤੀਵੀਆਂ, ਜੋ 'ਕਬੂਤਰੀਆਂ' ਅਖਵਾਉਂਦੀਆਂ ਹਨ, ਪੇਸ਼ਾ ਵੀ ਕਰਦੀਆਂ ਰਹੀਆਂ ਹਨ।

ਅਖੌਤੀ ਨੀਵੀਆਂ ਜਾਤੀਆਂ ਵਿਚ, ਉੱਚੀਆਂ ਜਾਤੀਆਂ ਨਾਲ ਆਪਣਾ ਅਸਲਾ ਜੋੜਨ ਦੀ ਭਾਵਨਾ ਬੜੀ ਪ੍ਰਬਲ ਰਹੀ ਹੈ। ਇਹੋ ਕਾਰਨ ਹੈ ਕਿ ਕੁਝ ਸਾਂਹਸੀ ਆਪਣਾ ਪਿਛਾ ਸਿਆਲਕੋਟ ਦੇ ਇੱਕ ਰਾਜੇ ਨਾਲ ਜੋੜਦੇ ਹਨ, ਅਤੇ ਕੁਝ ਪੰਵਾਰ ਰਾਜਪੂਤਾਂ ਨਾਲ। ਗੁਜਰਾਤ ਦੇ ਸਾਂਹਸੀ ਆਪਣੇ ਆਪ ਨੂੰ ਰਾਜਾ ਸਾਂਹਸ ਮਲ ਦੀ ਔਲਾਦ ਦੱਸਦੇ ਹਨ। ਇਹੋ ਗੱਲ ਪਖੀਵਾਲਾਂ ਉਤੇ ਵੀ ਢੁਕਦੀ ਹੈ। ਪਖੀਵਾਲਾਂ ਦੀਆਂ ਰਵਾਇਤਾਂ ਅਨੁਸਾਰ ਉਹ ਕਦੇ ਮੁਗ਼ਲਾਂ ਦੇ ਸਿਪਾਹੀ ਸਨ। ਮੁਗ਼ਲ ਪਾਤਸ਼ਾਹ ਨੇ ਉਨ੍ਹਾਂ ਨੂੰ ਇੱਕ ਮੁਹਿੰਮ ਉਤੇ ਭੇਜਿਆ, ਜਿਸ

ਵਿਚ ਉਨ੍ਹਾਂ ਨੇ ਬੁਰੀ ਤਰ੍ਹਾਂ ਹਾਰ ਖਾਧੀ ਤੇ ਮੁੜ ਸਰਮ ਦੇ ਮਾਰੇ ਉਨ੍ਹਾਂ ਕਿਸੇ ਨੂੰ ਮੂੰਹ ਨਾ ਵਿਖਾਇਆ ਤੇ ਟਪਰੀਆਂ ਵਿਚ ਰਹਿਣ ਕਰ ਕੇ ਪਖੀਵਾਲ ਅਖਵਾਏ। ਇਸੇ ਤਰ੍ਹਾਂ ਕੁਝ ਨਟ ਆਪਣਾ ਅਸਲਾ ਮਾਰਵਾੜ ਦੇ ਬ੍ਰਾਹਮਣਾਂ ਨਾਲ ਜੋੜਦੇ ਹਨ। ਨਟਾਂ ਦੀਆਂ ਰਵਾਇਤਾਂ ਅਨੁਸਾਰ ਪਹਿਲਾਂ ਉਹ ਬ੍ਰਾਹਮਣ ਸਨ ਤੇ ਉਨ੍ਹਾਂ ਦਾ ਕਰਤੱਵ ਆਪਣੇ ਜਜਮਾਨਾਂ ਦੀ ਮੌਤ ਉਤੇ, ਉਨ੍ਹਾਂ ਦੀ ਚਿਖਾ ਲਈ ਲੱਕੜਾਂ ਲਿਆ ਕੇ ਦੇਣਾ ਸੀ। ਇੱਕ ਵਾਰ ਨਟਾਂ ਦੇ ਭਾਈਚਾਰੇ ਵਿਚ ਕਿਸੇ ਦੁਰਾਡੇ ਪਿੰਡ ਕੋਈ ਵਿਆਹ ਸੀ, ਇਨ੍ਹਾਂ ਨੇ ਜਜਮਾਨਾਂ ਦੇ ਘਰ ਸਾਵਧਾਨੀ ਲਈ, ਅਗਾਊਂ ਹੀ ਚਿਖਾ ਲਈ ਲੱਕੜਾਂ ਭੇਜ ਦਿੱਤੀਆਂ, ਤਾਂ ਜੋ ਪਿੱਛੋਂ ਅਚਾਨਕ ਕੋਈ ਮ੍ਰਿਤੂ ਹੋ ਜਾਣ ਤੇ ਜਜਮਾਨਾਂ ਨੂੰ ਕੋਈ ਕਸ਼ਟ ਨਾ ਉਠਾਉਣਾ ਪਏ। ਜਜਮਾਨਾਂ ਨੇ ਇਸ ਗੱਲ ਨੂੰ ਬਦਸ਼ਗਨੀ ਸਮਝਿਆ ਤੇ ਇਨ੍ਹਾਂ ਨੂੰ ਪਿੰਡੋਂ ਬਾਹਰ ਕੱਢ ਦਿੱਤਾ। ਜਦੋਂ ਇਹ ਭੁੱਖੇ ਮਰਨ ਲਗੇ, ਤਾਂ ਇਨ੍ਹਾਂ ਨੇ ਇੱਕ ਫ਼ਕੀਰ ਦੀ ਸ਼ਰਣ ਲਈ, ਜਿਸ ਕੋਲ ਹਨੂੰਮਾਨ ਦੀ ਕੁੱਲ ਦਾ ਇੱਕ ਬੰਦਰ ਸੀ। ਇਸ ਬੰਦਰ ਤੋਂ ਇਨ੍ਹਾਂ ਨੇ ਕਲਾਬਾਜ਼ੀਆਂ ਸਿੱਖੀਆਂ ਤੇ ਨਟਾਂ ਦਾ ਧੰਦਾ ਅਪਣਾ ਲਿਆ।

ਉਪ੍ਰੋਕਤ ਸਾਰੀ ਚਰਚਾ ਇਹੋ ਸਿੱਧ ਕਰਦੀ ਹੈ ਕਿ ਪੰਜਾਬ ਦੀ ਵਸੋਂ ਵੰਨ-ਸਵੰਨੀ, ਮਿੱਸੀ ਤੇ ਵਿਜਾਤੀ ਹੈ। ਭਾਵੇਂ ਪੰਜਾਬੀ ਨਸਲੀ ਤੌਰ 'ਤੇ ਇੱਕ ਸੁੱਚੀ ਇਕਾਈ ਨਹੀਂ, ਪਰ ਬਾਹਰੋਂ ਆ ਕੇ ਵਸੀਆਂ ਸਭ ਜਾਤਾਂ ਤੇ ਨਸਲਾਂ ਦੇ ਲੋਕ ਇਥੋਂ ਦੀ ਵਸੋਂ ਵਿਚ ਇੰਜ ਰਚ ਮਿਚ ਗਏ ਹਨ ਕਿ ਅੱਜ ਸਭ ਪੰਜਾਬੀ ਹੋਣ ਦਾ ਇਕੋ ਜਿਹਾ ਮਾਣ ਕਰਦੇ ਹਨ। ਇਹ ਨਸਲੀ ਬਹੁ-ਰੰਗੀ ਇੱਕ ਅਜਿਹੀ ਤਸਵੀਰ ਵਾਂਗ ਹੈ, ਜਿਸ ਵਿਚ ਵਖੋ ਵਖਰੇ ਰੰਗ, ਮੂਲ ਚਿੱਤਰ ਦੇ ਪ੍ਰਭਾਵ ਨੂੰ ਹੋਰ ਉਘਾੜਦੇ ਤੇ ਨਿਖਾਰਦੇ ਹਨ।

ਪੰਜਾਬੀ ਸਭਿਆਚਾਰ ਵੀ ਕਈ ਸੰਸਕ੍ਰਿਤੀਆ ਦਾ ਮਿਸਰਣ ਹੈ। ਬਾਹਰੋਂ ਆਈ ਹਰ ਸੰਸਕ੍ਰਿਤੀ ਆਪਣੀਆਂ ਕੁਝ ਰੂੜ੍ਹੀਆ ਇਥੋਂ ਦੀ ਮੂਲ ਸੰਸਕ੍ਰਿਤੀ ਵਿਚ ਰਚਾਂਦੀ ਰਹੀ ਹੈ। ਸਭਿਆਚਾਰਕ ਤੌਰ ਉਤੇ ਪੰਜਾਬ ਇੱਕ ਅਜਿਹੀ ਫੁੱਲਵਾੜੀ ਹੈ, ਜਿਸ ਵਿਚ ਵੰਨ-ਸਵੰਨੇ ਪੌਦੇ ਤੇ ਫੁੱਲ, ਆਪਣੀ ਵਖਰੀ ਹੋਂਦ ਤੇ ਵਿਲੱਖਣਤਾ ਦੇ ਬਾਵਜੂਦ ਵੀ, ਸਮੁੱਚੀ ਇਕਾਈ ਦਾ ਪ੍ਰਭਾਵ ਪਾਉਂਦੇ ਹਨ। ਪੰਜਾਬ ਦੇ ਕਿਸੇ ਇੱਕ ਪਿੰਡ ਦੀ ਵੀ ਵਸੋਂ ਸਜਾਤੀ ਨਹੀਂ, ਭਾਵੇਂ ਅਨੇਕਾਂ ਪਿੰਡ ਅਜਿਹੇ ਮਿਲਦੇ ਹਨ, ਜਿਨ੍ਹਾਂ ਵਿਚ ਬਹੁਤੀ ਵਸੋਂ ਕਿਸੇ ਇੱਕ ਜਾਤ ਕਬੀਲੇ ਦੀ ਹੀ ਹੁੰਦੀ ਹੈ। ਹਰੇਕ ਜਾਤੀ ਦੀਆਂ ਆਪਣੀਆਂ ਰਸਮਾਂ ਰੀਤਾ ਹਨ, ਜੋ ਕੁਝ ਹੱਦ ਤਕ ਦੂਜਿਆਂ ਨਾਲੋਂ ਅਡਰੀਆਂ ਵੀ ਹਨ। ਜੱਟ, ਰਾਜਪੂਤ, ਖਤ੍ਰੀ ਤੇ ਸਾਹਸੀ ਭਾਵੇਂ ਇਕੋ ਪਿੰਡ ਵਿਚ ਹੀ ਵਸਦੇ ਹੋਣ, ਉਨ੍ਹਾਂ ਦੀਆ ਸਭਿਆਚਾਰਕ ਰੂੜੀਆਂ ਵਿਚ ਕੁਝ ਵਿਲੱਖਣਤਾ ਜ਼ਰੂਰ ਵੇਖਣ ਵਿਚ ਆਉਂਦੀ ਹੈ। ਜੱਟ ਤੇ ਰਾਜਪੂਤਾਂ ਵਿਚ ਜਠੇਰਿਆਂ ਦੀ ਪੂਜਾ ਪ੍ਰਚਲਤ ਹੈ, ਖਤ੍ਰੀਆਂ ਵਿਚ ਨਹੀਂ, ਜੱਟਾਂ ਵਿਚ ਕਰੇਵੇ ਦਾ ਰਵਾਜ ਹੈ, ਰਾਜਪੂਤਾਂ ਵਿਚ ਪੁਨਰ-ਵਿਆਹ ਵਰਜਿਤ ਹੈ। ਇਕੋ ਜਾਤ ਦੀਆਂ ਭਿੰਨ ਭਿੰਨ ਗੋਤਾਂ ਵਿਚ ਵੀ ਅੰਸ਼-ਮਾਤ੍ਰ ਅੰਤਰ ਵੇਖਿਆ ਜਾਂਦਾ ਹੈ, ਜਿਵੇਂ ਕੁਝ ਚੱਢੇ ਖਤ੍ਰੀ ਅੱਕ ਨੂੰ ਪਵਿੱਤਰ ਮੰਨ ਕੇ ਪੂਜਦੇ ਹਨ, ਸਹਿਗਲਾਂ ਵਿਚ ਵੈਂਗਣ ਦਾ ਭੜਥਾ ਖਾਣਾ ਨਿਸ਼ੇਧ ਹੈ, ਕੌੜਾ ਗੋਤ ਦੇ ਖਤਰੀ ਵਿਆਹ ਸਾਦੀ ਤੇ ਹੋਰ ਸਮਾਜਕ ਰੀਤਾਂ ਸਮੇਂ ਇੱਲ ਦੀ ਪੂਜਾ ਕਰਦੇ ਹਨ।

ਇਥੇ ਹੀ ਬਸ ਨਹੀਂ ਜੱਟਾਂ, ਰਾਜਪੂਤਾਂ ਖਤ੍ਰੀਆਂ ਤੇ ਸਾਂਹਸੀਆਂ ਦੀ ਪੁਸਾਕ ਤੇ ਰਹਿਣੀ ਬਹਿਣੀ ਵਿਚ ਵੀ ਸਪੱਸ਼ਟ ਅੰਤਰ ਹੈ। ਲੋਕਾਂ ਦੀ ਰਹਿਣੀ ਬਹਿਣੀ, ਜੀਵਨ ਵਿਧੀ ਤੇ

ਰੱਜ-ਅਚਾਰ ਵਿਚ ਕੁਝ ਅੰਤਰ ਧਰਮ ਸਦਕਾ ਵੀ ਹਨ। ਜਿਵੇਂ ਹਿੰਦੂ ਪੂਰਬ ਵਲ ਸਿਰ ਝੁਕਾਂਦਾ ਹੈ ਤੇ ਮੁਸਲਮਾਨ ਪੱਛਮ ਵਲ। ਹਿੰਦੂ ਪੂਜਾ ਪਾਠ ਸਮੇਂ ਮੂੰਹ ਹੱਥ ਧੋਣ ਲਗਿਆਂ ਪਹਿਲਾਂ ਖੱਬੀ ਲੱਤ ਧੋਂਦਾ ਹੈ, ਪਰ ਮੁਸਲਮਾਨ ਸੱਜੀ ਲੱਤ। ਬਾਹਵਾਂ ਧੋਣ ਲਗਿਆਂ ਹਿੰਦੂ ਕੋਹਣੀ ਤੋਂ ਹੱਥਾਂ ਵਲ ਪਾਣੀ ਪਾਉਂਦਾ ਹੈ, ਪਰ ਮੁਸਲਮਾਨ ਬਾਹਵਾਂ ਉੱਚੀਆਂ ਕਰ ਕੇ ਹੱਥਾਂ ਵਲੋਂ ਕੋਹਣੀ ਵਲ। ਐਨੀ ਬਹੁ-ਰੰਗੀ ਦੇ ਬਾਵਜੂਦ ਵੀ ਸਾਰੇ ਪੰਜਾਬੀ ਭਾਵੇਂ ਉਹ ਕਿਸੇ ਜਾਤ ਜਾਂ ਨਸਲ ਦੇ ਹਨ, ਇੱਕ ਸਭਿਆਚਾਰਕ ਬੁਣਤੀ ਵਿਚ ਬੁਣੇ ਹੋਏ ਹਨ ਅਤੇ ਸਭ ਪੰਜਾਬੀ ਹੋਣ ਦਾ ਗਰਵ ਕਰਦੇ ਹਨ।

## ਸਮਾਜਕ-ਆਰਥਕ ਬਣਤਰ

ਪੰਜਾਬ ਦਾ ਵਡੇਰਾ ਭਾਗ ਪਿੰਡਾਂ ਵਿਚ ਵਸਦਾ ਹੈ। ਪਿੰਡ ਇਥੋਂ ਦੀ ਸਮਾਜਕ-ਆਰਥਕ ਪ੍ਰਣਾਲੀ ਦੀ ਸਭ ਤੋਂ ਛੋਟੀ, ਪਰ ਮਹੱਤਵਪੂਰਣ ਇਕਾਈ ਹਨ, ਜਿਸ ਉਤੇ ਸਮੁੱਚਾ ਢਾਂਚਾ ਉਸਰਿਆ ਹੋਇਆ ਹੈ। ਹਰ ਪਿੰਡ ਇੱਕ ਚਸ਼ਮੇ ਵਾਂਗ ਹੈ, ਜਿਸ ਦੀ ਆਪਣੀ ਨਿੱਕੀ ਜਹੀ ਦੁਨੀਆਂ ਹੈ ਤੇ ਜਿਸ ਵਿਚੋਂ ਨਿਰੰਤਰ ਧਾਰਾ ਵਹਿ ਕੇ, ਸਮੁੱਚੇ ਪ੍ਰਵਾਹ ਵਿਚ ਰਲਦੀ ਰਹਿੰਦੀ ਹੈ। ਸਾਡੇ ਪਿੰਡ ਬੁਨਿਆਦੀ ਤੌਰ ਉਤੇ, ਸਵੈ-ਸਪੰਨ ਇਕਾਈਆਂ ਹਨ, ਜਿਥੇ ਲੂਣ ਤੇਲ ਤੋਂ ਬਿਨਾਂ, ਨਿਤ ਵਰਤੋਂ ਦੀ ਹਰ ਚੀਜ਼ ਪੈਦਾ ਕਰ ਲਈ ਜਾਂਦੀ ਹੈ। ਜਿਥੋਂ ਤਕ ਵੱਡੇ ਆਰਥਕ, ਸਮਾਜਕ ਤੇ ਰਾਜਨੀਤਕ ਮਸਲਿਆਂ ਦਾ ਸੰਬੰਧ ਹੈ, ਸਾਰੇ ਪਿੰਡ ਤਾਣੇ ਪੇਟੇ ਵਾਂਗ ਇਕ ਦੂਜੇ ਵਿਚ ਰਚੇ ਤੇ ਰਸੇ ਹੋਏ ਹਨ। ਵਖਰੀ ਹੋਂਦ ਦੇ ਬਾਵਜੂਦ ਵੀ, ਹਰ ਪਿੰਡ ਸਮੁੱਚੇ ਢਾਂਚੇ ਨਾਲ, ਸੰਘਣੀ ਬੁਣਤ ਵਿਚ ਇੰਜ ਬੁਣਿਆ ਹੋਇਆ ਹੈ, ਜਿਵੇਂ ਕਿਸੇ ਫੁੱਲਕਾਰੀ ਵਿਚ ਵੰਨ-ਸਵੰਨੀਆਂ ਪੱਤੀਆਂ ਤੇ ਫੁੱਲ ਆਪੋ ਆਪਣੀ ਥਾਂ ਸ਼ੋਭਾ ਦੇਂਦੇ ਹਨ। ਮੇਰੀਅਨ ਡਬਲੀਓ, ਸਮਿੱਥ ਨੇ ਪੰਜਾਬੀ ਸਮਾਜ ਦੇ ਇਸੇ ਪੱਖ ਨੂੰ ਮੁਖ ਰਖ ਕੇ, ਠੀਕ ਹੀ ਤਾਂ ਕਿਹਾ ਹੈ, "ਪੰਜਾਬੀ ਸਮਾਜ ਅਜਿਹੀ ਪੱਚੀਕਾਰੀ ਨਹੀਂ, ਜੋ ਵਖਰੇ ਤੇ ਸਵੈ-ਸੰਪੰਨ ਪਿੰਡਾਂ ਰੂਪੀ ਟੁਕੜੀਆਂ ਨਾਲ ਕੀਤੀ ਗਈ ਹੋਵੇ। ਇਹ ਤਾਂ ਇੱਕ ਅਜਿਹਾ ਗ਼ਲੀਚਾ ਹੈ, ਜਿਸ ਵਿਚ ਹਰੇਕ ਭਾਗ ਭਾਵੇਂ ਵਖਰੇ ਰੂਪ ਕਾਰਨ ਸਹਿਜੇ ਪਛਾਣਿਆ ਜਾ ਸਕਦਾ ਹੈ, ਪਰ ਮੂਲ ਬੁਣਤਰ ਵਿਚ ਇੰਜ ਰਚਿਆ ਮਿਚਿਆ ਹੈ ਕਿ ਨਿਖੇੜਿਆ ਨਹੀਂ ਜਾ ਸਕਦਾ।"[1]

ਲੋਕਾਂ ਦਾ ਮੁਖ ਧੰਧਾ ਵਾਹੀ ਖੇਤੀ ਹੈ। ਪਿੰਡ ਦੀ ਸਾਰੀ ਵਸੋਂ ਕਿਸਾਨੀ ਦੇ ਧੁਰੇ ਨਾਲ ਬੀੜੀ ਹੋਣ ਕਰ ਕੇ, ਇੱਕ ਦੂਜੇ ਉਤੇ ਆਰਥਕ ਨਿਰਭਰਤਾ ਰਖਦੀ ਹੈ। ਪਿੰਡ ਵਿਚ ਵਸਦੇ ਸ਼ਿਲਪੀ ਤਰਖਾਣ, ਲੋਹਾਰ ਤੇ ਘੁਮਿਆਰ; ਕਾਮੇ, ਸੇਪੀ ਤੇ ਚੂਹੜੇ ਭਾਵੇਂ ਵਖੋ ਵਖਰਾ ਕੰਮ ਧੰਧਾ ਕਰਦੇ ਹਨ, ਪਰ ਸਭਨਾਂ ਦੀ ਰੋਟੀ ਕਿਰਸਾਨੀ ਨਾਲ ਬੱਝੀ ਹੋਣ ਕਰ ਕੇ, ਸੁਚੇਤ ਰੂਪ ਵਿਚ ਸਭੋ ਵਾਹੀ ਖੇਤੀ ਵਿਚ ਦਿਲਚਸਪੀ ਲੈਂਦੇ ਹਨ। ਤਰਖਾਣ ਤੇ ਲੋਹਾਰ, ਖੇਤਾਂ ਵਿਚ ਕੰਮ ਚਲਾਉਣ ਲਈ ਹਲ, ਫਾਲੇ ਤੇ ਹੋਰ ਸੰਦ ਬਣਾਉਂਦੇ ਹਨ ਤੇ ਸਮੇਂ ਸਮੇਂ ਉਨ੍ਹਾਂ ਦੀ ਮੁਰੰਮਤ ਕਰਦੇ ਰਹਿੰਦੇ ਹਨ। ਘੁਮਿਆਰ ਖੂਹ ਦੀਆਂ ਟਿੰਡਾਂ, ਪਾੜਛੇ ਤੇ ਹੋਰ ਨਿਕ-ਸੁੱਕ ਚੱਕ ਉਤੇ ਘੜਦਾ ਰਹਿੰਦਾ ਹੈ। ਤੇਲੀ ਸਰ੍ਹੋਂ, ਜਮਾਂਹ ਤੇ ਤਿਲਾਂ ਵਿਚੋਂ ਤੇਲ ਪੀੜਦਾ, ਜੁਲਾਹਾ ਕਪਾਹ ਦੀਆਂ ਫੁੱਟੀਆਂ ਪਿੰਜ ਕੇ ਸੂਤਰ ਕਤਦਾ ਤੇ ਕਰਘੇ ਉਤੇ

1. Indian Village, Community Development Deptt., West Bengal, p 144

ਕਪੜੇ ਬੁਣਦਾ ਹੈ। ਚੂਹੜੇ ਚਮਿਆਰ ਡੰਗਰਾਂ ਤੇ ਖੇਤਾਂ ਦੀ ਦੇਖ ਭਾਲ ਕਰਦੇ ਅਤੇ ਕਾਮੇ ਵਾਹੀ, ਬਿਜਾਈ, ਗੁਡਾਈ ਤੇ ਵਾਢੀ ਸਮੇਂ ਹੱਥ ਵਟਾਂਦੇ ਹਨ। ਇਸੇ ਤਰ੍ਹਾਂ ਨਾਈ, ਝੀਵਰ, ਭਰਾਈ ਆਦਿ ਸਭ ਆਪੋ ਆਪਣੇ ਢੰਗ ਨਾਲ ਕਿਸਾਨੀ ਦੇ ਸਿਰੋਂ ਹੀ ਰੋਟੀ ਕਢਦੇ ਹਨ।

ਪੰਜਾਬ ਦੇ ਬਹੁਤੇ ਪਿੰਡ, ਖੇਤਾਂ ਦੇ ਵਿਚਕਾਰ ਆਬਾਦ ਹਨ। ਪਿੰਡਾਂ ਦੇ ਚੌਹੀਂ ਪਾਸੀਂ, ਦੂਰ ਤਕ ਖੇਤਾਂ ਦੀਆਂ ਪਾਲਾਂ, ਵਿਰਾਟ ਰੂਪ ਵਿਚ ਫੈਲੀਆਂ ਹੋਈਆ ਹਨ। ਬਹੁਤ ਥਾਈਂ ਇੱਕ ਪਿੰਡ ਦੀ ਹੱਦ ਦੂਜੇ ਪਿੰਡਾ ਦੀਆਂ ਹੱਦਾਂ ਨਾਲ ਜਾ ਛੂੰਹਦੀ ਹੈ। ਸਭ ਪਿੰਡ ਬੁਨਿਆਦੀ ਸਰੂਪ ਵਿਚ ਇੱਕ ਦੂਜੇ ਨਾਲ ਮੇਲ ਖਾਂਦੇ ਹਨ। ਕੁਝ ਕੁ ਕੱਚੇ-ਪੱਕੇ ਮਕਾਨਾਂ ਦਾ ਸਮੂਹ, ਪਸ਼ੂਆਂ ਦੇ ਨਹਾਣ ਲਈ ਇੱਕ ਛੱਪੜ ਤੇ ਪਾਣੀ ਭਰਨ ਲਈ ਇੱਕ ਖੂਹ। ਹਰ ਪਿੰਡ ਵਿਚ ਇੱਕ ਸਾਂਝੀ ਸੱਥ ਹੁੰਦੀ ਹੈ, ਜਿਥੇ ਪਿੰਡ ਦੇ ਲੋਕ ਬੈਠ ਕੇ ਗੱਪਾਂ ਮਾਰਦੇ, ਆਏ ਗਏ ਕਵੀਸ਼ਰ ਤੋਂ ਲੋਕ-ਧੁਨਾਂ ਵਿਚ ਕਿੱਸੇ, ਕਥਾ-ਕਾਵਿ ਤੇ ਗੀਤ ਸੁਣਦੇ ਹਨ। ਪਿੰਡ ਦੀ ਬਾਹਰਲੀ ਹੱਦ ਉਤੇ ਜਠੇਰਿਆਂ ਤੇ ਸਤੀਆਂ ਦੇ ਸਥਾਨ ਅਤੇ ਖੇੜੇ ਦੀਆਂ ਮਮਟੀਆਂ ਹੁੰਦੀਆਂ ਹਨ, ਜਿਨ੍ਹਾਂ ਨੂੰ ਸਮੇਂ ਸਮੇਂ ਪੂਜਿਆ ਜਾਂਦਾ ਹੈ। ਹਰ ਪਿੰਡ ਵਿਚ ਧਰਮਸ਼ਾਲਾ ਤੇ ਮੰਦਰ ਵੀ ਹੁੰਦੇ ਹਨ।

ਖੇਤਾਂ ਵਿਚ ਮਜ਼ਦੂਰੀ ਕਰਨ ਵਾਲੇ ਕਾਮੇ, ਸੇਪੀ ਤੇ ਪਛੜੀਆਂ ਸ੍ਰੇਣੀਆਂ ਦੇ ਲੋਕ ਮਿੱਟੀ ਦੇ ਕੱਚੇ ਘਰਾਂ, ਟਪਰੀਆਂ ਜਾਂ ਛਪਰਾਂ ਵਿਚ ਰਹਿੰਦੇ ਹਨ। ਇਨ੍ਹਾਂ ਦੇ ਘਰ ਪਿੰਡ ਦੀ ਬਾਹਰਲੀ ਹੱਦ ਜਾਂ ਕਿਸੇ ਨਵੇਕਲੀ ਗੁੱਠੇ ਹੁੰਦੇ ਹਨ। ਸ਼ਿਲਪੀ ਤੇ ਕਾਰੀਗਰ ਜਿਹਾ ਕਿ ਤਰਖਾਣ, ਲੋਹਾਰ, ਘੁਮਿਆਰ ਤੇ ਜੁਲਾਹੇ ਕਿਸੇ ਦੂਜੀ ਗੁੱਠ ਵਿਚ ਰਹਿੰਦੇ ਹਨ ਤੇ ਇਨ੍ਹਾਂ ਨੇ ਆਪਣੇ ਘਰ ਵਿਚ ਹੀ ਕੰਮ ਧੰਦੇ ਲਈ ਵਖਰੀ ਥਾਂ ਬਣਾਈ ਹੁੰਦੀ ਹੈ। ਚੂਹੜਿਆਂ ਦੀਆਂ ਠੱਠੀਆਂ ਵਖਰੀਆਂ ਹੁੰਦੀਆਂ ਹਨ।

ਪੰਜਾਬ ਦੇ ਪਿੰਡ ਇਥੋਂ ਦੀ ਸੰਸਕ੍ਰਿਤੀ ਜਿੰਨੇ ਹੀ ਪੁਰਾਣੇ ਹਨ। ਬਹੁਤੇ ਪਿੰਡ ਤਾਂ ਭਿੰਨ ਭਿੰਨ ਕਬੀਲਿਆਂ ਤੇ ਜਾਤਾਂ ਗੋਤਾਂ ਦੇ ਵਡਿੱਕਿਆਂ ਨੇ ਵਸਾਏ ਤੇ ਇਨ੍ਹਾਂ ਦੇ ਨਾਮ ਵੀ ਕਿਸੇ ਜਾਤ ਕਬੀਲੇ ਤੇ ਵੰਸ ਉਤੇ ਰਖੇ ਗਏ ਹਨ। ਅਜਿਹੇ ਪਿੰਡਾਂ ਵਿਚ ਬਹੁਤੀ ਵਸੋਂ ਇਕੋ ਵੰਸ਼ ਦੇ ਲੋਕਾਂ ਦੀ ਹੈ। ਮੱਧਕਾਲੀ ਸਮਿਆਂ ਵਿਚ ਸਾਰਾ ਪੰਜਾਬੀ ਸਮਾਜ ਜਾਤਾਂ, ਗੋਤਾਂ, ਬਰਾਦਰੀਆਂ ਤੇ ਕਬੀਲਿਆਂ ਦੇ ਬੰਧਨਾਂ ਵਿਚ ਐਨਾ ਜਕੜਿਆ ਹੋਇਆ ਸੀ ਕਿ ਹਰੇਕ ਜਾਤ, ਗੋਤ ਤੇ ਕਬੀਲੇ ਨੇ ਆਪਣੇ ਵਖਰੇ ਪਿੰਡ ਵਸਾਏ ਹੋਏ ਸਨ। ਪਿਛੋਂ ਹੌਲੇ ਹੌਲੇ ਇਨ੍ਹਾਂ ਵਿਚ ਦੂਜੀਆਂ ਜਾਤਾਂ ਦੇ ਲੋਕ ਵੀ ਆ ਕੇ ਵਸਦੇ ਗਏ। ਅੱਜ ਵੀ ਬਹੁਤੇ ਪਿੰਡ ਸੁਭਾਅ ਵਿਚ ਸਜਾਤੀ ਹਨ। ਮਾਝੇ ਦੇ ਕਈ ਪਿੰਡ ਪਤੀਆਂ ਵਿਚ ਵੰਡੇ ਹੋਏ ਹਨ ਤੇ ਹਰ ਪਤੀ ਵਿਚ ਵਸਦੇ ਲੋਕ ਕਿਸੇ ਇਕੋ ਸਾਂਝੇ ਵਡਿੱਕੇ ਦੀ ਹੀ ਵੰਸ਼ ਦਸੇ ਜਾਂਦੇ ਹਨ।

ਪਿੰਡਾਂ ਵਿਚ ਪ੍ਰਾਚੀਨ ਕਾਲ ਤੋਂ ਹੀ, ਪੰਚਾਇਤਾਂ ਦੀ ਪ੍ਰਥਾ ਸਫ਼ਲਤਾ ਨਾਲ ਚਲੀ ਆ ਰਹੀ ਹੈ, ਜਿਸ ਨੂੰ ਹੁਣ ਕਾਨੂੰਨ ਰਾਹੀਂ ਮਾਨਤਾ ਵੀ ਪ੍ਰਾਪਤ ਹੋ ਗਈ ਹੈ। ਪੰਚਾਂ ਦੀ ਬਕਾਇਦਾ ਚੋਣ ਹੁੰਦੀ ਹੈ ਤੇ ਪਿੰਡ ਦੇ ਲੋਕਾਂ ਦੇ ਆਪਸੀ ਝਗੜਿਆਂ ਦੇ ਫ਼ੈਸਲੇ ਪੰਚ ਹੀ ਕਰਦੇ ਹਨ। ਕਈ ਪਿੰਡਾਂ ਵਿਚ ਹਰੇਕ ਪੱਤੀ ਦੀ ਆਪਣੀ ਵਖਰੀ ਪੰਚਾਇਤ ਹੈ, ਜੋ ਪੱਤੀ ਦੇ ਅੰਦਰੂਨੀ ਝਗੜਿਆਂ ਦੇ ਫ਼ੈਸਲੇ ਕਰਦੀ ਹੈ। ਪਰ ਜੇ ਦੋ ਪੱਤੀਆਂ ਵਿਚ ਝਗੜਾ ਖੜਾ ਹੋ ਜਾਵੇ ਤਾਂ ਇਸ ਦਾ ਨਿਬੇੜਾ ਸਮੁੱਚੇ ਪਿੰਡ ਦੀ ਮੁਖੀ ਪੰਚਾਇਤ ਹੀ ਕਰਦੀ ਹੈ।

ਪੰਜਾਬ ਦੇ ਪਿੰਡਾਂ ਦੇ ਲੋਕ ਆਪਣੇ ਬਾਲ ਬੱਚਿਆਂ ਦੇ ਰਿਸ਼ਤੇ ਨਾਤੇ ਆਪਣੇ ਪਿੰਡ ਤੋਂ ਬਾਹਰ ਕਰਦੇ ਹਨ। ਇਸ ਪ੍ਰਥਾ ਦਾ ਕਾਰਨ ਇਹ ਜਾਪਦਾ ਹੈ ਕਿ ਕਿਸੇ ਸਮੇਂ ਸਾਰੇ ਪਿੰਡ ਵਿਚ, ਇਕੋ ਗੋਤ ਦੇ ਲੋਕ ਵਸਦੇ ਸਨ ਤੇ ਆਪਣੀ ਗੋਤ ਵਿਚ ਵਿਆਹ ਵਿਵਰਜਤ ਸਨ। ਰਿਸ਼ਤੇ ਨਾਤੇ ਨੇੜੇ ਦੇ ਪਿੰਡਾਂ ਵਿਚ ਹੀ ਕੀਤੇ ਜਾਂਦੇ ਹਨ; ਜੇ ਦੁਰਾਡੇ ਪਿੰਡਾਂ ਵਿਚ ਕਰਨੇ ਪੈ ਜਾਣ ਤਾਂ ਵੀ ਆਪਣੇ ਭੂਗੋਲਕ ਖੇਤਰ ਤੋਂ ਬਾਹਰ ਨਹੀਂ ਨਿਕਲਿਆ ਜਾਂਦਾ, ਭਾਵ ਮਾਝੇ ਦੇ ਲੋਕ ਮਾਝੇ ਵਿਚ ਹੀ ਤੇ ਮਾਲਵੇ ਦੇ ਲੋਕ ਮਾਲਵੇ ਵਿਚ ਹੀ ਰਿਸ਼ਤਾ ਕਰਦੇ ਹਨ। ਪਰ ਸ਼ਹਿਰਾਂ ਵਿਚ ਉਸੇ ਸ਼ਹਿਰ ਵਿਚ ਰਿਸ਼ਤਾ ਕਰ ਲਿਆ ਜਾਂਦਾ ਹੈ।

ਪੰਜਾਬ ਦੇ ਹਰ ਪਿੰਡ ਦਾ ਆਪਣਾ ਵਖਰਾ ਸੁਭਾਅ ਤੇ ਸ਼ਖ਼ਸੀਅਤ ਹੈ। ਕਿਸੇ ਦੇ ਗਭਰੂ ਬੜੇ ਬਾਂਕੇ ਹਨ, ਕਿਸੇ ਦੀਆਂ ਗੋਰੀਆਂ ਦੀ ਝਾਲ ਨਹੀਂ ਝੱਲੀ ਜਾਂਦੀ, ਕੋਈ ਪਿੰਡ ਰੱਜਿਆ ਪੁੱਜਿਆ, ਕੋਈ ਲੜਾਕਾ, ਕੋਈ ਕੁਸ਼ਤੀਆਂ ਵਿਚ ਮਾਹਿਰ ਹੈ ਤੇ ਕੋਈ ਕਬੱਡੀ ਵਿਚ। ਕਿਸੇ ਪਿੰਡ ਦਾ ਭੰਗੜਾ ਪ੍ਰਸਿੱਧ ਹੈ ਤੇ ਕਿਸੇ ਦਾ ਗਿੱਧਾ। ਕੋਈ ਨਾ ਕੋਈ ਰੰਗ ਹਰ ਪਿੰਡ ਵਿਚ ਵਧੇਰੇ ਉਘੜਿਆ ਹੋਇਆ ਹੈ ਤੇ ਸਭੋ ਰੰਗ ਪੂਰੀ ਫੁੱਲਵਾੜੀ ਨੂੰ ਦਿਲਕਸ਼ ਬਣਾ ਰਹੇ ਹਨ।

## ਵੰਡਾਰੇ ਪਿੱਛੋਂ ਦੀਆਂ ਰੁਚੀਆਂ

ਪੰਜਾਬ ਦੀ ਵੰਡ ਅਤੇ ਵਸੋਂ ਦੇ ਤਬਾਦਲੇ ਦਾ, ਇਥੋਂ ਦੇ ਪਿੰਡਾਂ ਦੇ ਸਮਾਜਕ ਤੇ ਆਰਥਕ ਜੀਵਨ ਉਤੇ ਬੜਾ ਵਿਆਪਕ ਅਸਰ ਪਿਆ ਹੈ। ਕਈ ਪਿਤਾ-ਪੁਰਖੀ ਪਰੰਪਰਾਵਾਂ ਘਾਹ ਦੀਆਂ ਤ੍ਰਿਣਾਂ ਵਾਂਗ ਮੁਰਕ ਗਈਆਂ ਹਨ। ਪੁਰਾਣੇ ਪੈਟਰਨਾਂ ਦੀ ਥਾਂ ਨਵੇਂ ਉਭਰ ਆਏ ਹਨ ਤੇ ਪੇਂਡੂ ਜੀਵਨ ਦੀ ਯੁੱਗਾਂ ਤੋਂ ਚਲੀ ਆ ਰਹੀ ਅਖੰਡਤਾ ਸਥਿਰ ਨਹੀਂ ਰਹੀ।

ਪੱਛਮੀ ਪੰਜਾਬ ਤੋਂ ਲੱਖਾਂ ਦੀ ਗਿਣਤੀ ਵਿਚ ਉਜੜੇ ਤੇ ਬੇਘਰ ਹੋਏ ਹਿੰਦੂ, ਸਿੱਖ, ਇਥੇ ਆ ਕੇ ਵਸੇ ਤੇ ਉਨ੍ਹਾਂ ਨੇ ਨਵੇਂ ਸਿਰੇ ਤੋਂ ਜੀਵਨ ਦੀ ਧੂਣੀ ਛੂਹੀ। ਜਿਥੇ ਪੰਜਾਬ ਦੇ ਪਿੰਡਾਂ ਵਿਚ ਨਵੀਂ ਪਨੀਰੀ ਤੇ ਕਲਮਾਂ ਆ ਲਗੀਆਂ, ਉਥੇ ਇਨ੍ਹਾਂ ਪਿੰਡਾਂ ਵਿਚੋਂ ਲੱਖਾਂ ਦੀ ਗਿਣਤੀ ਵਿਚ ਮੁਸਲਮਾਨ ਘਰ ਘਾਟ ਛੱਡ ਕੇ ਹਮੇਸ਼ਾਂ ਲਈ ਚਲੇ ਗਏ। ਸੋ ਸੁਭਾਵਕ ਸੀ ਕਿ ਜੀਵਨ ਦਾ ਸਥਾਪਤ ਪੈਟਰਨ ਬਦਲਦਾ। ਪਿੰਡਾਂ ਦੇ ਮੂਲ ਚਰਿੱਤਰ, ਅੰਤਰ-ਜਾਤੀ ਸੰਬੰਧ, ਪਿਤਾ-ਪੁਰਖੀ ਰਵਾਇਤਾਂ, ਸਮਾਜਕ ਚੱਜ-ਅਚਾਰ ਤੇ ਆਰਥਕ ਸਵੈ-ਨਿਰਭਰਤਾ ਵਿਚ ਭਾਰੀ ਪ੍ਰੀਵਰਤਨ ਵੇਖਣ ਵਿਚ ਆਏ ਹਨ।[1]

ਵੰਡ ਕਰ ਕੇ ਹੋਈ ਉਥਲ ਪੁਥਲ ਨਾਲ ਪੰਜਾਬ ਦੇ ਵਪਾਰਕ ਤੇ ਕਿਸਾਨੀ ਪੈਟਰਨਾਂ ਵਿਚ ਆਏ ਪ੍ਰੀਵਰਤਨ ਬੜੇ ਨਿੱਗਰ ਹਨ। ਰਾਵਲਪਿੰਡੀ ਤੇ ਜਿਹਲਮ ਦੇ ਜ਼ਿਲ੍ਹਿਆਂ ਵਿਚੋਂ ਆਏ ਬਹੁਤੇ ਹਿੰਦੂ ਸਿੱਖ, ਪਿਛੇ ਨਿੱਕੇ-ਵੱਡੇ ਹਟਵਾਣੀਏ ਜਾਂ ਵਪਾਰੀ ਸਨ, ਜਿਨ੍ਹਾਂ ਨੂੰ ਵਪਾਰ ਦੀਆਂ ਬਰੀਕੀਆਂ ਦੀ ਚੰਗੀ ਸੂਝ ਸੀ। ਇਹ ਲੋਕ ਜਿਥੇ ਵੀ ਵਸੇ, ਉਥੇ ਇਨ੍ਹਾਂ ਨੇ ਨਵੀਆਂ ਵਪਾਰਕ ਸੰਭਾਵਨਾਵਾਂ ਉਜਾਗਰ ਕੀਤੀਆਂ ਅਤੇ ਪਿੰਡਾਂ ਤੇ ਸ਼ਹਿਰਾਂ ਦੇ ਬਜ਼ਾਰਾਂ, ਹਟੀਆਂ ਤੇ ਮੰਡੀਆਂ ਨੂੰ ਨਵੀਂ ਦਿਖ ਤੇ ਦਿਸ਼ਾ ਦਿੱਤੀ। ਇਥੋਂ ਤਕ ਕਿ ਦੂਰ ਦੁਰਾਡੇ ਪਿੰਡਾਂ ਵਿਦ

---

1. M.S. Randhawa & Prem Nath; Farmers of India, p. 50.

ਵੀ ਨਵੀਆ ਦੁਕਾਨਾਂ ਖੁਲ੍ਹ ਗਈਆਂ ਤੇ ਪੰਜਾਬ ਦੇ ਸਮੁੱਚੇ ਵਪਾਰ ਤੇ ਦਸਤਕਾਰੀ ਨੂੰ ਨਵੀਂ ਗਤੀ ਮਿਲੀ।

ਬਾਰ ਦੇ ਇਲਾਕੇ ਵਿਚੋਂ ਆਏ ਹਿੰਦੂ ਸਿੱਖ ਬੜੇ ਅਨੁਭਵੀ ਕਿਸਾਨ ਤੇ ਸੁਘੜ ਜ਼ਮੀਦਾਰ ਸਨ। ਇਨ੍ਹਾਂ ਲੋਕਾਂ ਨੇ, ਕੁਝ ਕੁ ਦਹਾਕੇ ਪਹਿਲਾ, ਬਾਰ ਦੇ ਬੰਜਰ ਜੰਗਲਾਂ ਨੂੰ ਵਾਹ ਕੇ, ਅਜਿਹੀ ਉਪਜਾਊ ਭੂਮੀ ਬਣਾ ਦਿੱਤਾ ਸੀ ਕਿ ਬਾਰ ਨੂੰ ਪੰਜਾਬ ਦਾ ਅੰਨ-ਭੰਡਾਰ ਕਿਹਾ ਜਾਣ ਲਗਾ। ਇਨ੍ਹਾਂ ਕਿਸਾਨਾਂ ਨੇ ਐਧਰ ਆ ਕੇ ਨਵੇਂ ਢੰਗ ਦੀ ਵਾਹੀ ਖੇਤੀ ਸ਼ੁਰੂ ਕੀਤੀ ਅਤੇ ਨਵੇਂ ਸੁਪਨਿਆਂ ਨੂੰ ਅਮਲੀ ਰੂਪ ਦਿੱਤਾ। ਸਹਿਕਾਰੀ ਖੇਤੀ ਤੇ ਬਾਗ਼ਬਾਨੀ ਦੇ ਨਵੇਂ ਤਜਰਬੇ ਕੀਤੇ ਗਏ। ਚੱਕਬੰਦੀ ਦਾ ਕੰਮ, ਜੋ ਪਹਿਲਾਂ ਬੜੀ ਹੌਲੀ ਚਾਲ ਚਲ ਰਿਹਾ ਸੀ, ਹੁਣ ਜੋਸ਼ ਨਾਲ ਸਿਰੇ ਚੜ੍ਹਨ ਲਗਾ। ਮੁਜ਼ਾਰਿਆਂ ਤੇ ਸੇਪੀਆਂ ਦੀ ਆਰਥਕ ਹਾਲਤ ਵਿਚ ਅਗੇ ਨਾਲੋਂ ਕਾਫ਼ੀ ਸੁਧਾਰ ਹੋਇਆ। ਵਾਹੀ ਖੇਤੀ ਵਿਚ ਨਵੀਆਂ ਵਿਗਿਆਨਕ ਤਕਨੀਕਾਂ ਨੂੰ ਅਪਨਾਣ ਨਾਲ, ਉਤਪਾਦਨ ਵਿਚ ਭਾਰੀ ਵਾਧਾ ਹੋਇਆ।

ਕਿਰਤ ਵਿਰਤ ਦੇ ਪੈਟਰਨ ਵਿਚ ਵੀ ਨਵੀਆਂ ਤਬਦੀਲੀਆਂ ਵੇਖਣ ਵਿਚ ਆਈਆਂ। ਪੁਰਾਣੀ ਜਾਤੀ-ਵੰਡ ਤੇ ਪਿਤਾ-ਪੁਰਖੀ ਕਿੱਤੇ ਅਪਨਾਉਣ ਦੀ ਪ੍ਰਥਾ ਨੂੰ ਕਰਾਰੀ ਸੱਟ ਵੱਜੀ। ਅਖੌਤੀ ਨੀਵੀਆਂ ਜਾਤੀਆ ਦੇ ਲੋਕ ਸਦੀਆਂ ਤੋਂ ਪਿਤਾ-ਪੁਰਖੀ ਕਿੱਤੇ ਹੀ ਅਪਣਾਉਂਦੇ ਆ ਰਹੇ ਸਨ, ਉਨ੍ਹਾਂ ਨੇ ਪੁਰਾਣੇ ਜੁੱਲੇ ਲਾਹ ਸੁੱਟੇ ਤੇ ਮਨਮਰਜ਼ੀ ਦੇ ਨਵੇਂ ਕਿੱਤੇ ਅਪਣਾ ਲਏ। ਇਸ ਨਾਲ ਉਨ੍ਹਾਂ ਵਿਚ ਨਵੀਂ ਚੇਤਨਾ ਉਭਰੀ ਤੇ ਉਨ੍ਹਾ ਆਪਣੀ ਸਮਾਜਕ ਤੇ ਆਰਥਕ ਅਵਸਥਾ ਨੂੰ ਸੁਧਾਰਨ ਦੇ ਸੁਚੇਤ ਯਤਨ ਆਰੰਭੇ।

ਪੰਜ ਸਾਲਾ ਯੋਜਨਾਵਾਂ, ਖ਼ਾਸ ਤੌਰ 'ਤੇ ਸਮੂਹਕ ਵਿਕਾਸ ਤੇ ਕੌਮੀ ਪਸਾਰ ਦੀਆਂ ਯੋਜਨਾਵਾਂ ਨੇ, ਪਿੰਡਾਂ ਵਿਚ ਵਸਦੇ ਕਿਸਾਨਾਂ ਤੇ ਹੋਰ ਲੋਕਾਂ ਦੇ ਜੀਵਨ ਵਿਚ ਨਵੇਂ ਸੰਕਲਪ ਰਚਾਏ। ਪਿੰਡਾਂ ਦੇ ਸਰੂਪ ਬਦਲਣ ਲੱਗੇ। ਨਵੀਂ ਕਾਇਆਂ ਉਭਰਣ ਲਗੀ। ਪਿੰਡਾਂ ਨੂੰ ਨਗਰਾਂ ਤੇ ਕਸਬਿਆਂ ਨਾਲ ਜੋੜਨ ਲਈ ਸੜਕਾਂ ਦਾ ਜਾਲ ਵਿਛਾਇਆ ਗਿਆ। ਨਵੇਂ ਸਕੂਲ ਖੁਲ੍ਹਣ ਨਾਲ, ਵਿੱਦਿਆ ਦਾ ਚਾਨਣ ਪਸਰਿਆ ਤੇ ਹਨੇਰੀਆਂ ਗੁੱਠਾਂ ਰੋਸ਼ਨ ਹੋ ਗਈਆਂ। ਅੰਧ-ਵਿਸ਼ਵਾਸ ਤੇ ਵਹਿਮ ਭਰਮ ਖੰਭ ਲਾ ਕੇ ਉੱਡਣ ਲੱਗੇ। ਪਿੰਡਾਂ ਵਿਚ ਬਿਜਲੀ ਦੇ ਪਹੁੰਚਣ ਨਾਲ, ਕਿਸਾਨਾਂ ਤੇ ਦਸਤਕਾਰਾਂ ਨੂੰ ਜਿਵੇਂ ਅਲ੍ਹਾਦੀਨ ਦਾ ਚਿਰਾਗ਼ ਮਿਲ ਗਿਆ। ਉਨ੍ਹਾਂ ਦੀ ਖ਼ੁਸ਼ਹਾਲੀ ਵਿਚ ਚੋਖਾ ਵਾਧਾ ਹੋਇਆ। ਲੋਕ ਸਾਫ਼ ਸੁਥਰੇ ਤੇ ਚੰਗੇ ਘਰਾਂ ਵਿਚ ਰਹਿਣ ਲੱਗੇ, ਉਨ੍ਹਾਂ ਕੋਲ ਵਿਹਲ ਵਧੀ, ਸੁਖ ਤੇ ਮਨੋਰੰਜਨ ਦੇ ਨਵੇਂ ਸਾਧਨ ਅਪਣਾਏ ਜਾਣ ਲੱਗੇ।

ਇਸਤ੍ਰੀ ਜਾਤੀ ਵਿਚ ਵੀ ਬੜੀ ਤੇਜ਼ੀ ਨਾਲ ਨਵੀਂ ਜਾਗਰਤੀ ਆਈ। ਉਸ ਦੀ ਸਮਾਜਕ ਸਥਿਤੀ ਸੁਧਰੀ, ਪਰਦੇ ਦਾ ਰਵਾਜ ਖ਼ਤਮ ਹੋਣ ਲਗਾ। ਜੀਵਨ ਦੀ ਸਮੁੱਚੀ ਨੁਹਾਰ ਪਹਿਲਾਂ ਨਾਲੋਂ ਵਧੇਰੇ ਦਿਲਕਸ਼ ਲਗਣ ਲੱਗੀ।

# 2. ਪੁਰਾਣ ਕਥਾਵਾਂ

ਹਰ ਜਾਤੀ ਦੀਆਂ ਪੁਰਾਣ ਕਥਾਵਾਂ, ਉਸ ਦੀਆਂ ਆਪਣੀਆਂ ਸਭਿਆਚਾਰਕ ਰੁੜ੍ਹੀਆਂ, ਪ੍ਰਬਲ ਮਨੋਵਿਰਤੀਆਂ ਤੇ ਸਮੂਹਿਕ ਚਰਿਤ੍ਰ ਵਿਚੋਂ ਉਪਜੀਆਂ ਹੋਣ ਕਰ ਕੇ, ਨਵੇਕਲੀਆਂ ਹੁੰਦੀਆਂ ਹਨ। ਇਹ ਕਥਾਵਾਂ ਜਾਤੀ ਦੇ ਧਾਰਮਕ ਵਿਸ਼ਵਾਸਾਂ ਤੇ ਰਹੁ-ਰੀਤੀਆਂ ਦਾ ਗੌਰਵਮਈ ਭਾਗ ਹਨ ਤੇ ਇਨ੍ਹਾਂ ਨਾਲ ਜਾਤੀ ਦੀਆਂ ਭਾਵਨਾਵਾਂ ਤੇ ਸ਼ਰਧਾ ਜੁੜੀ ਹੁੰਦੀ ਹੈ। ਮਨੁੱਖ ਦੀ ਬਾਲ ਅਵਸਥਾ ਵਿਚ, ਆਦਿਮ ਮਨੁੱਖ ਦੀ ਆਤਮਾ ਇਨ੍ਹਾਂ ਕਿਰਤਾਂ ਵਿਚ ਹੀ ਸਾਹ ਲੈਂਦੀ ਤੇ ਧੜਕਦੀ ਸੀ।

ਪੁਰਾਣ ਕਥਾਵਾਂ ਬ੍ਰਹਿਮੰਡ ਦੇ ਰਹੱਸਾਂ ਤੇ ਮਨੁੱਖ ਦੇ ਵਿਸ਼ਵ ਨਾਲ ਸੰਬੰਧਾਂ ਨੂੰ ਸਮਝਣ ਦਾ ਇਕ ਕਲਾਤਮਕ ਤੇ ਰੌਚਕ ਉਪਰਾਲਾ ਹਨ। ਇਨ੍ਹਾਂ ਵਿਚ ਆਦਿਮ ਮਨੁੱਖ ਦੀ ਕਲਪਨਾ ਤੇ ਭਾਵਨਾ, ਸਮੂਰਤ ਪ੍ਰਤੀਕਾਂ ਦੇ ਰੂਪ ਵਿਚ ਵਿਅੱਕਤ ਹੋਈ ਹੁੰਦੀ ਹੈ। ਮੁੱਢਲਾ ਮਨੁੱਖ ਹਰੇਕ ਪਦਾਰਥ ਵਿਚ, ਭਾਵੇਂ ਜੜ੍ਹ ਹੋਵੇ ਜਾਂ ਚੇਤਨ, ਆਤਮਾ ਅਥਵਾ ਪ੍ਰਾਣ ਅਨੁਭਵ ਕਰਦਾ ਸੀ। ਉਹ ਆਪਣੇ ਵਾਂਗ ਜੜ੍ਹ ਵਸਤੂਆਂ ਵਿਚ ਬੁਧ, ਸੂਝ ਤੇ ਸ਼ਕਤੀ ਮੰਨਦਾ ਤੇ ਉਨ੍ਹਾਂ ਨੂੰ ਆਪਣੇ ਨਿਜੀ ਤੇ ਭਾਈਚਾਰਕ ਜੀਵਨ ਦੇ ਪ੍ਰਤਿਰੂਪ ਵਿਚ ਢਾਲ ਕੇ ਸਮਝਣ ਦੇ ਉਪਰਾਲੇ ਕਰਦਾ ਸੀ। ਇਨ੍ਹਾਂ ਉਪਰਾਲਿਆਂ ਨੇ ਹੀ, ਕਲਾ ਦਾ ਜਾਮਾ ਪਹਿਨ ਕੇ, ਪੁਰਾਣ ਕਥਾਵਾਂ ਨੂੰ ਜਨਮ ਦਿੱਤਾ।

ਮਿੱਥ (ਪੁਰਾਣ-ਕਥਾ) ਮੂਲ ਵਿਚ ਕੋਈ ਕਹਾਣੀ ਹੀ ਹੁੰਦੀ ਹੈ, ਜੋ ਪੂਰਵ-ਇਤਹਾਸਕ ਕਾਲ ਵਿਚ, ਸਚਮੁੱਚ ਵਾਪਰੀ ਮੰਨੀ ਜਾਂਦੀ ਹੈ। ਇਸ ਵਿਚ ਕਿਸੇ ਤੱਥ ਦੀ ਵਿਆਖਿਆ ਹੁੰਦੀ ਹੈ ਤੇ ਜਾਤੀ ਦੀ ਕਿਸੇ ਨਾ ਕਿਸੇ ਸਮੇਂ ਇਸ ਵਿਚ ਧਾਰਮਕ ਆਸਥਾ ਰਹੀ ਹੁੰਦੀ ਹੈ। ਇਹੋ ਗੱਲ ਇਸ ਕਥਾ ਨੂੰ ਲੋਕ-ਕਹਾਣੀ ਤੋਂ ਵਖਰਿਆਂਦੀ ਹੈ। ਮਨੁੱਖ ਜਾਤੀ ਦੀ ਬਾਲ ਅਵਸਥਾ ਵਿਚ, ਲੋਕਾਂ ਦੇ ਦਿਲਾਂ ਵਿਚ, ਸ੍ਰਿਸ਼ਟੀ ਦੇ ਬਹੁ-ਰੰਗੇ ਪਦਾਰਥਾਂ ਤੇ ਅਨੂਠੇ ਦ੍ਰਿਸ਼ਾਂ ਬਾਰੇ ਕਈ ਤਰ੍ਹਾਂ ਦੇ ਸਵਾਲ ਉਠਦੇ ਸਨ। ਸੂਰਜ ਹਰ ਰੋਜ਼ ਕਿਥੋਂ ਆਉਂਦਾ ਹੈ, ਚੰਨ ਕਿਉਂ ਵਧਦਾ ਘਟਦਾ ਰਹਿੰਦਾ ਹੈ, ਪ੍ਰਿਥਵੀ ਦਾ ਭਾਰ ਕਿਸ ਚੁੱਕਿਆ ਹੋਇਆ ਹੈ, ਬਹਾਰ ਵਿਚ ਫੁੱਲ ਕਿਉਂ ਖਿੜਦੇ ਤੇ ਪਤਝੜ ਵਿਚ ਕਿਉਂ ਮੁਰਝਾ ਜਾਂਦੇ ਹਨ, ਮੋਰ ਦੇ ਪੰਖ ਕਿਉਂ ਐਨੇ ਸੁੰਦਰ ਹਨ ਤੇ ਪੈਰ ਕਿਉਂ ਐਨੇ ਕਰੂਪ। ਇਹੋ ਜਿਹੇ ਅਨੇਕਾਂ ਸਵਾਲ ਉਸ ਦੇ ਮਨ ਵਿਚ ਫੁਰਦੇ ਤੇ ਉਸ ਦੀ ਸੋਚ-ਸ਼ਕਤੀ ਨੂੰ ਝੰਜੋੜਦੇ ਰਹਿੰਦੇ। ਮਨੁੱਖ ਨੇ ਇਨ੍ਹਾਂ ਗੱਲਾਂ ਦੀ ਵਿਆਖਿਆ ਜਿਨ੍ਹਾਂ ਕਥਾਵਾਂ ਦੇ ਮਾਧਿਅਮ ਰਾਹੀਂ ਕੀਤੀ, ਉਹ ਪੁਰਾਣ ਕਥਾਵਾਂ ਅਖਵਾਈਆਂ। ਇਨ੍ਹਾਂ ਕਥਾਵਾਂ ਨੂੰ ਭਾਵੇਂ ਮਨੁੱਖ ਦੀ ਕਲਪਨਾ ਸ਼ਕਤੀ ਹੀ ਘੜਦੀ ਸੀ, ਪਰ ਇਹ ਧੁਰੋਂ ਉੱਤਰੀਆਂ ਤੇ ਮੁੱਢ ਕਦੀਮ ਤੋਂ ਚੱਲੀਆਂ ਆ ਰਹੀਆਂ ਮੰਨੀਆਂ ਜਾਂਦੀਆਂ ਸਨ।

ਸੁਭਾਅ ਨੂੰ ਮੁਖ ਰਖਦਿਆਂ ਪੁਰਾਣ-ਕਥਾਵਾਂ ਦੋ ਤਰ੍ਹਾਂ ਦੀਆਂ ਹਨ—ਇੱਕ ਧਾਰਮਕ, ਦੂਜੀਆਂ

ਲੋਕਿਕ। ਧਾਰਮਕ ਪੁਰਾਣ-ਕਥਾਵਾਂ ਦੇਵੀ ਦੇਵਤਿਆਂ ਤੇ ਦੈਵੀ ਪ੍ਰਾਣੀਆਂ ਆਦਿ ਦੀ ਉਤਪਤੀ, ਚਰਿਤ੍ਰ ਤੇ ਜੀਵਨ ਬਾਰੇ ਹਨ। ਇਨ੍ਹਾਂ ਦੇ ਅੰਤਰਗਤ ਉਹ ਕਥਾਵਾਂ ਵੀ ਆ ਜਾਂਦੀਆਂ ਹਨ, ਜੋ ਕਿਸੇ ਰਹੁ-ਰੀਤੀ, ਸੰਸਕਾਰ, ਧਾਰਮਕ ਸੰਸਥਾ ਜਾਂ ਪ੍ਰਥਾ ਦੀ ਵਿਆਖਿਆ ਵੀ ਕਰਦੀਆਂ ਹਨ। ਇਨ੍ਹਾਂ ਪੁਰਾਣ-ਕਥਾਵਾਂ ਵਿਚ, ਜਾਤੀ ਦੀ ਧਾਰਮਕ ਪ੍ਰਤੀਤੀ ਵੀ ਹੁੰਦੀ ਹੈ। ਲੋਕਿਕ ਪੁਰਾਣ-ਕਥਾਵਾਂ ਦਾ ਧਰਮ ਨਾਲ ਕੋਈ ਸੰਬੰਧ ਨਹੀਂ ਹੁੰਦਾ। ਇਨ੍ਹਾਂ ਦਾ ਮਨੋਰਥ ਸ਼ੁੱਧ ਰੂਪ ਵਿਚ ਤੱਥਾਂ ਦੀ ਵਿਆਖਿਆ ਕਰਨਾ ਹੀ ਹੁੰਦਾ ਹੈ।

ਪੰਜਾਬ ਵਿਚ ਪ੍ਰਚਲਤ ਪੁਰਾਣ-ਕਥਾਵਾਂ ਦੀਆਂ ਦੋ ਪ੍ਰਮੁਖ ਧਾਰਾਵਾਂ ਹਨ, ਇੱਕ ਸਨਾਤਨੀ ਤੇ ਦੂਜੀ ਲੋਕਿਕ। ਹਿੰਦੂਆਂ ਦੇ ਪ੍ਰਾਚੀਨ ਗ੍ਰੰਥਾਂ ਵੇਦਾਂ ਤੇ ਪੁਰਾਣਾਂ ਵਿਚ ਵਰਨਣ ਪੁਰਾਣ ਕਥਾਵਾਂ ਸਨਾਤਨੀ ਹਨ। ਰਿਸ਼ੀਆਂ ਮੁਨੀਆਂ ਨੇ ਮੂੰਹੋਂ ਮੂੰਹ ਚਲੀਆਂ ਆ ਰਹੀਆਂ ਦੇਵ-ਕਥਾਵਾਂ ਨੂੰ ਸੋਧ ਮਾਂਝ ਕੇ, ਇਨ੍ਹਾਂ ਗ੍ਰੰਥਾਂ ਵਿਚ ਅੰਕਿਤ ਕੀਤਾ। ਇਨ੍ਹਾਂ ਕਥਾਵਾਂ ਦਾ ਲੋਕਾਂ ਦੇ ਮਨ ਤੇ ਬੁੱਧੀ ਉਤੇ ਅੱਜ ਵੀ ਚੋਖਾ ਪ੍ਰਭਾਵ ਹੈ।

ਦੂਜੀ ਧਾਰਾ ਲੋਕਿਕ ਹੈ, ਜੋ ਮੂੰਹੋਂ ਮੂੰਹ ਚਲੀ ਆ ਰਹੀ ਹੈ। ਇਹ ਪੁਰਾਣ-ਕਥਾਵਾਂ ਪ੍ਰਾਚੀਨ ਗ੍ਰੰਥਾਂ ਵਿਚ ਨਹੀਂ, ਲੋਕਾਂ ਦੇ ਦਿਲਾਂ ਉਤੇ ਉਕਰੀਆਂ ਹੋਈਆਂ ਹਨ। ਲੋਕਿਕ ਪੁਰਾਣ-ਕਥਾਵਾਂ ਦਾ ਸੁਭਾਅ ਵੀ ਸਨਾਤਨੀ ਕਥਾਵਾਂ ਨਾਲੋਂ ਭਿੰਨ ਹੈ। ਇਨ੍ਹਾਂ ਵਿਚ ਕਿਸੇ ਜਾਤੀ ਦਾ ਧਾਰਮਕ ਨਿਸਚੈ ਨਹੀਂ ਹੁੰਦਾ। ਇਹ ਕਥਾਵਾਂ ਆਮ ਲੋਕਾਂ ਦੀ ਰਚਨਾ ਹਨ ਤੇ ਪੜ੍ਹੇ-ਲਿਖੇ ਲੋਕਾਂ ਦੀ ਛੁਹ ਤੋਂ ਨਿਰਲੇਪ ਰਹੀਆਂ ਹਨ। ਇਨ੍ਹਾਂ ਵਿਚ ਸਿੱਧੀ ਸਾਦੀ, ਰੌਚਕ ਕਥਾ ਹੁੰਦੀ ਹੈ ਤੇ ਵੱਡੀ ਸਾਰੀ ਗੱਲ ਨੂੰ ਬਾਲਾਂ ਵਾਲੀ ਸਾਦਗੀ ਵਿਚ ਪੇਸ਼ ਕੀਤਾ ਹੁੰਦਾ ਹੈ। ਇਨ੍ਹਾਂ ਕਥਾਵਾਂ ਵਿਚ ਪੰਜਾਬੀ ਰੰਗ ਬਹੁਤ ਸੋਹਣਾ ਉਘੜਿਆ ਹੈ ਤੇ ਇਨ੍ਹਾਂ ਉਤੇ ਪੰਜਾਬੀ ਸੁਭਾਅ, ਮਨੋ-ਬਿਰਤੀਆਂ ਤੇ ਚਿੰਤਨ ਦੀ ਛਾਪ ਪ੍ਰਤੱਖ ਹੈ। ਉਦਾਹਰਣ ਵਜੋਂ ਮਨੁੱਖ ਦੀ ਉਤਪਤੀ ਦੀ ਕਥਾ ਵਿਚ ਮਨੁੱਖ ਨੂੰ ਮਿੱਟੀ ਦਾ ਘੜਿਆ ਦਸਿਆ ਹੈ, ਜੋ ਸਾਡੇ ਧਾਰਮਕ ਚਿੰਤਨ ਦਾ ਅੱਜ ਵੀ ਅਨਿਖੜਵਾਂ ਅੰਗ ਹੈ।

ਸਨਾਤਨੀ ਤੇ ਲੋਕਿਕ ਧਾਰਾ ਤੋਂ ਬਿਨਾਂ ਪੁਰਾਣ-ਕਥਾਵਾਂ ਦੀ ਇੱਕ ਮਿੱਸੀ ਧਾਰਾ ਵੀ ਹੈ। ਲੋਕਾਂ ਨੇ ਕਈ ਸਨਾਤਨੀ ਪੁਰਾਣ-ਕਥਾਵਾਂ ਵਿਚ ਆਪਣੀ ਸੂਝ ਤੇ ਅਨੁਭਵ ਅਨੁਸਾਰ, ਕੁਝ ਤਬਦੀਲੀਆਂ ਲਿਆ ਕੇ, ਉਨ੍ਹਾਂ ਨੂੰ ਲੋਕਿਕ ਸੰਚੇ ਵਿਚ ਢਾਲ ਲਿਆ।

ਸਨਾਤਨੀ ਪੁਰਾਣ-ਕਥਾਵਾਂ ਸਾਡਾ ਬੜਾ ਭਰਪੂਰ ਤੇ ਅਮੀਰ ਵਿਰਸਾ ਹਨ। ਇਸ ਵਿਚ ਮਨੁੱਖ ਦੇ ਬਹੁ-ਪੱਖੀ ਅਨੁਭਵ, ਭਾਵ ਤੇ ਪ੍ਰਵਿਰਤੀਆਂ—ਪ੍ਰੇਮ, ਸਾਹਸ, ਬੀਰਤਾ, ਘਿਰਣਾ, ਦਇਆ ਆਦਿ ਪੂਰੀ ਤਰ੍ਹਾਂ ਵਿਅੱਕਤ ਮਿਲਦੀਆਂ ਹਨ। ਇੰਦਰ ਦੇਵਤਿਆਂ ਦਾ ਰਾਜਾ ਹੈ ਪਰ ਸੁੰਦਰਤਾ ਦਾ ਭੌਰਾ, ਅਹਿਲਿਆ ਦਾ ਜੋਬਨ ਮਾਣਨ ਲਈ ਉਹ ਸੌ ਪਾਪੜ ਵੇਲਦਾ ਹੈ। ਵਿਸ਼ਨੂੰ ਇੱਕ ਸੁੰਦਰ ਮੁਟਿਆਰ 'ਮੋਹਿਨੀ' ਦਾ ਰੂਪ ਧਾਰ ਕੇ ਛਲ ਨਾਲ ਦੈਂਤਾਂ ਤੋਂ ਅੰਮ੍ਰਿਤ ਦਾ ਕਲਸ ਪ੍ਰਾਪਤ ਕਰਕੇ, ਉਨ੍ਹਾਂ ਨੂੰ ਸੰਸਾਰ ਵਿਚ ਅਮਰ ਨਹੀਂ ਹੋਣ ਦੇਂਦਾ। ਸਵਿੱਤਰੀ ਆਪਣੇ ਪਤੀ ਦਾ ਪਿੱਛਾ ਕਰਦੀ ਮਾਤਲੋਕ ਦੇ ਅਖ਼ੀਰਲੇ ਸਿਰੇ ਉਤੇ ਪਹੁੰਚ ਕੇ, ਜਮਦੂਤ ਨੂੰ ਅਜਿਹਾ ਪ੍ਰਭਾਵਿਤ ਕਰਦੀ ਹੈ ਕਿ ਉਹ ਉਸ ਦੇ ਮੋਏ ਪਤੀ ਦੇ ਪ੍ਰਾਣ ਮੁੜ ਬਖ਼ਸ਼ ਦੇਂਦਾ ਹੈ। ਯੁਧਿਸ਼ਟਰ ਸਵੱਰਗ ਦੇ ਬੂਹੇ ਉਤੇ ਪਹੁੰਚ ਕੇ, ਕੇਵਲ ਇਸ ਲਈ ਸਵਰਗ ਨੂੰ ਠੁਕਰਾ ਦੇਂਦਾ ਹੈ ਕਿ ਉਥੇ ਉਸ ਦੇ ਵਫ਼ਾਦਾਰ ਕੁੱਤੇ ਲਈ ਕੋਈ ਥਾਂ ਨਹੀਂ। ਇਹ ਤੇ ਅਜਿਹੀਆਂ ਅਨੇਕਾਂ ਹੋਰ ਰੌਚਕ ਪੁਰਾਣ-ਕਥਾਵਾਂ ਸਾਡੇ ਜੀਵਨ, ਕਲਾ ਤੇ ਸਾਹਿੱਤ ਵਿਚ ਤਾਣੇ ਪੇਟੇ



ਪਤਰਾ 1-੨ ਰੂ ਜੀਵਨ ਦੀ ਇਕ ਝਾਕੀ

ਖੂਹ ਗਿੜ ਗਈ ਧਰਤੀ ਮੌਲ ਪਈ

ਖੂਹੇ ਤੇ ਰੱਬ ਵਸਦਾ



ਪਤਰਾ 2—ਪੰਜਾਬਣ ਦਾ ਹਾਰ ਸ਼ਿੰਗਾਰ

ਤੇਰੇ ਲੌਂਗ ਦਾ ਪਿਆ ਲਿਸ਼ਕਾਰਾ
ਤੇ ਹਾਲੀਆਂ ਨੇ ਹੱਲ ਡਕ ਲਏ



ਪਤਰਾ 3—ਨਿਹੰਗ ਸਿੰਘ ਆਪਣੇ ਪਹਿਰਾਵੇ ਵਿਚ
'ਆਏ ਨੀ ਨਿਹੰਗ ਬੂਹੇ ਖੋਲ ਦੇ ਨਿਸ਼ੰਗ



ਪਤਰਾ 4—'ਇਕ ਵੀਰ ਦੇਈਂ ਵੇ ਰੱਬਾ!
ਰਾਖੀ ਬੰਨ੍ਹਾ ਤੇ ਸਗਨ ਮਨਾਵਾਂ'

ਵਾਂਗ ਰਚੀਆਂ ਹੋਈਆਂ ਹਨ।

ਇਸ ਕਾਂਡ ਵਿਚ ਅਸੀਂ ਜਿਨ੍ਹਾਂ ਪੁਰਾਣ-ਕਥਾਵਾਂ ਦਾ ਵਰਨਣ ਕੀਤਾ ਹੈ, ਉਹ ਵਧੇਰੇ ਕਰ ਕੇ ਲੋਕਿਕ ਹਨ। ਕੁਝ ਕੁ ਸਨਾਤਨੀ ਪੁਰਾਣ-ਕਥਾਵਾਂ, ਜਿਨ੍ਹਾਂ ਨੂੰ ਲੋਕਾਂ ਨੇ ਘੜ ਭੰਨ ਕੇ ਨਵਾਂ ਰੂਪ ਦੇ ਲਿਆ ਹੈ, ਉਹ ਵੀ ਇਥੇ ਦਿੱਤੀਆਂ ਗਈਆਂ ਹਨ। ਸਨਾਤਨੀ ਪੁਰਾਣ-ਕਥਾਵਾਂ ਜੋ ਹਿੰਦੂ ਧਰਮ ਤੇ ਪੁਰਾਣ-ਧਾਰਾ ਦਾ ਅਟੁਟਵਾਂ ਅੰਗ ਹਨ, ਇਥੇ ਨਹੀਂ ਦਿੱਤੀਆਂ ਗਈਆਂ।

## ਬ੍ਰਹਿਮੰਡ ਤੇ ਮਨੁੱਖ

ਮਨੁੱਖ ਲਈ, ਸਭ ਤੋਂ ਵੱਡੀ ਤੇ ਅਨੂਠੀ ਬੁਝਾਰਤ, ਇਹ ਦਿੱਸਦੀ ਦੁਨੀਆਂ ਹੀ ਰਹੀ ਹੈ। ਇਹ ਸੰਸਾਰ ਕਿਵੇਂ ਹੋਂਦ ਵਿਚ ਆਇਆ? ਵੰਨ ਵੰਨਾ ਦੇ ਜੀਵ ਜੰਤੂ ਤੇ ਬਨਸਪਤੀ ਕਿਵੇਂ ਪੈਦਾ ਹੋਈ? ਧਰਤੀ ਉਤੇ ਦਰਿਆ, ਸਮੁੰਦਰ ਤੇ ਪਹਾੜ ਕਿਵੇਂ ਬਣੇ, ਆਕਾਸ਼ ਵਿਚ ਟਿਮਟਿਮਾਂਦੇ ਤਾਰੇ ਕੀ ਚੀਜ਼ ਹਨ? ਅਜਿਹੇ ਕਈ ਪ੍ਰਸ਼ਨ ਆਦਿਮ ਮਨੁੱਖ ਦੇ ਮਨ ਵਿਚ ਉਠਦੇ ਰਹੇ, ਜਿਸ ਦੇ ਉੱਤਰ ਉਹ ਆਪਣੀ ਸੀਮਤ ਬੁਧੀ ਤੇ ਅਨੁਭਵ ਦੇ ਅਧਾਰ ਉਤੇ ਦੇਂਦਾ ਰਿਹਾ। ਸਾਡੇ ਮੁੱਢਲੇ ਪੂਰਵਜਾਂ ਨੇ ਆਪਣੀਆਂ ਅੱਖਾਂ ਸਾਹਮਣੇ ਕੁਕੜੀ ਦੇ ਅੰਡੇ ਵਿਚੋਂ ਕਿਸੇ ਆਕਾਰ ਨੂੰ ਉਭਰਦਾ ਤੇ ਧੜਕਦਾ ਵੇਖਿਆ, ਤਾਂ ਉਨ੍ਹਾਂ ਦੀ ਸੋਚ-ਸ਼ਕਤੀ ਨੇ ਬ੍ਰਹਿਮੰਡ ਦੀ ਉਤਪਤੀ ਵੀ ਕਿਸੇ ਪ੍ਰਥਮ ਅੰਡੇ ਤੋਂ ਹੀ ਮੰਨ ਲਈ। ਕਹਿੰਦੇ ਹਨ, ਇਹ ਸਾਰੀ ਦੁਨੀਆਂ, ਪਹਿਲਾਂ, ਇੱਕ ਵੱਡੇ ਆਕਾਰ ਦੇ ਅੰਡੇ ਦੇ ਰੂਪ ਵਿਚ ਨਿੰਮੀ। ਇਹ ਅੰਡਾ ਕਈ ਯੁੱਗਾਂ ਤਕ ਪਿਆ ਪਿਆ ਪੱਕਦਾ ਰਿਹਾ ਤੇ ਅਖ਼ੀਰ ਸੁੱਤੇ ਸਿਧ ਹੀ ਦੋ ਟੁੱਕੜੀਆਂ ਵਿਚ ਪਾਟ ਗਿਆ। ਉਪਰਲੀ ਟੁਕੜੀ ਆਕਾਸ਼ ਮੰਡਲ ਦਾ ਰੂਪ ਧਾਰ ਕੇ ਫੈਲ ਗਈ ਤੇ ਹੇਠਲੀ ਧਰਤੀ ਬਣ ਕੇ ਸਿਮਟ ਗਈ। ਪ੍ਰਥਮ ਅੰਡੇ ਵਿਚ, ਜੋ ਸੂਖਮ ਬਰੀਕ ਰਗਾਂ ਸਨ, ਉਹ ਨਦੀਆਂ ਤੇ ਦਰਿਆਵਾਂ ਦਾ ਰੂਪ ਧਾਰ ਕੇ ਵਹਿਣ ਲੱਗੀਆਂ ਅਤੇ ਸਫ਼ੈਦ ਤਰਲ ਪਦਾਰਥ ਅਥਾਹ ਸਮੁੰਦਰ ਵਿਚ ਵਟ ਕੇ ਠਾਠਾਂ ਮਾਰਨ ਲੱਗਾ। ਅੰਡੇ ਦੀ ਤਰਲ ਜ਼ਰਦੀ ਜੰਮ ਕੇ ਭੋਇੰ ਬਣ ਗਈ। ਇਸ ਤਰ੍ਹਾਂ ਸਾਰਾ ਸੰਸਾਰ ਸੁੱਤੇ ਸਿੱਧ ਰਚਿਆ ਗਿਆ।

ਪ੍ਰਥਮ ਅੰਡੇ ਵਿਚੋਂ ਬ੍ਰਹਿਮੰਡ ਦੀ ਉਤਪਤੀ ਦੀ ਪੁਰਾਣ-ਕਥਾ ਪੰਜਾਬ ਤੋਂ ਬਾਹਰ ਵੀ ਥੋੜੇ ਬਹੁਤ ਭੇਦ ਨਾਲ ਪ੍ਰਚਲਤ ਹੈ। ਇਸ ਨਾਲ ਮਿਲਦੀ ਜੁਲਦੀ ਇੱਕ ਕਥਾ ਦਾ ਵਰਨਣ ਛੰਦੋਗਿਆ ਉਪਨਿਸ਼ਦ ਵਿਚ ਹੈ, ਜਿਸ ਤੋਂ ਸਹਿਜੇ ਹੀ ਇਸ ਮਿੱਥ ਦੀ ਪ੍ਰਾਚੀਨਤਾ ਦਾ ਅੰਦਾਜ਼ਾ ਲਗਾਇਆ ਜਾ ਸਕਦਾ ਹੈ।

ਸਾਡੇ ਵੱਡੇ ਵਡੇਰੇ ਇਹੋ ਮੰਨਦੇ, ਰਹੇ ਹਨ ਕਿ ਧਰਤੀ ਧੌਲੇ ਬਲਦ ਦੇ ਸਿੰਙ ਉਤੇ ਖਲੋਤੀ ਹੋਈ ਹੈ। ਜਦੋਂ ਬਲਦ ਦਾ ਸਿੰਙ ਥਕ ਜਾਂਦਾ ਹੈ, ਤਾਂ ਉਹ ਪਾਸਾ ਬਦਲਦਾ ਹੈ, ਜਿਸ ਕਰਕੇ ਧਰਤੀ ਡੋਲਦੀ ਤੇ ਕੰਬਦੀ ਹੈ। ਅੱਜ ਵੀ ਜਦੋਂ ਭੂਚਾਲ ਆਉਂਦਾ ਹੈ, ਤਾਂ ਪਿੰਡਾਂ ਵਿਚ ਬਿਰਧ ਲੋਕ ਆਖਦੇ ਹਨ—'ਧੌਲੇ ਸ਼ੋਹਦੇ ਨੇ ਆਪਣਾ ਸਿੰਙ ਬਦਲਿਐ," ਇਸ ਕਥਾ ਦਾ ਮੂਲ ਆਧਾਰ ਪੁਰਾਣ ਹਨ, ਜਿਨ੍ਹਾਂ ਅਨੁਸਾਰ ਪ੍ਰਿਥਵੀ ਨੂੰ ਸ਼ੇਸ਼ਨਾਗ ਨੇ ਆਪਣੇ ਫਨਾਂ ਉਤੇ ਚੁੱਕਿਆ ਹੋਇਆ ਹੈ, ਜਦੋਂ ਉਹ ਉਬਾਸੀ ਲੈਂਦਾ ਹੈ, ਤਾਂ ਪ੍ਰਿਥਵੀ 'ਤੇ ਭੂਚਾਲ ਆ ਜਾਂਦਾ ਹੈ।

ਪੁਰਾਣ-ਕਥਾਵਾਂ ਮਨੁੱਖ ਦੀ ਬਾਲ ਕਲਪਨਾ ਦੇ ਚਮਤਕਾਰ ਹਨ, ਪਰ ਯੁੱਗਾਂ ਦਾ ਪੈਂਡਾ

ਮਾਰ ਕੇ ਵੀ ਇਨ੍ਹਾਂ ਦੀ ਜਲੌ ਫਿੱਕੀ ਨਹੀਂ ਪਈ ਤੇ ਮਿਠਾਸ ਘਟੀ ਨਹੀਂ। ਇਨ੍ਹਾਂ ਕਥਾਵਾਂ ਨੂੰ ਹੁਣ ਭਾਵੇਂ ਅਸੀਂ ਸੱਚੀਆਂ ਨਹੀਂ ਮੰਨਦੇ, ਪਰ ਇਨ੍ਹਾਂ ਵਿਚੋਂ ਅੱਜ ਵੀ ਇੱਕ ਸੋਹਜ ਤੇ ਰਸ ਝਰਦਾ ਹੈ, ਜਿਸ ਨੂੰ ਅਸੀਂ ਪੂਰੀ ਤਰ੍ਹਾਂ ਮਾਣਦੇ ਹਾਂ। ਮਨੁੱਖ ਦੀ ਉਤਪਤੀ ਬਾਰੇ ਇੱਕ ਰੌਚਿਕ ਕਥਾ ਇਸ ਤਰ੍ਹਾਂ ਹੈ—ਇੱਕ ਵਾਰ, ਮੌਜ ਵਿਚ ਬੈਠਿਆਂ ਰੱਬ ਨੂੰ ਪਤਾ ਨਹੀਂ ਕੀ ਸੁਝਿਆ ਕਿ ਉਹ ਮਿੱਟੀ ਨਾਲ ਖੇਡਣ ਲੱਗਾ। ਉਸ ਨੇ ਗਿੱਲੀ ਮਿੱਟੀ ਨਾਲ ਮਨੁੱਖ ਦੀ ਸ਼ਕਲ ਦਾ ਇੱਕ ਪੁਤਲਾ ਬਣਾਇਆ। ਇਹ ਪੁਤਲਾ ਰੱਬ ਨੂੰ ਬੜਾ ਪਿਆਰਾ ਲੱਗਾ। ਇਸ ਦਾ ਤਮਾਸ਼ਾ ਵੇਖਣ ਲਈ ਰੱਬ ਨੇ ਇੱਕ ਰੂਹ ਨੂੰ, ਪੁਤਲੇ ਵਿਚ ਦਾਖ਼ਲ ਹੋਣ ਲਈ ਕਿਹਾ। ਰੂਹ ਨੂੰ ਕੁਝ ਸੁਝੇ ਨਾ, ਉਹ ਪੁਤਲੇ ਵਿਚ ਜਾਣ ਤੋਂ ਘਬਰਾਂਦੀ ਸੀ। ਇਸ ਵਿਚ ਦਾਖ਼ਲ ਹੋ ਕੇ ਉਸ ਨਾਲ ਪਤਾ ਨਹੀਂ ਕੀ ਬੀਤੇ, ਪਰ ਉਸ ਤੋਂ ਰੱਬ ਦੇ ਹੁਕਮ ਦੀ ਉਲੰਘਣਾ ਵੀ ਨਹੀਂ ਸੀ ਹੋ ਸਕਦੀ। ਸੋ, ਰੂਹ ਨੇ ਰੱਬ ਅਗੇ ਬੇਨਤੀ ਕੀਤੀ, "ਹੇ ਪ੍ਰਭੂ, ਮੈਂ ਤੁਹਾਡਾ ਹੁਕਮ ਮੰਨਦੀ ਹੋਈ ਇਸ ਪੁਤਲੇ ਵਿਚ ਦਾਖਲ ਤਾਂ ਹੋ ਸਕਦੀ ਹਾਂ, ਪਰ ਤੁਸੀਂ ਮੈਨੂੰ ਭਰੋਸਾ ਦਿਉ ਕਿ ਮੈਨੂੰ ਹਮੇਸ਼ਾਂ ਇਸ ਪੁਤਲੇ ਵਿਚ ਨਹੀਂ ਰਖੋਗੇ।" ਰੱਬ ਨੇ ਰੂਹ ਨੂੰ ਵਿਸ਼ਵਾਸ ਦੁਆਇਆ ਕਿ ਉਹ ਛੇਤੀ ਹੀ ਉਸ ਨੂੰ ਪੁਤਲੇ ਵਿਚੋਂ ਬਾਹਰ ਕਢ ਲਵੇਗਾ। ਜਿਵੇਂ ਹੀ ਰੂਹ ਪੁਤਲੇ ਵਿਚ ਵੜੀ, ਉਸ ਵਿਚ ਜਿੰਦ ਧੜਕਣ ਲੱਗੀ। ਇਹੋ ਪੁਤਲਾ ਸੰਸਾਰ ਦਾ ਪਹਿਲਾ ਜੀਵ ਸੀ। ਇਹ ਜੀਵ ਘੁੰਮ ਫਿਰ ਕੇ ਜੀਵਨ ਦੀ ਖ਼ੁਸੀ ਤੇ ਅਨੰਦ ਮਾਨਣ ਲੱਗਾ। ਰੂਹ ਨੇ, ਰਸਾਂ ਕਸਾਂ ਦਾ ਅਜਿਹਾ ਸਵਾਦ ਪਹਿਲਾਂ ਕਦੇ ਨਹੀਂ ਸੀ ਮਾਣਿਆ। ਸੋ ਉਹ ਬੜੀ ਖ਼ੁਸ਼ ਰਹੀ। ਜਦੋਂ ਵਾਅਦੇ ਅਨੁਸਾਰ ਰੱਬ ਰੂਹ ਨੂੰ ਪੁਤਲੇ ਦੇ ਬੰਧਨ ਤੋਂ ਮੁਕਤ ਕਰਨ ਲੱਗਾ, ਤਾਂ ਰੂਹ ਬਾਹਰ ਆਉਣ ਤੋਂ ਘਬਰਾਣ ਲੱਗੀ। ਉਸ ਦਾ ਪੁਤਲੇ ਵਿਚ ਅਜਿਹਾ ਮੋਹ ਪੈ ਗਿਆ ਸੀ ਕਿ ਪੁਤਲੇ ਤੋਂ ਬਾਹਰ ਨਿਕਲਦਿਆਂ ਉਸ ਨੂੰ ਡਰ ਲੱਗਦਾ। ਪਰ ਰੱਬ ਨੇ ਆਪਣੇ ਵਾਅਦੇ ਉਤੇ ਫੁੱਲ ਚਾੜ੍ਹੇ ਤੇ ਰੂਹ ਦੇ ਨਾ ਚਾਹੁੰਦਿਆਂ ਵੀ, ਉਸ ਨੂੰ ਪੁਤਲੇ ਤੋਂ ਮੁਕਤ ਕਰ ਦਿੱਤਾ। ਇਸ ਤਰ੍ਹਾਂ ਸੰਸਾਰ ਵਿਚ ਜੀਵਨ ਤੇ ਮੌਤ ਦਾ ਜਨਮ ਹੋਇਆ।

ਪੰਜਾਬ ਦੇ ਪਹਾੜੀ ਖਿੱਤੇ ਵਿਚ ਇਹ ਕਥਾ ਹੋਰ ਤਰ੍ਹਾਂ ਪ੍ਰਚਲਤ ਹੈ। ਜਦੋਂ ਪ੍ਰਭੂ ਨੇ ਸੰਸਾਰ ਰਚਿਆ, ਤਾਂ ਉਸ ਨੇ ਮਿੱਟੀ ਦੀਆਂ ਦੋ ਬੁੱਕਾਂ ਭਰ ਕੇ ਕਿਸੇ ਗੁੱਠੇ ਰਖ ਦਿੱਤੀਆਂ। ਅਗਲੇ ਦਿਨ ਮੀਂਹ ਦੇ ਕੁਝ ਛਟੇ ਪਏ ਤੇ ਦੋਹਾਂ ਢੇਰੀਆਂ ਵਿਚ ਜ਼ਿੰਦਗੀ ਮੌਲ ਪਈ। ਇਕ ਢੇਰੀ ਦੀ ਮਿੱਟੀ ਮਰਦ ਦਾ ਸਰੂਪ ਧਾਰ ਗਈ ਤੇ ਦੂਜੀ ਦੀ ਮਿੱਟੀ ਤੀਵੀਂ ਦਾ।

ਪ੍ਰਭੂ ਨੇ ਇਨ੍ਹਾਂ ਦੋਹਾਂ ਨੂੰ ਹੱਸਦਿਆਂ ਖੇਡਦਿਆਂ ਵੇਖਿਆ, ਤਾਂ ਅਮਰਤਾ ਬਖ਼ਸ਼ਣ ਦੇ ਖ਼ਿਆਲ ਨਾਲ ਮਰਦ ਨੂੰ ਆਵਾਜ਼ ਮਾਰੀ, "ਓ ਮਾਣੂਆ"।

ਮਰਦ ਤੀਵੀਂ ਕੋਲੋਂ, ਉਠਣਾ ਨਹੀਂ ਸੀ ਚਾਹੁੰਦਾ। ਸੋ ਬੜਾ ਰੁੱਖਾ ਹੋ ਕੇ ਅੱਗੋਂ ਬੋਲਿਆ, "ਹਾਂ ਓ।" ਉਸ ਨੇ ਪ੍ਰਭੂ ਨੂੰ ਆਦਰ ਨਾਲ 'ਹਾਂ ਜੀ' ਨਾ ਕਿਹਾ। ਪ੍ਰਭੂ ਨੂੰ ਖ਼ਿਆਲ ਫੁਰਿਆ ਕਿ ਜਿਹੜਾ ਪ੍ਰਾਣੀ ਦੂਜਿਆਂ ਲਈ 'ਜੀ' ਕਹਿਣ ਦੀ ਭਾਵਨਾ ਨਹੀਂ ਰਖਦਾ, ਉਸ ਨੂੰ ਸਦੀਵੀ ਜ਼ਿੰਦਗੀ ਬਖ਼ਸ਼ਣੀ ਭੁੱਲ ਹੋਵੇਗਾ। ਸੋ, ਪ੍ਰਭੂ ਨੇ ਦੋਵੇਂ ਸਰੀਰ ਕੱਚੀ ਮਿੱਟੀ ਦੇ ਹੀ ਰਹਿਣ ਦਿੱਤੇ। ਇਸ ਤਰ੍ਹਾਂ ਧਰਤੀ ਉਤੇ ਮੌਤ, ਜ਼ਿੰਦਗੀ ਦਾ ਇੱਕ ਲੋੜੀਂਦਾ ਅਮਲ ਬਣ ਕੇ, ਜੀਵਨ ਨਾਲ ਹੀ ਹੋਂਦ ਵਿਚ ਆਈ।

ਕਹਿੰਦੇ ਹਨ, ਪਹਿਲਾਂ ਬੱਚੇ ਨਾਰੀਅਲ ਦੇ ਦਰਖ਼ਤਾਂ ਨਾਲ ਲੱਗਿਆ ਕਰਦੇ ਸਨ। **ਜਿਸ** ਕਿਸੇ ਨੂੰ ਬੱਚੇ ਦੀ ਲੋੜ ਹੁੰਦੀ, ਉਹ ਸੋਹਣਾ ਜਿਹਾ ਨਾਰੀਅਲ ਤੋੜ ਕੇ ਘਰ ਲੈ

ਆਉਂਦਾ ਤੇ ਵਿਚੋਂ ਬੱਚਾ ਕੱਢ ਲਿਆ ਕਰਦਾ। ਪਰ ਬੱਚੇ ਨਾਲ ਮਾਂ ਦੀ ਆਂਦਰ ਸਾਂਝੀ ਨਾ ਹੋਣ ਕਰ ਕੇ, ਮਾਂ ਦਾ ਉਸ ਵਿਚ ਮੋਹ ਤੇ ਪਿਆਰ ਨਹੀਂ ਸੀ ਹੁੰਦਾ। ਜਦੋਂ ਕੋਈ ਬੱਚਾ ਜ਼ਿਆਦਾ ਬੀਮਾਰ ਹੋ ਜਾਂਦਾ, ਤਾਂ ਉਸ ਦੇ ਪਾਲਕ, ਉਸ ਨੂੰ ਰੁੱਖਾਂ ਹੇਠ ਸੁੱਟ ਆਉਂਦੇ ਤੇ ਨਾਰੀਅਲ ਦੇ ਦਰੱਖ਼ਤ ਨਾਲੋਂ ਇੱਕ ਹੋਰ ਫਲ ਤੋੜ ਲਿਆਉਂਦੇ। ਲੂਲ੍ਹੇ, ਲੰਗੜੇ, ਅੰਨ੍ਹੇ, ਕਾਣੇ, ਕੋਝੇ ਤੇ ਰੋਗੀ ਬੱਚੇ ਰੁੱਖ਼ਾਂ ਹੇਠ ਕੀੜਿਆਂ ਵਾਂਗ ਕੁਰਬਲ ਕੁਰਬਲ ਕਰਦੇ ਰਹਿੰਦੇ। ਇੱਕ ਵਾਰ ਕੋਈ ਭਿਆਨਕ ਬੀਮਾਰੀ ਪੈ ਗਈ। ਲੋਕੀ ਰੋਗੀ ਬੱਚਿਆਂ ਨੂੰ ਦਰੱਖ਼ਤਾਂ ਹੇਠ ਸੁੱਟ ਗਏ ਤੇ ਨਾਰੀਅਲ ਨਾਲੋਂ ਨਵੇਂ ਨਰੋਏ ਬੱਚੇ ਤੋੜ ਕੇ ਪਾਲਣ ਲੱਗੇ। ਦਰਖ਼ਤਾਂ ਹੇਠ ਰੋਗੀ ਬੱਚਿਆਂ ਦਾ ਢੇਰ ਲੱਗ ਗਿਆ। ਉਨ੍ਹਾਂ ਦੀਆਂ ਅਸਹਿ ਪੀੜਾਂ ਤੇ ਚੀਖ਼ ਚਿਹਾੜਾ ਇੱਕ ਬ੍ਰਿਧ ਤੋਂ ਜਰਿਆ ਨਾ ਗਿਆ। ਉਸ ਨੇ ਪ੍ਰਭੂ ਅਗੇ ਅਰਦਾਸ ਕੀਤੀ ਕਿ ਹੇ ਪ੍ਰਭੂ! ਸੰਸਾਰ ਵਿਚ ਬੱਚੇ ਨਾਰੀਅਲ ਦੀ ਥਾਂ ਤੀਵੀਂ ਦੀ ਆਂਦਰ ਨਾਲ ਲੱਗਿਆ ਕਰਨ, ਤਾਂ ਜੋ ਬੱਚਿਆਂ ਨੂੰ ਵਲ ਮੰਦਿਆਂ ਵੇਖ ਕੇ, ਮਾਂ ਦੀ ਆਂਦਰ ਕਲਪੇ। ਪ੍ਰਭੂ ਨੇ ਇਹ ਬੇਨਤੀ ਮੰਨ ਲਈ। ਉਦੋਂ ਤੋਂ ਬੱਚੇ ਤੀਵੀਂਆਂ ਜਣਨ ਲੱਗੀਆਂ। ਨਾਰੀਅਲ ਦੀ ਸਕਲ ਮਨੁੱਖ ਦੀ ਖੋਪੜੀ ਨਾਲ ਮਿਲਦੀ ਤੇ ਉਸ ਦੇ ਉਪਰਲੇ ਛਿਲਕੇ ਉਤੇ ਅੱਖਾਂ ਅਤੇ ਨੱਕ ਬਣਿਆ ਹੋਣ ਕਰ ਕੇ, ਲੋਕ-ਕਲਪਨਾ ਨੂੰ ਇਹ ਕਥਾ ਸੁਝ ਗਈ।

## ਸੂਰਜ ਤੇ ਚੰਨ

ਸੂਰਜ ਤੇ ਚੰਨ ਆਦਿਮ ਮਨੁੱਖ ਦੀ ਸੋਚ ਤੇ ਭਾਵਨਾ ਨੂੰ ਹਮੇਸ਼ਾਂ ਟੁੰਬਦੇ ਰਹੇ ਹਨ। ਸੂਰਜ ਦੀਆਂ ਨਿੱਘੀਆਂ ਤੇ ਚੰਨ ਦੀਆਂ ਸੀਤਲ ਕਿਰਨਾਂ ਮਨੁੱਖ ਦੇ ਸੁੱਖ ਤੇ ਅਨੰਦ ਵਿਚ ਸਦਾ ਵਾਧਾ ਕਰਦੀਆਂ ਰਹੀਆਂ ਹਨ। ਸੂਰਜ ਚੜ੍ਹਨ ਸਮੇਂ ਦਾ ਰੱਤਾ ਅਕਾਸ਼ ਮਨੁੱਖ ਦੀ ਕਲਪਨਾ ਨੂੰ ਝੰਝੋੜਦਾ ਤੇ ਉਸ ਦੇ ਜੀਵਨ ਵਿਚ ਸੱਤੇ ਰੰਗ ਭਰਦਾ ਰਿਹਾ ਹੈ। ਚੰਨ ਦੀ ਦੁੱਧ ਵਰਗੀ ਚਾਨਣੀ, ਉਸ ਨੂੰ ਆਪਣੀ ਬੁੱਕਲ ਵਿਚ ਵਲ੍ਹੇਟ ਕੇ ਕਿਸੇ ਅਨੂਠੀ ਰਾਂਗਲੇ ਸੁਪਨਿਆਂ ਦੀ ਦੁਨੀਆਂ ਵਿਚ ਲੈ ਜਾਂਦੀ ਰਹੀ ਹੈ। ਸੂਰਜ ਦਾ ਸੋਨੇ ਦੇ ਥਾਲ ਵਾਂਗ ਪੂਰਬ ਦੀ ਹਿੱਕ ਤੇ ਉਭਰਨਾ, ਆਕਾਸ਼ ਉਤੇ ਸ਼ਾਹ ਸਵਾਰੀ ਕਰਨਾ ਤੇ ਫਿਰ ਅਲੋਪ ਹੋ ਜਾਣਾ, ਚੰਨ ਦਾ ਨਿੱਤ ਵਧਦਾ ਘਟਦਾ ਰਹਿਣਾ ਤੇ ਗ੍ਰਹਿਣ ਸਮੇਂ ਪ੍ਰਛਾਵਿਆਂ ਜਾਣਾ, ਮਨੁੱਖ ਲਈ ਬੜੀਆਂ ਅਲੋਕਾਰੀਆਂ ਤੇ ਅਬੋਧ ਗੱਲਾਂ ਸਨ। ਆਦਿਮ ਮਨੁੱਖ ਸ੍ਰਿਸ਼ਟੀ ਦੀ ਹਰ ਚੀਜ਼ ਵਿਚੋਂ ਕੋਈ ਜੀਵ-ਆਤਮਾ ਅਨੁਭਵ ਕਰਦਾ ਰਿਹਾ ਹੈ। ਹਰ ਪ੍ਰਾਣੀ ਕੁਝ ਕਰਮ ਕਰਦਾ ਤੇ ਉਸ ਦੇ ਫਲ ਭੋਗਦਾ ਹੈ। ਇਹੋ ਅਨੁਭਵ ਚੰਨ ਸੂਰਜ ਨਾਲ ਸੰਬੰਧਤ ਪੁਰਾਣ ਕਥਾਵਾਂ ਵਿਚ ਬੋਲ ਰਿਹਾ ਹੈ, ਚੰਨ ਸੂਰਜ ਤੇ ਤਾਰੇ ਵੀ ਧਰਤੀ ਉਤੇ ਪਿਛਲੇ ਜਨਮਾਂ ਵਿਚ ਕੀਤੇ ਕਰਮਾਂ ਦੇ ਚੰਗੇ ਮੰਦੇ ਫਲ ਭੋਗ ਰਹੇ ਹਨ। ਪੁਰਾਣ-ਕਥਾਵਾਂ ਅਨੁਸਾਰ ਚੰਨ ਤੇ ਸੂਰਜ ਦੋਵੇਂ ਸੱਕੇ ਭਰਾ ਹਨ, ਪਰ ਸਭਾਅ ਨਾ ਮਿਲਣ ਕਾਰਨ ਰਲ ਕੇ ਨਹੀਂ ਬੈਠਦੇ। ਇੱਕ ਲੋਕ-ਗੀਤ ਵੀ ਹੈ:

ਚੰਨ ਸੂਰਜ ਦੋਏ ਸਕੇ ਭਰਾ, ਕਦੇ ਨਾ ਬੈਠੇ ਰਲ ਕੇ।
ਇੱਕ ਠੰਢਾ ਇੱਕ ਤਤਾ-ਤੀਹੜਾ, ਕੀਕਣ ਬੈਠਣ ਰਲ ਕੇ।

ਲੋਕ ਆਖਦੇ ਹਨ, ਸੂਰਜ ਸਦੀਵੀ ਅੱਗ ਵਿਚ ਸੜ ਕੇ, ਕਿਸੇ ਗੁਨਾਹ ਦਾ ਪ੍ਰਾਸਚਿਤ ਕਰ ਰਿਹਾ ਹੈ। ਕੋਈ ਕਹਿੰਦੇ, ਉਸ ਦੀ ਮਾਂ ਨੇ ਉਸ ਨੂੰ ਸਦਾ ਸੜਦੇ ਭੁਜਦੇ ਰਹਿਣ ਦੀ ਬਦਦੁਆ ਦਿੱਤੀ ਸੀ। ਚੰਨ ਮਾਂ ਦੇ ਵਰਦਾਨ ਸਦਕਾ ਖ਼ੁਦ ਸੀਤਲਤਾ ਦਾ ਅਨੰਦ ਲੈਂਦਾ

ਤੇ ਸੰਸਾਰ ਨੂੰ ਠੰਢੀਆਂ ਕਿਰਨਾਂ ਦਾ ਛੱਟਾ ਮਾਰਦਾ ਹੈ। ਕਥਾ ਹੈ, ਇੱਕ ਵਾਰ ਚੰਨ ਤੇ ਸੂਰਜ ਦੀ ਮਾਂ ਇਸ਼ਨਾਨ ਕਰਨ ਲੱਗੀ, ਤਾਂ ਉਸ ਆਖਿਆ, "ਬੱਚਿਓ, ਮੈਂ ਨਹਾਣ ਲੱਗੀ ਆਂ, ਤੁਸੀਂ ਰਤਾ ਕੁ ਪਿੱਠ ਕਰ ਕੇ ਦਰਖ਼ਤ ਦੇ ਉਹਲੇ ਹੋ ਖਲੋਵੋ।" ਦੋਵੇਂ ਭਰਾ ਮਾਂ ਦਾ ਹੁਕਮ ਮੰਨ ਕੇ ਕਿਸੇ ਰੁੱਖ ਦੇ ਉਹਲੇ ਹੋ ਗਏ, ਜਦ ਤਕ ਮਾਂ ਨਹਾਉਂਦੀ ਰਹੀ, ਚੰਨ ਨੀਵੀਂ ਪਾਈ ਖੜਾ ਰਿਹਾ, ਪਰ ਸੂਰਜ ਕਾਣੀ ਅੱਖ ਨਾਲ ਮਾਂ ਵਲ ਝਾਕਦਾ ਰਿਹਾ। ਮਾਂ ਨੇ ਵੇਖ ਲਿਆ ਅਤੇ ਕਰੋਧ ਵਿਚ ਆ ਕੇ ਸੂਰਜ ਨੂੰ ਬਦਦੁਆ ਦਿੱਤੀ, "ਬਦਨੀਤਿਆ, ਤੂੰ ਸਦਾ ਕਾਣਾ ਹੀ ਆਖਵਾਏਂਗਾ ਲੋਕੀਂ ਸਦਾ ਤੇਰੇ ਵਲ ਕਾਣੀ ਅੱਖ ਨਾਲ ਹੀ ਵੇਖਿਆ ਕਰਨਗੇ।" ਉਦੋਂ ਤੋਂ ਸੂਰਜ ਨੂੰ ਕਾਣਾ ਮੰਨਿਆ ਜਾਂਦਾ ਹੈ। ਜਦੋਂ ਅਸੀਂ ਸੂਰਜ ਵਲ ਵੇਖਦੇ ਹਾਂ, ਤਾਂ ਸਾਨੂੰ ਇੱਕ ਅੱਖ ਮੀਟਣੀ ਪੈਂਦੀ ਹੈ, ਇਹੋ ਅਨੁਭਵ ਇਸ ਕਥਾ ਦਾ ਆਧਾਰ ਜਾਪਦਾ ਹੈ।

ਸਾਡੀ ਦਾਦੀ ਚੰਨ ਤੇ ਸੂਰਜ ਬਾਰੇ ਇੱਕ ਹੋਰ ਕਥਾ ਪਾਇਆ ਕਰਦੀ ਸੀ। ਇੱਕ ਵਾਰ, ਕਿਸੇ ਦੇਵਤੇ ਦਾ ਵਿਆਹ ਸੀ, ਚੰਨ ਤੇ ਸੂਰਜ ਦੋਹਾਂ ਨੂੰ ਹੀ ਖਾਣੇ ਉਤੇ ਸੱਦਿਆ ਗਿਆ। ਮਾਂ ਨੇ ਕਿਹਾ, "ਬੱਚਿਓ! ਮੈਂ ਆਪਣੇ ਲਈ ਕਿਥੇ ਵਖਰੀ ਰਸੋਈ ਕਰਦੀ ਫਿਰਾਂਗੀ, ਤੁਸੀਂ ਕੁਝ ਮਠਿਆਈ ਮੇਰੇ ਲਈ ਬਚਾ ਲਿਆਣੀ।" ਸੂਰਜ ਮੁੱਢੋਂ ਹੀ ਖਾਣ ਦਾ ਪੇਟੂ ਸੀ, ਆਪਣੇ ਹਿੱਸੇ ਦੀ ਸਾਰੀ ਮਠਿਆਈ ਉਥੇ ਹੀ ਬੈਠ ਕੇ ਖਾ ਗਿਆ। ਚੰਨ ਨੇ ਮਾਂ ਲਈ ਚੋਖੀ ਸਾਰੀ ਮਠਿਆਈ ਬਚਾ ਕੇ ਲੈ ਆਂਦੀ। ਰਾਹ ਵਿਚ ਦੋਵੇਂ ਭਰਾ ਥੱਕ ਗਏ ਤੇ ਇੱਕ ਰੁੱਖ ਹੇਠ ਅਰਾਮ ਕਰਨ ਲੱਗੇ। ਚੰਨ ਦੀ ਅੱਖ ਲੱਗੀ ਵੇਖ, ਸੂਰਜ ਚੰਨ ਦੀ ਮਾਂ ਵਾਸਤੇ ਬਚਾ ਕੇ ਲਿਆਂਦੀ ਮਠਿਆਈ ਵੀ ਚਟਮ ਕਰ ਗਿਆ। ਚੰਨ ਨੂੰ ਜਦੋਂ ਇਸ ਗੱਲ ਦਾ ਪਤਾ ਲੱਗਾ, ਤਾਂ ਉਹ ਬੜਾ ਦੁੱਖੀ ਹੋਇਆ। ਉਸ ਨੇ ਘਰ ਜਾ ਕੇ ਮਾਂ ਨੂੰ ਸਾਰੀ ਗੱਲ ਦੱਸ ਦਿੱਤੀ। ਮਾਂ ਅਗੇ ਹੀ ਸੂਰਜ ਦੀਆਂ ਨਿੱਤ ਦੀਆਂ ਸ਼ਰਾਰਤਾਂ ਤੇ ਹੋਛੀਆਂ ਹਰਕਤਾਂ ਤੋਂ ਸਤੀ ਬੈਠੀ ਸੀ। ਚੰਨ ਦੀ ਗੱਲ ਸੁਣਦਿਆਂ ਹੀ ਉਸ ਦੇ ਮੂੰਹੋਂ ਬਦਦੁਆ ਨਿਕਲ ਗਈ, "ਸੂਰਜਾ ਮੂਰਜਾ, ਜਿਵੇਂ ਤੂੰ ਮੇਰਾ ਦਿਲ ਸਾੜਦਾ ਰਹਿੰਦਾ ਏਂ, ਇਵੇਂ ਹੀ ਤੂੰ ਵੀ ਰਹਿੰਦੀ ਦੁਨੀਆਂ ਤਕ ਸੜਦਾ ਬਲਦਾ ਰਹੇਂ।" ਫਿਰ ਮਾਂ ਨੇ ਚੰਨ ਨੂੰ ਆਪਣੀ ਝੋਲੀ ਵਿਚ ਲੈ ਲਿਆ ਤੇ ਉਸ ਦਾ ਸਿਰ ਪਲੋਸਦਿਆਂ ਆਖਿਆ, "ਬੱਚਿਆ, ਤੂੰ ਮੇਰਾ ਹਿਰਦਾ ਸਦਾ ਠਾਰਦਾ ਰਿਹਾ ਏਂ, ਰੱਬ ਕਰੇ, ਤੂੰ ਹਮੇਸ਼ਾਂ ਸ਼ੀਤਲ ਤੇ ਸ਼ਾਂਤ-ਚਿੱਤ ਰਹੇਂ ਤੇ ਸੰਸਾਰ ਨੂੰ ਅਨੰਦ ਤੇ ਠੰਢੇ ਛੱਟੇ ਬਖ਼ਸ਼ਦਾ ਰਹੇਂ।" ਸਤਿਜੁਗ ਸੀ, ਮਾਂ ਦਾ ਸਰਾਪ ਤੇ ਅਸੀਸ ਅਟਲ ਹੋ ਗਈ।

ਇਸੇ ਪ੍ਰਸੰਗ ਵਿਚ ਨਾਨੀ ਕੋਲੋਂ ਜਿਹੜੀ ਪੁਰਾਣ-ਕਥਾ ਨਿੱਕੇ ਹੁੰਦਿਆਂ ਸੁਣੀ ਸੀ, ਉਹ ਇਸ ਨਾਲੋਂ ਵਖਰੀ ਹੈ। ਇੱਕ ਵਾਰ ਚੰਨ ਤੇ ਸੂਰਜ ਦੀ ਮਾਂ ਬੀਮਾਰ ਪੈ ਗਈ ਤੇ ਉਸ ਨੇ ਆਪਣੇ ਦੋਹਾਂ ਬੱਚਿਆਂ ਨੂੰ ਰਲ ਕੇ ਰਸੋਈ ਬਣਾਉਣ ਲਈ ਕਿਹਾ।* ਚੰਨ ਨੇ ਆਟਾ ਗੁੰਨ੍ਹ ਕੇ ਰੋਟੀ ਪਕਾਣੀ ਸੀ ਤੇ ਸੂਰਜ ਨੇ ਅੱਗ ਬਾਲ ਕੇ ਦਾਲ ਰਿੰਨ੍ਹਣੀ ਤੇ ਰਸੋਈ ਦਾ ਹੋਰ ਨਿੱਕਾ ਮੋਟਾ ਕੰਮ ਕਰਨਾ ਸੀ। ਸੂਰਜ ਪਹਿਲਾਂ ਤਾਂ ਨਾਂਹ-ਨੁਕਰ ਕਰਦਾ ਰਿਹਾ, ਪਰ ਮਾਂ ਨੇ ਕਰੋਧ ਵਿਚ ਜਦੋਂ ਅੱਖਾਂ ਵਿਖਾਈਆਂ, ਤਾਂ ਅੱਗ ਭਖਾਣ ਲਗਾ। ਅੱਗ ਭਖ ਗਈ ਤਾਂ ਸੂਰਜ ਨੂੰ ਇੱਕ ਸ਼ਰਾਰਤ ਸੁੱਝੀ। ਉਸ ਨੇ ਸੁਲਗਦਾ ਕੋਲਾ ਮਾਂ ਵਲ ਸੁਟਦਿਆਂ ਕਿਹਾ,

---

* ਚੰਨ ਪਕਾਵੇ ਰੋਟੀਆਂ, ਸੂਰਜ ਕਰੇ ਰਸੋ। (ਲੋਕ-ਗੀਤ)

"ਵੇਖ ਮਾਂ ਕਿਤਨੀ ਸੋਹਣੀ ਅੱਗ ਭਖ ਗਈ ਏ।" ਭਖਦਾ ਕੋਲਾ ਮਾਂ ਦੀ ਘਾਹ ਫੂਸ ਦੀ ਬਣੀ ਮੰਜੀ ਉਤੇ ਜਾ ਡਿੱਗਾ ਤੇ ਅੱਗ ਭੜਕ ਉਠੀ। ਚੰਨ ਉਦੋਂ ਆਟਾ ਗੁੰਨ੍ਹ ਰਿਹਾ ਸੀ, ਉਸ ਨੇ ਪਾਣੀ ਦਾ ਭਰਿਆ ਕਲੱਸ ਮੰਜੀ ਉਤੇ ਡੋਲ੍ਹ ਕੇ ਅੱਗ ਬੁਝਾ ਦਿੱਤੀ। ਮਾਂ ਨੇ ਕਰੋਧ ਵਿਚ ਆ ਕੇ ਸੂਰਜ ਨੂੰ, ਰਹਿੰਦੀ ਦੁਨੀਆਂ ਤਕ ਤਪਦੇ ਸੜਦੇ ਰਹਿਣ ਦਾ ਸਰਾਪ ਦਿੱਤਾ ਤੇ ਚੰਨ ਦੀ ਪਿੱਠ ਪਲੋਸਦਿਆਂ ਕਿਹਾ, "ਤੂੰ ਸਦਾ ਸੀਤਲ ਰਹੇਂ ਤੇ ਅਨੰਦ ਮਾਣੇਂ।"

ਇਹੋ ਜਹੀਆਂ ਨਿੱਕੀਆਂ ਵੱਡੀਆਂ ਕਈ ਹੋਰ ਕਥਾਵਾਂ ਲੋਕਾਂ ਵਿਚ ਪ੍ਰਚਲਤ ਹਨ।

ਚੰਨ ਤੇ ਸੂਰਜ ਨੂੰ ਸਮੇਂ ਸਮੇਂ ਜੋ ਗ੍ਰਹਿਣ ਲੱਗਦੇ ਹਨ, ਉਸ ਦੇ ਅਸਲੀ ਕਾਰਣ ਨੂੰ ਸਮਝਣਾ, ਆਦਿਮ ਮਨੁੱਖ ਦੀ ਕੱਚੀ-ਪਿੱਲੀ ਬੁੱਧੀ ਦੇ ਵਸ ਦੀ ਗੱਲ ਨਹੀਂ ਸੀ। ਸੋ, ਉਨ੍ਹਾਂ ਨੇ ਇਸ ਦੀ ਵਿਆਖਿਆ ਆਪਣੇ ਹੀ ਢੰਗ ਨਾਲ ਕੀਤੀ। ਪੁਰਾਣ-ਧਾਰਾ ਵਿਚ ਪ੍ਰਕ੍ਰਿਤੀ ਨੂੰ ਮਨੁੱਖ ਵਾਂਗ ਚੇਤਨ ਮੰਨ ਕੇ ਉਸ ਨਾਲ ਮਨੁੱਖੀ ਸੁਭਾਅ ਦੇ ਗੁਣ ਔਗੁਣ ਵੀ ਜੋੜ ਦਿੱਤੇ ਜਾਂਦੇ ਹਨ। ਇਸ ਤਰ੍ਹਾਂ ਪ੍ਰਕ੍ਰਿਤੀ ਦੇ ਹਰ ਨਜ਼ਾਰੇ ਵਿਚੋਂ, ਮਨੁੱਖ ਨੂੰ ਕੋਈ ਆਪਣਾ ਅਨੁਭਵ ਝਲਕਦਾ ਹੈ।

ਕਹਿੰਦੇ ਹਨ, ਚੰਨ ਨੂੰ ਇੱਕ ਵਾਰ ਰੁਪਏ ਪੈਸੇ ਦੀ ਸਖ਼ਤ ਲੋੜ ਪਈ। ਰੁਪਏ ਦਾ ਪ੍ਰਬੰਧ ਕਿਧਰੋਂ ਨਾ ਹੋਣ ਕਰਕੇ, ਚੰਨ ਨੇ ਇੱਕ 'ਡੂੰਮ' ਤੋਂ, ਸੂਦ ਉਤੇ ਰੁਪਏ ਲੈ ਲਏ। ਚੰਨ ਤੋਂ ਇਹ ਰਕਮ ਮੋੜੀ ਨਾ ਗਈ ਤੇ ਸੂਦ ਵਧਦਾ ਗਿਆ। ਰਕਮ ਚੋਖੀ ਬਣ ਜਾਣ ਕਰ ਕੇ ਚੰਨ ਅੱਜ ਤਕ ਇਸ ਨੂੰ ਮੋੜ ਨਹੀਂ ਸਕਿਆ। ਜਦੋਂ ਵੀ ਡੂੰਮ ਚੰਨ ਤੋਂ ਰਕਮ ਉਗਰਾਹੁਣ ਜਾਂਦਾ ਹੈ, ਚੰਨ ਸ਼ਰਮ ਦਾ ਮਾਰਿਆ ਆਪਣਾ ਸਿਰ ਮੂੰਹ ਛੁਪਾ ਲੈਂਦਾ ਹੈ ਤੇ ਉਦੋਂ ਤਕ ਮੂੰਹ ਨਹੀਂ ਵਿਖਾਉਂਦਾ, ਜਦੋਂ ਤਕ ਧਰਤੀ ਦੇ ਲੋਕ, ਡੂੰਮਾਂ ਨੂੰ ਚੋਖੀ ਸਾਰੀ ਚੀਜ-ਵਸਤ ਤੇ ਰੁਪਿਆ ਪੈਸਾ ਦਾਨ ਦੇ ਕੇ, ਚੰਨ ਦਾ ਕੁਝ ਰਿਣ ਹੌਲਾ ਨਹੀਂ ਕਰ ਦੇਂਦੇ।

ਚੰਨ ਤੇ ਸੂਰਜ ਗ੍ਰਹਿਣ ਬਾਰੇ ਇੱਕ ਹੋਰ ਕਥਾ ਵੀ ਪ੍ਰਚਲਤ ਹੈ, ਜਿਸ ਦਾ ਸਰੋਤ ਪੁਰਾਣਕ ਹੈ। ਦੇਵਤਿਆਂ ਤੇ ਦੈਂਤਾਂ ਨੇ, ਅੰਮ੍ਰਿਤ ਦੀ ਪ੍ਰਾਪਤੀ ਲਈ, ਰਲ ਕੇ ਖੀਰ-ਸਾਗਰ ਨੂੰ ਰਿੜਕਿਆ। ਜਦੋਂ ਸਾਗਰ ਵਿਚੋਂ ਅੰਮ੍ਰਿਤ ਦਾ ਕਲੱਸ ਨਿਕਲਿਆ, ਤਾਂ ਦੈਂਤ ਇਸ ਨੂੰ ਚੁੱਕ ਕੇ ਨਸ ਗਏ। ਦੇਵਤੇ ਘਬਰਾ ਗਏ ਕਿ ਜੇ ਦੈਂਤਾਂ ਨੇ ਅੰਮ੍ਰਿਤ ਪੀ ਲਿਆ, ਤਾਂ ਉਹ ਅਮਰ ਹੋ ਜਾਣਗੇ ਤੇ ਸਭਨਾਂ ਦੇਵਤਿਆਂ ਦਾ ਬੀਜ ਨਾਸ ਕਰ ਦੇਣਗੇ। ਸੋ, ਸਾਰੇ ਦੇਵਤੇ ਰਲ ਕੇ ਵਿਸ਼ਨੂੰ ਭਗਵਾਨ ਕੋਲ ਗਏ ਤੇ ਸਾਰੀ ਗੱਲ ਦੱਸੀ। ਵਿਸ਼ਨੂੰ ਨੇ, ਦੈਂਤਾਂ ਤੋਂ ਅੰਮ੍ਰਿਤ ਦਾ ਕਲੱਸ ਪ੍ਰਾਪਤ ਕਰਨ ਲਈ ਇੱਕ ਸੁੰਦਰ ਮੁਟਿਆਰ 'ਮੋਹਿਨੀ' ਦਾ ਰੂਪ ਧਾਰਨ ਕੀਤਾ ਤੇ ਉਸ ਫੁੱਲਵਾੜੀ ਵਿਚ ਜਾ ਕੇ ਨੱਚਣਾ ਸ਼ੁਰੂ ਕਰ ਦਿੱਤਾ, ਜਿਥੇ ਦੈਂਤ ਬੈਠੇ ਅੰਮ੍ਰਿਤ ਪੀਣ ਦੀਆਂ ਤਿਆਰੀਆਂ ਕਰ ਰਹੇ ਸਨ। ਦੈਂਤ 'ਮੋਹਿਨੀ' ਦੇ ਰੂਪ ਤੇ ਅਦਾਵਾਂ ਉਤੇ ਅਜਿਹੇ ਮੋਹਤ ਹੋਏ ਕਿ ਅੰਮ੍ਰਿਤ ਦੇ ਕਲਸ ਨੂੰ ਭੁੱਲ ਕੇ 'ਮੋਹਿਨੀ' ਦੇ ਦੁਆਲੇ, ਪੈਲਾਂ ਪਾਉਣ ਲੱਗੇ। 'ਮੋਹਿਨੀ' ਨੇ ਚਲਾਕੀ ਨਾਲ ਅੰਮ੍ਰਿਤ ਦਾ ਕਲਸ ਦੈਂਤਾਂ ਤੋਂ ਲੈ ਲਿਆ। ਐਨੀ ਦੇਰ ਤਕ ਦੇਵਤੇ ਵੀ ਉਥੇ ਪਹੁੰਚ ਗਏ ਤੇ ਉਹ ਅੰਮ੍ਰਿਤ ਉਤੇ ਆਪਣਾ ਹੱਕ ਜਤਾਣ ਲੱਗੇ। 'ਮੋਹਿਨੀ' ਨੇ ਕਿਹਾ ਕਿ ਦੇਵਤਿਆਂ ਨੂੰ ਵੀ ਅੰਮ੍ਰਿਤ ਮਿਲਣਾ ਚਾਹੀਦਾ ਹੈ। ਸੋ, ਉਹ ਦੋਹਾਂ ਨੂੰ ਦੋ ਵਖੋ ਵਖ ਟੋਲੀਆਂ ਵਿਚ ਬਿਠਾ ਕੇ ਅੰਮ੍ਰਿਤ ਵੰਡਣ ਲੱਗੀ। 'ਮੋਹਿਨੀ' ਦੇਵਤਿਆਂ ਵਿਚ ਹੀ ਅੰਮ੍ਰਿਤ ਵੰਡ ਰਹੀ ਸੀ ਕਿ ਕਲਸ ਵਿਚ ਕੁਝ ਬੂੰਦਾਂ ਹੀ ਬਾਕੀ ਰਹਿ

ਗਈਆਂ। ਰਾਹੂ ਦੈਂਤ ਨੂੰ ਕੁਝ ਸ਼ੱਕ ਪਿਆ. ਉਸ ਨੇ ਦੈਵੀ ਸ਼ਕਤੀ ਨਾਲ ਇਹ ਜਾਣ ਲਿਆ ਕਿ 'ਮੋਹਿਨੀ' ਵਿਸ਼ਨੂੰ ਦੇਵਤੇ ਦਾ ਹੀ ਸਰੂਪ ਹੈ ਤੇ ਦੈਂਤਾਂ ਨਾਲ ਛਲ ਹੋ ਗਿਆ ਹੈ। ਸੋ. ਉਸ ਤੁਰੰਤ ਦੇਵਤਿਆਂ ਦਾ ਭੇਸ ਧਾਰ ਲਿਆ ਤੇ ਚੰਨ ਤੇ ਸੂਰਜ ਵਿਚਕਾਰ ਆ ਬੈਠਾ। ਮੋਹਿਨੀ ਨੇ ਰਾਹੂ ਨੂੰ ਦੇਵਤਾ ਸਮਝ ਕੇ ਅੰਮ੍ਰਿਤ ਦਾ ਘੁੱਟ ਪੀਣ ਲਈ ਦਿੱਤਾ। ਐਨ ਉਸ ਵੇਲੇ. ਰਾਹੂ ਦੇ ਕੋਲ ਬੈਠੇ ਸੂਰਜ ਤੇ ਚੰਨ ਦੀ ਨਜ਼ਰ. ਰਾਹੂ ਦੇ ਪਰਛਾਵੇਂ ਵਲ ਪੈ ਗਈ। ਦੇਵਤਿਆਂ ਦਾ ਪਰਛਾਵਾਂ ਨਹੀਂ ਹੋਇਆ ਕਰਦਾ। ਸੋ ਦੋਹਾਂ ਨੇ. 'ਮੋਹਿਨੀ' ਨੂੰ ਰਾਹੂ ਦੇ ਪਰਛਾਵੇਂ ਵਲ ਇਸ਼ਾਰਾ ਕੀਤਾ। 'ਮੋਹਿਨੀ' ਸਾਰੀ ਗੱਲ ਸਮਝ ਗਈ ਤੇ ਉਸ ਨੇ ਅੱਖ ਦੇ ਪਲਕਾਰੇ ਵਿਚ ਵਿਸ਼ਨੂੰ ਦਾ ਰੂਪ ਧਾਰ ਲਿਆ ਤੇ ਸੁਦਰਸ਼ਨ ਚੱਕਰ ਨਾਲ. ਰਾਹੂ ਦਾ ਸਿਰ ਧੜ ਨਾਲੋਂ ਵਖ ਕਰ ਦਿੱਤਾ। ਪਰ ਉਦੋਂ ਤਕ ਰਾਹੂ ਅੰਮ੍ਰਿਤ ਦਾ ਘੁੱਟ ਅੰਦਰ ਲੰਘਾ ਚੁੱਕਾ ਸੀ. ਇਸ ਲਈ ਵਿਸਨੂੰ ਅਮਰ ਹੋ ਚੁੱਕੇ ਰਾਹੂ ਨੂੰ ਮਾਰਨੋਂ ਅਸਮਰਥ ਸੀ। ਸੋ. ਰਾਹੂ ਦਾ ਕੱਟਿਆ ਸਿਰ ਤੇ ਧੜ ਦੋਵੇਂ ਵਖੋ ਵਖਰੇ ਜੀਊਂਦੇ ਰਹੇ। ਸਿਰ ਰਾਹੂ ਤੇ ਧੜ ਕੇਤੂ ਅਖਵਾਇਆ। ਉਦੋਂ ਤੋਂ ਰਾਹੂ ਤੇ ਕੇਤੂ ਸੂਰਜ ਤੇ ਚੰਨ ਤੋਂ ਬਦਲਾ ਲੈਣ ਦੀ ਭਾਵਨਾ ਨਾਲ ਉਸ ਦਾ ਪਿਛਾ ਕਰਦੇ ਰਹਿੰਦੇ ਹਨ। ਜਦੋਂ ਵੀ ਸੂਰਜ ਜਾਂ ਚੰਨ ਉਨ੍ਹਾਂ ਦੀ ਪਕੜ ਵਿਚ ਆ ਜਾਂਦਾ ਹੈ. ਉਹ ਗ੍ਰਹਿਣਿਆ ਜਾਂਦਾ ਹੈ। ਧਰਤੀ ਦੇ ਲੋਕ. ਉਦੋਂ ਖੁਲ੍ਹ ਕੇ ਦਾਨ ਦੇਂਦੇ ਹਨ ਤਾਂ ਜੋ ਚੰਨ ਜਾਂ ਸੂਰਜ ਦੇਵਤਾ ਦੈਂਤਾ ਦੇ ਦੁਸ਼ਟ ਪੰਜੇ ਵਿਚੋਂ ਮੁਕਤ ਹੋ ਜਾਏ।

ਸਨਾਤਨੀ ਵਿਚਾਰਾਂ ਦੇ ਹਿੰਦੂ. ਗ੍ਰਹਿਣ-ਕਾਲ ਨੂੰ ਅਪਵਿੱਤਰ ਮੰਨਦੇ ਹਨ ਤੇ ਇਸ ਦੌਰਾਨ ਕੋਈ ਚੀਜ਼ ਮੂੰਹ ਨਹੀਂ ਲਗਾਉਂਦੇ ਤੇ ਨਾ ਹੀ ਕੋਈ ਸ਼ੁਭ ਕੰਮ ਕਰਦੇ ਹਨ। ਗ੍ਰਹਿਣ ਦੇ ਮੁੱਕਣ ਉਤੇ ਉਹ ਸੁੱਧੀ ਲਈ ਇਸ਼ਨਾਨ ਕਰਦੇ ਤੇ ਗ੍ਰਹਿਣ ਦੀ ਭਿੱਟ ਉਤਾਰਨ ਲਈ. ਘਰ ਦੇ ਸਾਰੇ ਭਾਂਡੇ ਮਾਂਜ ਕੇ ਸੁੱਚੇ ਕਰਦੇ ਹਨ।

ਚੰਨ ਵਿਚ ਜੋ ਕਾਲੇ ਧੱਬੇ ਵਿਖਾਈ ਦੇਂਦੇ ਹਨ. ਸਾਇੰਸ ਭਾਵੇਂ ਇਨ੍ਹਾਂ ਨੂੰ ਪੱਥਰ ਦੀਆਂ ਚੱਟਾਨਾਂ ਦੱਸਦੀ ਹੈ. ਪਰ ਆਦਿਮ-ਮਨੁੱਖ ਦੇ ਤਸੱਵਰ ਨੇ ਇਸ ਨੂੰ ਹੋਰ ਹੀ ਰੰਗ ਵਿਚ ਵੇਖਿਆ ਹੈ। ਭਾਵੇਂ ਹੁਣ ਮਨੁੱਖ. ਚੰਨ ਤਕ ਪਹੁੰਚ ਕੇ. ਇਨ੍ਹਾਂ ਕਾਲੇ ਧੱਬਿਆਂ ਦੀ ਅਸਲੀਅਤ ਜਾਣ ਗਿਆ ਹੈ. ਪਰ ਬੁੱਢੀਆਂ ਤੀਵੀਆਂ ਅਜੇ ਵੀ ਛੋਟੇ ਬੱਚਿਆਂ ਦੇ ਮਨ-ਪ੍ਰਚਾਵੇ ਲਈ ਇਹ ਕਥਾ ਪਾਉਂਦੀਆਂ ਹਨ—ਮੁੱਢ ਕਦੀਮ ਤੋਂ ਹੀ. ਇੱਕ ਬੁੱਢੀ ਮਾਈ. ਚੰਨ ਵਿਚ ਬੈਠੀ ਚਰਖ਼ਾ ਕੱਤ ਰਹੀ ਹੈ। ਜਦੋਂ ਉਹ ਇੱਕ ਮੁੱਢਾ ਕੱਤ ਲੈਂਦੀ ਹੈ. ਤਾਂ ਇਸ ਨੂੰ ਉਹ ਧਰਤੀ ਉਤੇ ਵਗਾਹ ਸੁੱਟਦੀ ਹੈ। ਮੁੱਢੇ ਦੇ ਧਾਗੇ ਉਧੜ ਕੇ ਦੁੱਧ-ਚਿੱਟੀਆਂ ਕਿਰਨਾਂ ਦਾ ਰੂਪ ਧਾਰ. ਸਾਰੇ ਸੰਸਾਰ ਵਿਚ ਖਿਲਰ ਜਾਂਦੇ ਹਨ ਤੇ ਨਵਾਂ ਦਿਨ ਚੜ੍ਹ ਆਉਂਦਾ ਹੈ। ਚੰਨ ਦੇ ਇਹ ਕਾਲੇ ਧੱਬੇ ਬੁੱਢੀ ਮਾਈ ਤੇ ਉਸ ਦੇ ਚਰਖ਼ੇ ਦੇ ਨਿਸ਼ਾਨ ਹਨ. ਜਿਸ ਨੂੰ ਉਹ ਹਮੇਸ਼ਾ ਕੱਤਦੀ ਰਹਿੰਦੀ ਹੈ।

ਚੰਨ ਦੇ ਧੱਬਿਆਂ ਬਾਰੇ ਇੱਕ ਹੋਰ ਪੁਰਾਣ-ਕਥਾ ਵੀ ਲੋਕਾਂ ਵਿਚ ਪ੍ਰਚਲਤ ਹੈ। ਇਸ ਰੋਚਕ ਕਥਾ ਦਾ ਮੂਲ ਸੋਮਾਂ ਰਾਮਾਇਣ ਹੈ। ਇਸ ਕਥਾ ਅਨੁਸਾਰ ਕਾਲੇ ਧੱਬੇ ਚੰਨ ਦੇ ਕੁਕਰਮ ਦਾ ਫਲ ਹਨ। ਗੌਤਮ ਰਿਸ਼ੀ ਦੀ ਪਤਨੀ ਅਹਿੱਲਿਆ ਸੰਸਾਰ ਵਿਚ ਸਭ ਤੋਂ ਵਧ ਸੋਹਣੀ ਤੇ ਸੁਹਲ ਮੰਨੀ ਜਾਂਦੀ ਸੀ। ਇੰਦਰ ਦੇਵਤਾ ਇਸ ਨਾਲ ਆਪਣੀ ਕਾਮ ਚੇਸ਼ਟਾ ਪੂਰੀ ਕਰਨਾ ਚਾਹੁੰਦੀ ਸੀ। ਆਪਣੀ ਮਨਸ਼ਾ ਦੀ ਪੂਰਤੀ ਲਈ. ਇੰਦਰ ਨੇ ਚੰਦਰਮੇ

ਨਾਲ ਰਲ ਕੇ ਇੱਕ ਛਲ ਖੇਡਿਆ। ਗੌਤਮ ਰਿਸ਼ੀ ਹਰ ਰੋਜ਼ ਕੁੱਕੜ ਦੀ ਪਹਿਲੀ ਬਾਂਗੇ ਨਦੀ ਉਤੇ ਇਸ਼ਨਾਨ ਕਰਨ ਜਾਂਦਾ ਸੀ। ਚੰਦਰਮੇ ਨੇ, ਕੁੱਕੜ ਦਾ ਰੂਪ ਧਾਰ ਕੇ, ਅੱਧੀ ਰਾਤ ਵੇਲੇ ਬਾਂਗਾਂ ਦਿੱਤੀਆਂ ਤੇ ਗੌਤਮ ਨੇਮ ਅਨੁਸਾਰ ਨਦੀ ਉਤੇ ਇਸ਼ਨਾਨ ਕਰਨ ਚਲਾ ਗਿਆ। ਪਿਛੋਂ ਇੰਦਰ, ਗੌਤਮ ਦਾ ਰੂਪ ਧਾਰ, ਅਹਿੱਲਿਆ ਨੂੰ ਛਲਣ ਵਿਚ ਸਫਲ ਹੋ ਗਿਆ। ਜਲ ਦਾ ਦੇਵਤਾ ਗੌਤਮ ਪ੍ਰਤੀ ਸ਼ਰਧਾ ਰਖਦਾ ਸੀ। ਉਸ ਨੇ, ਗੌਤਮ ਨੂੰ, ਨਦੀ ਤੇ ਪਹੁੰਚਦਿਆਂ ਹੀ, ਉਸ ਨਾਲ ਖੇਡੇ ਜਾ ਰਹੇ ਛਲ ਦੀ ਸੂਚਨਾ ਦੇ ਦਿੱਤੀ। ਗੌਤਮ ਉਸੇ ਪੈਰ ਘਰ ਪਰਤ ਆਇਆ ਤੇ ਬੂਹੇ ਉਤੇ, ਕੁੱਕੜ ਦਾ ਰੂਪ ਧਾਰ ਕੇ, ਪਹਿਰਾ ਦੇ ਰਹੇ ਚੰਦਰਮਾਂ ਨੂੰ ਠੰਢੀਆਂ ਤੱਤੀਆਂ ਸੁਣਾਂਦਿਆਂ ਗ਼ੁੱਸੇ ਵਿਚ ਆਪਣਾ ਗਿੱਲਾ ਤੌਲੀਆ ਉਸ ਉਤੇ ਵਗਾਹ ਸੁੱਟਿਆ। ਉਦੋਂ ਤੋਂ ਚੰਨ ਦੇ ਮੂੰਹ ਉਤੇ ਕਾਲੇ ਧੱਬੇ ਉਭਰ ਆਏ ਤੇ ਉਸ ਦੀ ਸੁੰਦਰਤਾ ਕਲੰਕੀ ਗਈ।

ਚੰਨ ਸਦਾ ਘਟਦਾ ਵਧਦਾ ਰਹਿੰਦਾ ਹੈ। ਇਸ ਬਾਰੇ ਵੀ ਬਜ਼ੁਰਗ ਇੱਕ ਕਥਾ ਸੁਣਾਇਆ ਕਰਦੇ ਹਨ। ਕਹਿੰਦੇ ਹਨ, ਚੰਦ ਦੀਆਂ 27 ਵਹੁਟੀਆਂ ਸਨ, ਜੋ ਇਕੋ ਰਿਸ਼ੀ ਦੀਆਂ ਧੀਆਂ ਹੋਣ ਕਰਕੇ ਸਕੀਆਂ ਭੈਣਾਂ ਸਨ। ਰਜੀ ਇਨ੍ਹਾਂ ਵਿਚੋਂ ਸਭ ਤੋਂ ਵਧ ਸੋਹਣੀ ਤੇ ਮਲੂਕ ਸੀ, ਜਿਸ ਲਈ ਚੰਦਰਮਾਂ ਇਸ ਨਾਲ ਬੜਾ ਪਿਆਰ ਕਰਦਾ ਸੀ ਤੇ ਬਾਕੀ ਪਤਨੀਆਂ ਵਲ ਉੱਕਾ ਧਿਆਨ ਨਹੀਂ ਸੀ ਦੇਂਦਾ। ਬਾਕੀ ਭੈਣਾਂ ਰਜੀ ਨਾਲ ਕੀਨਾ ਰਖਦੀਆਂ ਸਨ। ਉਹ ਸਭੇ, ਆਪਣੇ ਪਤੀ ਬਾਰੇ ਪਿਤਾ ਅਗੇ ਗਿਲੇ-ਸ਼ਿਕਵੇ ਕਰਦੀਆਂ ਰਹਿੰਦੀਆਂ। ਇੱਕ ਵਾਰ ਰਿਸ਼ੀ ਕਰੋਧ ਵਿਚ ਇਤਨਾ ਭੜਕ ਪਿਆ ਕਿ ਉਸ ਦੇ ਮੂੰਹੋਂ ਸਹਿਜ ਸੁਭਾਅ ਹੀ ਦੁਰ-ਅਸੀਸ ਨਿਕਲ ਗਈ, "ਜਿਸ ਮੇਰੀਆਂ ਬੱਚੀਆਂ ਨੂੰ ਇਤਨਾ ਮਾਨਸਿਕ ਕਸ਼ਟ ਦਿੱਤਾ ਹੋਇਆ ਏ, ਪ੍ਰਮਾਤਮਾ ਕਰੇ ਉਹ ਖ਼ੁਦ ਵੀ ਮਾਨਸਿਕ ਪੀੜਾਂ ਨਾਲ ਘੁਲਦਾ ਤੇ ਸੁੱਕਦਾ ਰਹੇ।" ਰਿਸ਼ੀ ਦੇ ਮੂੰਹੋਂ ਸ਼ਬਦ ਨਿਕਲਣ ਦੀ ਢਿੱਲ ਸੀ ਕਿ ਚੰਦਰਮਾਂ ਅਜਿਹੇ ਰੋਗ ਦਾ ਸ਼ਿਕਾਰ ਹੋ ਗਿਆ, ਜਿਸ ਨਾਲ ਦਿਨ-ਬ-ਦਿਨ ਉਸ ਦਾ ਸਰੀਰ ਖੁਰਨ ਲੱਗਾ। ਤੇਰਾਂ ਦਿਨ ਇਸੇ ਤਰ੍ਹਾਂ ਬੀਤ ਗਏ ਤੇ ਚੰਦਰਮਾਂ ਸੁੱਕਦਾ ਇੱਕ ਪਤਲੀ ਛਮਕ ਬਣ ਗਿਆ। ਚੰਦਰਮਾ ਦੀ ਇਹ ਦੁਰਦਸ਼ਾ ਵੇਖ ਰਜੀ ਬੜੀ ਰੋਈ ਤੇ ਉਹ ਆਪਣੀਆਂ ਸਭਨਾ ਭੈਣਾਂ ਨੂੰ ਸੱਦ ਲਿਆਈ। ਚੰਦਰਮਾਂ ਦੀ ਇਹ ਅਵਸਥਾ ਵੇਖ ਸਭ ਪਤਨੀਆਂ ਡੁਸਕਣ ਲੱਗੀਆਂ ਤੇ ਰੋਂਦੀਆਂ ਪਿੱਟਦੀਆਂ ਰਿਸ਼ੀ ਕੋਲ ਗਈਆਂ। ਉਨ੍ਹਾ ਪਿਓ ਦੇ ਪੈਰ ਪਕੜ ਕੇ ਤਰਲੇ ਕੀਤੇ ਕਿ ਉਹ ਕਿਸੇ ਤਰ੍ਹਾਂ ਆਪਣਾ ਸਰਾਪ ਵਾਪਸ ਲੈ ਲਏ।

"ਰਿਸ਼ੀ ਦੇ ਮੂੰਹੋਂ ਨਿਕਲੇ ਵਚਨ ਵਾਪਸ ਨਹੀਂ ਹੋ ਸਕਦੇ।" ਪਿਤਾ ਨੇ ਆਪਣੀਆਂ ਧੀਆਂ ਦਾ ਦੁੱਖ ਅਨੁਭਵ ਕਰਦਿਆਂ ਕਿਹਾ, "ਮੈਂ ਇਹ ਸਰਾਪ ਵਾਪਸ ਤਾ ਨਹੀਂ ਲੈ ਸਕਦਾ, ਹਾਂ, ਇਸ ਦੀ ਸ਼ਿੱਦਤ ਨੂੰ ਘਟਾ ਸਕਦਾ ਹਾਂ। ਅੱਗੋਂ ਹਰ ਮਹੀਨੇ ਪਹਿਲੇ ਪੰਦਰ੍ਹਾ ਦਿਨ ਚੰਦਰਮਾਂ ਲੂਣ ਦੀ ਡਲੀ ਵਾਂਗ ਖੁਰਦਾ ਰਹੇਗਾ ਤੇ ਫਿਰ ਪੰਦਰ੍ਹਾ ਦਿਨ ਪੂਰੇ ਤੇਜ ਵਿਚ ਵਧਦਾ ਮੁੜ ਨਵਾਂ ਨਰੋਆ ਹੋ ਜਾਵੇਗਾ। ਪੂਰਨ ਹੋ ਕੇ ਫਿਰ ਘਟਣਾ ਸ਼ੁਰੂ ਕਰ ਦੇਵੇਗਾ, ਇਹ ਚੱਕਰ ਰਹਿੰਦੀ ਦੁਨੀਆਂ ਤਕ ਚਲਦਾ ਰਹੇਗਾ।" ਸੋ, ਇਸ ਸਰਾਪ ਕਾਰਨ ਚੰਨ ਹਮੇਸ਼ਾਂ ਘਟਦਾ ਵਧਦਾ ਰਹਿੰਦਾ ਹੈ। ਪੁਰਾਣਾਂ ਅਨੁਸਾਰ ਇਸ ਰਿਸੀ ਦਾ ਨਾਉਂ ਦੱਖਸ ਹੈ ਤੇ ਚੰਦਰਮੇ ਦੀ ਮਨ-ਭਾਉਂਦੀ ਪਤਨੀ ਰੋਹਨੀ ਹੈ। ਅਸਲ ਵਿਚ ਚੰਦਰਮਾ ਅਕਾਸ਼ ਮੰਡਲ ਵਿਚ ਵਿਚਰਦਾ ਹੋਇਆ 27 ਖਿਤੀਆਂ ਅਥਵਾ ਘਰਾ ਵਿਚੋਂ ਲੰਘਦਾ ਹੈ। ਲੋਕ-ਕਲਪਨਾ

ਨੇ 27 ਖਿਤੀਆਂ ਨੂੰ ਉਸ ਦੀਆਂ ਪਤਨੀਆਂ ਮਿਥ ਕੇ, ਉਸ ਦੇ ਵਧਣ ਘਟਣ ਦੀ ਗਤੀ ਨੂੰ ਪਤਨੀਆਂ ਨਾਲ ਕੀਤੀ ਬਦ-ਸਲੂਕੀ ਦਾ ਨਤੀਜਾ ਮੰਨ ਕੇ, ਇਸ ਪੁਰਾਣ-ਕਥਾ ਨੂੰ ਸਿਰਜ ਲਿਆ ਹੈ।

## ਤਾਰੇ

ਤਾਰੇ ਸਦੀਵ ਕਾਲ ਤੋਂ ਹੀ ਸਾਡੇ ਭਾਵਾਂ ਨੂੰ ਟੁੰਬਦੇ ਤੇ ਮਨ ਨੂੰ ਹੁਲਾਸ ਦੇਂਦੇ ਆ ਰਹੇ ਹਨ। ਮੁੱਢ ਕਦੀਮ ਤੋਂ ਹੀ, ਮਨੁੱਖ, ਇਹ ਜਾਣਨ ਲਈ ਬਿਹਬਲ ਰਿਹਾ ਕਿ ਇਹ ਟਿਮਟਿਮਾਂਦੇ ਤਾਰੇ ਕੀ ਚੀਜ਼ ਹਨ, ਜੋ ਸੂਰਜ ਦੇ ਛੁਪਦਿਆਂ ਸਾਰ ਅਕਾਸ਼ ਤੇ, ਖਿਲਾਂ ਵਾਂਗ ਖਿੜ ਜਾਂਦੇ ਹਨ। ਤਾਰਿਆਂ ਬਾਰੇ ਕਈ ਸਵਾਦਲੀਆਂ ਕਥਾਵਾਂ ਲੋਕਾਂ ਵਿਚ ਪ੍ਰਚਲਤ ਹਨ।ਲੋਕਾਂ ਦਾ ਨਿਸਚਾ ਹੈ ਕਿ ਮਹਾਨ ਪੁਰਸ਼ ਤੇ ਰਿਸ਼ੀ ਮੁਨੀ ਚੋਲਾ ਤਿਆਗਣ ਪਿਛੋਂ, ਆਕਾਸ਼ ਮੰਡਲ ਵਿਚ ਉੱਚੀ ਥਾਂ ਪ੍ਰਾਪਤ ਕਰਦੇ ਹਨ ਤੇ ਰਹਿੰਦੀ ਦੁਨੀਆਂ ਤਕ ਤਾਰੇ ਬਣ ਕੇ ਚਮਕਦੇ ਰਹਿੰਦੇ ਹਨ।

ਆਕਾਸ਼ ਮੰਡਲ ਵਿਚ ਸਾਡਾ ਧਿਆਨ ਧਰੂ ਤਾਰਾ ਤੇ ਮੰਜੀ ਵਾਂਗ ਵਿਖਾਈ ਦੇਂਦੇ ਸੱਤ ਤਾਰੇ ਵਧੇਰੇ ਖਿਚਦੇ ਹਨ। ਸੱਤਾਂ ਤਾਰਿਆਂ ਦੇ ਅਨੂਠੇ ਝੁਰਮਟ ਨੂੰ ਸਪਤ-ਰਿਸੀ ਕਿਹਾ ਜਾਂਦਾ ਹੈ। ਇਹ ਸੱਤੇ ਤਾਰੇ ਪੁਰਾਣ-ਧਾਰਾ ਅਨੁਸਾਰ ਉਹ ਸੱਤ ਕਰਨੀ ਵਾਲੇ ਰਿਸ਼ੀ ਹਨ, ਜੋ ਰਾਜਾ ਦਸ਼ਰਥ ਦੇ ਸਮੇਂ ਹੋਏ। ਸਮਕਾਲੀ ਹੋਣ ਕਰ ਕੇ, ਪ੍ਰਲੋਕ ਸਿਧਾਰਨ ਪਿੱਛੋਂ, ਇਨ੍ਹਾ ਸਭਨਾਂ ਨੂੰ ਆਕਾਸ਼ ਮੰਡਲ ਵਿਚ ਇੱਕ ਦੂਜੇ ਦੇ ਨੇੜੇ ਹੀ ਆਦਰਯੋਗ ਸਥਾਨ ਮਿਲਿਆ। ਰਾਮਾਇਣ ਵਿਚ ਇਨ੍ਹਾਂ ਸੱਤਾਂ ਰਿਸ਼ੀਆਂ ਦੀ ਜੀਵਨ-ਕਥਾ ਵਿਸਥਾਰ ਨਾਲ ਦਿੱਤੀ ਮਿਲਦੀ ਹੈ ਤੇ ਇਨ੍ਹਾਂ ਦੇ ਨਾਉਂ ਹਨ—ਕੇਸ਼ਪ, ਅੱਤਰੀ, ਵਿਸਿਸਠ, ਵਿਸਵਾਮਿਤ੍ਰ, ਗੋਤਮ, ਜਮਦਾਗਨੀ ਤੇ ਭਾਰਦਵਾਜ।

ਧਰੂ ਤਾਰਾ ਆਕਾਸ਼ ਵਿਚ ਸਦਾ ਅਟਲ ਰਹਿੰਦਾ ਹੈ। ਕਹਿੰਦੇ ਹਨ, ਧਰੂ ਭਗਤ ਨੂੰ ਧਰਤੀ ਉਤੇ ਕੀਤੇ ਤੱਪ ਤੇ ਭਗਤੀ ਕਾਰਨ ਇਹ ਅਟਲ ਪਦਵੀ ਪ੍ਰਾਪਤ ਹੋਈ। ਧਰੂ ਰਾਜਾ ਉਤਾਨਪਾਦ ਦੀ ਵੱਡੀ ਰਾਣੀ ਸੁਨੀਤੀ ਦਾ ਪੁੱਤਰ ਸੀ, ਜੋ ਬੜੀ ਸੁਸੀਲ ਤੇ ਲਿੱਸੇ ਸੁਭਾਵ ਦੀ ਸੀ। ਉਤਾਨਪਾਦ ਦੀ ਦੂਜੀ ਪਤਨੀ ਸੁਰੁਚੀ ਬੜੀ ਹੰਕਾਰਨ ਸੀ। ਉਸ ਨੇ ਆਪਣੀ ਸੌਂਕਣ ਸੁਨੀਤੀ ਨਾਲ ਬੁਰਾ ਵਰਤਾਰਾ ਕਰ ਕੇ, ਉਸ ਨੂੰ ਮਹਿਲੋਂ ਕੱਢਵਾ ਦਿੱਤਾ। ਸੁਰੁਚੀ ਨੇ, ਰਾਜੇ ਉਤਾਨਪਾਦ ਨੂੰ, ਪੂਰੀ ਤਰ੍ਹਾਂ ਆਪਣੇ ਵਸ ਕੀਤਾ ਹੋਇਆ ਸੀ ਤੇ ਰਾਜਾ ਉਸ ਦੀਆਂ ਉਂਗਲਾ ਤੇ ਪੁਤਲੀ ਵਾਂਗ ਨੱਚਦਾ ਸੀ। ਜਦੋਂ ਧਰੂ ਵੱਡਾ ਹੋਇਆ, ਤਾਂ ਉਸ ਨੇ ਮਾ ਤੋਂ ਆਪਣੇ ਪਿਤਾ ਬਾਰੇ ਪੁੱਛਿਆ। ਧਰੂ ਨੂੰ ਜਦੋਂ ਪਤਾ ਲੱਗਾ ਕਿ ਉਸ ਦਾ ਪਿਤਾ ਦੇਸ ਦਾ ਰਾਜਾ ਹੈ, ਤਾਂ ਧਰੂ ਦੇ ਮਨ ਵਿਚ, ਰਾਜੇ ਨੂੰ ਮਿਲਣ ਦੀ ਇੱਛਾ ਜਾਗੀ। ਸੁਨੀਤੀ ਦੀ ਆਗਿਆ ਲੈ ਕੇ, ਧਰੂ ਉਤਾਨਪਾਦ ਨੂੰ ਦਰਬਾਰ ਵਿਚ ਮਿਲਣ ਗਿਆ। ਉਤਾਨਪਾਦ ਆਪਣੇ ਪੁੱਤਰ ਨੂੰ ਮਿਲ ਕੇ ਬੜਾ ਖ਼ੁਸ ਹੋਇਆ ਤੇ ਉਸ ਨੂੰ ਗੋਦੀ ਵਿਚ ਲੈ ਕੇ ਲਾਡ ਮਲ੍ਹਾਰ ਕਰਨ ਲੱਗਾ। ਗੋਲੀਆਂ ਨੇ ਸੁਰੁਚੀ ਨੂੰ ਜਾ ਖਬਰ ਦਿੱਤੀ ਤੇ ਸੁਣਦੇ ਸਾਰ ਉਸ ਨੂੰ ਚਹੁੰ-ਕਪੜੀਂ ਅੱਗ ਲੱਗ ਗਈ। ਉਸ ਨੇ ਰਾਜੇ ਨੂੰ ਫਿਟਕਾਰਿਆ ਤੇ ਧਰੂ ਨੂੰ ਬਾਹੋਂ ਖਿੱਚ ਕੇ, ਮਹਿਲਾਂ ਤੋਂ ਬਾਹਰ ਕੱਢ ਦਿੱਤਾ। ਧਰੂ ਰੋਂਦਾ ਹੋਇਆ ਘਰ ਆਇਆ ਤੇ ਸਾਰੀ ਗੱਲ ਮਾ ਨੂੰ ਸੁਣਾ ਕੇ ਪੁੱਛਣ ਲੱਗਾ ਕਿ ਉਹ ਸੰਸਾਰ ਵਿਚ ਕਿਵੇਂ ਆਦਰ ਮਾਣ ਪ੍ਰਾਪਤ

ਕਰ ਸਕਦਾ ਹੈ। ਮਾਂ ਨੇ ਦੱਸਿਆ ਕਿ ਬ੍ਰਹਿਮੰਡ ਦੇ ਸਵਾਮੀ ਨਾਰਾਇਣ ਦੀ ਭਗਤੀ ਕਰਨ ਨਾਲ, ਸਭ ਦੁੱਖ ਦੂਰ ਹੋ ਜਾਂਦੇ ਹਨ। ਧਰੂ ਨੇ ਜੰਗਲ ਵਿਚ ਜਾ ਕੇ ਧੁੱਪ, ਮੀਂਹ ਤੇ ਹਨੇਰੀਆਂ ਦੀ ਪਰਵਾਹ ਨਾ ਕਰਦਿਆਂ ਕਰੜੀ ਸਾਧਨਾ ਕੀਤੀ। ਇੰਦਰ ਨੇ ਇਸ ਦੀ ਤਪੱਸਿਆ ਨੂੰ ਭੰਗ ਕਰਨਾ ਚਾਹਿਆ, ਪਰ ਸਫ਼ਲ ਨਾ ਹੋਇਆ। ਅਖ਼ੀਰ, ਧਰੂ ਦੀ ਭਗਤੀ ਭਾਵਨਾ ਉਤੇ ਖ਼ੁਸ ਹੋ ਕੇ ਵਿਸ਼ਨੂੰ ਭਗਵਾਨ ਪ੍ਰਗਟ ਹੋਏ ਤੇ ਵਰ ਬਖ਼ਸ਼ਿਆ : "ਬੇਟਾ ਜਿਵੇਂ ਤੂੰ ਭਗਤੀ ਦੇ ਮਾਰਗ ਵਿਚ ਸਥਿਰ ਤੇ ਦ੍ਰਿੜ੍ਹ ਰਿਹਾ ਹੈਂ, ਲੱਖਾਂ ਤਕਲੀਫ਼ਾਂ ਝਾਗ ਕੇ ਵੀ ਡੋਲਿਆ ਨਹੀਂ, ਇਵੇਂ ਹੀ ਤੂੰ ਅਕਾਸ ਮੰਡਲ ਵਿਚ ਰਹਿੰਦੀ ਦੁਨੀਆਂ ਤਕ ਅਟਲ ਤੇ ਅਡੋਲ ਤਾਰਾ ਬਣ ਕੇ ਚਮਕਦਾ ਰਹੇਂਗਾ।" ਪਰਲੋਕ ਸਿਧਾਰਨ ਪਿਛੋਂ ਧਰੂ ਅਕਾਸ਼ ਮੰਡਲ ਵਿਚ ਤਾਰਾ ਬਣ ਕੇ ਚਮਕਣ ਲੱਗਾ।

ਆਕਾਸ਼ ਵਿਚ ਨਿੱਕੇ ਨਿੱਕੇ ਤਾਰਿਆਂ ਦਾ ਦਰਿਆ ਦੀ ਧਾਰਾ ਵਰਗਾ ਇੱਕ ਝੁਰਮਟ ਵਿਖਾਈ ਦੇਂਦਾ ਹੈ। ਉਸ ਨੂੰ ਆਕਾਸ਼ ਗੰਗਾ, ਦੂਧੀਆ ਰਾਹ, ਗਊ-ਧੂਲੀ ਆਦਿ ਕਈ ਨਾਵਾਂ ਨਾਲ ਯਾਦ ਕੀਤਾ ਜਾਂਦਾ ਹੈ। ਕਈ ਮਖੌਲ ਨਾਲ ਇਸ ਨੂੰ 'ਛੜਿਆਂ ਦਾ ਰਾਹ' ਵੀ ਕਹਿੰਦੇ ਹਨ, ਕਿਉਂ ਜੋ ਪਰਲੋਕ ਜਾਣ ਪਿਛੋਂ, ਇਸੇ ਰਸਤੇ ਤੋਂ ਲੰਘ ਕੇ ਛੜੇ ਸਵਰਗ ਲੋਕ ਨੂੰ ਜਾਦੇ ਮੰਨੇ ਜਾਂਦੇ ਹਨ। ਇੱਕ ਪੁਰਾਣ-ਕਥਾ ਅਨੁਸਾਰ ਤਾਰਿਆਂ ਦਾ ਇਹ ਪ੍ਰਵਾਹ ਆਕਾਸ਼ ਵਿਚ ਵਗ ਰਹੀ ਦੈਵੀ ਗੰਗਾ ਦੀ ਧਾਰਾ ਹੈ। ਧਰਤੀ ਉਤੇ ਵਗਦੀ ਗੰਗਾ ਇਸੇ ਦਾ ਹੀ ਸਰੂਪ ਮੰਨੀ ਜਾਦੀ ਹੈ। ਇੱਕ ਹੋਰ ਮਿੱਥ ਅਨੁਸਾਰ ਜਦੋਂ ਕ੍ਰਿਸਨ ਗਊਆਂ ਦਾ ਵਗ ਚਰਾ ਕੇ ਆਥਣ ਨੂੰ ਬੈਕੁੰਠ ਵਲ ਵਾਪਸ ਮੁੜਦੇ ਹਨ, ਤਾਂ ਗਊਆਂ ਦੇ ਖੁਰਾ ਨਾਲ ਉਠੀ ਧੂੜ ਆਕਾਸ ਵਿਚ ਚਮਕਦੀ ਹੈ। ਕਈਆ ਦਾ ਵਿਸਵਾਸ ਹੈ ਕਿ ਮਰਨ ਪਿਛੋਂ ਪ੍ਰਾਣੀ ਇਸੇ ਮਾਰਗ ਤੋਂ ਸਵੱਰਗ ਲੋਕ ਨੂੰ ਜਾਂਦਾ ਹੈ।

## ਮੀਂਹ ਤੇ ਬਿਜਲੀ

ਆਦਿਮ ਮਨੁੱਖ ਲਈ ਮੀਂਹ ਦਾ ਵਸਣਾ ਤੇ ਬਿਜਲੀ ਦਾ ਲਿਸ਼ਕਣਾ ਸਮਝ ਤੋਂ ਪਰ੍ਹੇ ਦੀਆਂ ਗੱਲਾਂ ਸਨ। ਇਨ੍ਹਾਂ ਦੋਹਾਂ ਪ੍ਰਾਕ੍ਰਿਤਕ ਨਜ਼ਾਰਿਆਂ ਪਿਛੇ ਉਹ ਕਿਸੇ ਦੈਵੀ ਸਕਤੀ ਦਾ ਹੱਥ ਮੰਨਦਾ ਸੀ। ਤੱਪਦੀ ਤੇ ਲੂਠੀ ਧਰਤੀ ਉਤੇ ਮੀਂਹ ਪੈਂਦਾ ਵੇਖ ਕੇ ਉਹ ਖ਼ੁਸੀ ਤੇ ਹੁਲਾਸ ਨਾਲ ਨੱਚ ਉਠਦਾ, ਪਰ ਬਿਜਲੀ ਦੀ ਡਰਾਉਣੀ ਗਰਜ ਤੇ ਲਿਸ਼ਕਾਰ ਉਸ ਨੂੰ ਕੰਬਾ ਦੇਂਦੀ। ਉਸ ਨੂੰ ਇਨ੍ਹਾਂ ਗੱਲਾਂ ਦੀ ਸਮਝ ਨਹੀਂ ਸੀ ਪੈਂਦੀ। ਉਸ ਨੇ ਆਪਣੀ ਜਗਿਆਸਾ ਨੂੰ ਖ਼ੁਰਾਕ ਦੇਣ ਲਈ, ਇਨ੍ਹਾਂ ਬਾਰੇ ਕੁਝ ਪੁਰਾਣ-ਕਥਾਵਾਂ ਘੜ ਲਈਆਂ, ਜੋ ਬੜੀਆਂ ਰੌਚਕ ਹਨ।

ਬੱਦਲਾ ਬਾਰੇ ਇਉਂ ਕਥਾ ਪ੍ਰਚਲਤ ਹੈ, ਇੱਕ ਰਿਸ਼ੀ ਕਿਸੇ ਜੰਗਲ ਵਿਚ ਬੈਠ ਕੇ ਘੋਰ ਤੱਪਸਿਆ ਕਰਿਆ ਕਰਦਾ ਸੀ। ਉਸ ਕੋਲ ਕੇਵਲ ਇਕੋ ਗੋਦੜੀ ਸੀ, ਜਿਸ ਵਿਚ ਵੰਨਾਂ ਵੰਨਾਂ ਦੀਆਂ ਟਾਕੀਆਂ ਜੜ੍ਹੀਆਂ ਹੋਈਆਂ ਸਨ। ਇਹੋ ਗੋਦੜੀ ਉਸ ਦੇ ਦੁੱਖ ਸੁੱਖ ਦੀ ਸਦੀਵੀ ਸਾਥਣ ਸੀ। ਹੱਡ ਭੰਨਵੀਂ ਸਰਦੀ ਦੇ ਦਿਨੀਂ ਉਹ ਇਸੇ ਗੋਦੜੀ ਨਾਲ ਆਪਣੇ ਸਰੀਰ ਨੂੰ ਢੱਕ ਕੇ ਨਿੱਘਾ ਕਰ ਲੈਂਦਾ। ਗਰਮੀਆਂ ਵਿਚ ਉਹ ਇਸ ਨੂੰ ਹੇਠਾਂ ਵਿੱਛਾ ਲੈਂਦਾ ਜਾਂ ਫਿਰ ਕਿਸੇ ਰੁੱਖ ਉਤੇ ਲਟਕਾ ਦੇਂਦਾ। ਇੱਕ ਵਾਰ ਬੜੇ ਕਹਿਰਾਂ ਦੀ ਗਰਮੀ ਪਈ। ਸਾਰੀ ਧਰਤੀ ਤਾਂਬੇ ਵਾਂਗ ਤੱਪ ਗਈ ਤੇ ਸਾਰੀ ਬਨਸਪਤੀ ਝੁਲਸ ਗਈ। ਰਿਸ਼ੀ

ਖੁੱਲ੍ਹੇ ਆਕਾਸ਼ ਹੇਠ ਪਹਿਲਾ ਵਾਂਗ ਹੀ ਬੈਠਾ ਘੋਰ ਤੱਪਸਿਆ ਕਰਦਾ ਰਿਹਾ। ਗਰਮੀ ਨਾਲ ਉਸ ਦਾ ਸਾਰਾ ਸਰੀਰ ਲੂਸਿਆ ਗਿਆ। ਇਹ ਕਹਿਰ ਰਿਸ਼ੀ ਦੀ ਗੋਦੜੀ ਤੋਂ ਜਰਿਆ ਨਾ ਗਿਆ ਤੇ ਉਹ ਬੱਦਲਾਂ ਦਾ ਰੂਪ ਧਾਰ ਸੂਰਜ ਅਗੇ ਜਾ ਖਲੋਤੀ, ਉਸੇ ਪਲ ਸੂਰਜ ਦੀ ਤੱਪਸ਼ ਘਟ ਗਈ। ਉਦੋਂ ਤੋਂ ਇਹ ਗੋਦੜੀ ਆਕਾਸ਼ ਮੰਡਲ ਵਿਚ ਬੱਦਲਾਂ ਦਾ ਰੂਪ ਧਾਰ ਕੇ, ਉਡਦੀ ਰਹਿੰਦੀ ਹੈ।

ਬੱਦਲਾਂ ਵਿਚ ਲਿਸ਼ਕਦੀ ਤੇ ਤੜਪਦੀ ਬਿਜਲੀ, ਪੁਰਾਣ-ਕਥਾ ਅਨੁਸਾਰ ਯਸ਼ੋਧਰਾਂ ਦੀ ਬੱਚੀ ਦਾ ਦੈਵੀ ਸਰੂਪ ਅਥਵਾ ਪ੍ਰਕਾਸ਼ ਹੈ, ਜਿਸ ਨੂੰ ਕੰਸ ਨੇ ਦੇਵਕੀ ਦੀ ਔਲਾਦ ਸਮਝ ਕੇ, ਪੱਥਰਾਂ ਨਾਲ ਪਟਕਾ ਕੇ ਮਾਰ ਦਿੱਤਾ ਸੀ। ਕੰਸ ਨੂੰ ਰਤਾ ਵੀ ਸ਼ਕ ਨਹੀਂ ਸੀ ਕਿ ਵਾਸੁਦੇਵ ਕ੍ਰਿਸ਼ਨ ਨੂੰ ਰਾਤੋ ਰਾਤ ਯਸ਼ੋਧਰਾ ਦੀ ਬੱਚੀ ਨਾਲ ਵਟਾ ਲਿਆਇਆ ਹੈ। ਇਹ ਨਿਰਦੋਸ਼ ਬੱਚੀ, ਪੱਥਰ ਨਾਲ ਟੱਕਰਾਂਦਿਆਂ ਸਾਰ, ਬੱਦਲਾਂ ਦੇ ਨਾਲ ਪ੍ਰਗਟ ਹੋਣ ਲੱਗੀ। ਕਿਉਂ ਜੋ ਇਹ ਬੱਚੀ ਮਾਮੇ ਕੰਸ ਹੱਥੋਂ ਮਰੀ ਸੀ, ਇਸ ਲਈ ਲੋਕਾਂ ਦਾ ਨਿਸ਼ਚਾ ਬਣ ਗਿਆ ਕਿ ਆਕਾਸ਼ ਮੰਡਲ ਦੀ ਬਿਜਲੀ ਮਾਮੇ ਭਣੇਵੇਂ ਦੇ ਰਿਸ਼ਤੇ ਦੀ ਸਖ਼ਤ ਵੈਰਨ ਹੈ ਤੇ ਇਨ੍ਹਾਂ ਦੋਹਾਂ ਨੂੰ ਇਕੱਠਿਆਂ ਵੇਖ ਨਹੀਂ ਸੁਖਾਂਦੀ। ਜਦੋਂ ਬਿਜਲੀ ਆਕਾਸ਼ ਵਿਚ ਲਿਸ਼ਕ ਰਹੀ ਹੋਵੇ, ਤਾਂ ਮਾਮੇ ਭਣੇਵੇਂ ਦਾ ਇੱਕ ਛੱਤ ਹੇਠ ਇਕੱਠਾ ਬੈਠਣਾ ਠੀਕ ਨਹੀਂ ਸਮਝਿਆ ਜਾਂਦਾ। ਉਨ੍ਹਾਂ ਉਤੇ ਬਿਜਲੀ ਡਿੱਗਣ ਦਾ ਖ਼ਤਰਾ ਹੁੰਦਾ ਹੈ। ਇਸੇ ਤਰ੍ਹਾਂ ਕਹਿੰ ਦੇ ਭਾਂਡੇ ਉਤੇ ਵੀ ਬਿਜਲੀ ਦੇ ਡਿੱਗਣ ਦਾ ਡਰ ਹੁੰਦਾ ਹੈ, ਕਿਉਂ ਜੋ ਇਸ ਧਾਤ ਦਾ ਨਾਉਂ ਬਿਜਲੀ ਦੇ ਵੈਰੀ ਕੰਸ ਨਾਲ ਮੇਲ ਖਾਦਾ ਹੈ।

ਕੁਝ ਕੁ ਪੁਰਾਣ-ਕਥਾਵਾ ਪਸ਼ੂ ਪੰਛੀਆਂ, ਫੁੱਲਾਂ ਬੂਟਿਆਂ ਤੇ ਬਨਸਪਤੀ ਆਦਿ ਬਾਰੇ ਵੀ ਪ੍ਰਚਲਤ ਹਨ। ਮੋਰਾਂ ਬਾਰੇ ਕਿਹਾ ਜਾਦਾ ਹੈ ਕਿ ਇਨ੍ਹਾਂ ਦੇ ਪੈਰ ਪਹਿਲਾਂ ਬੜੇ ਸੁੰਦਰ ਹੁੰਦੇ ਸਨ ਤੇ ਕਬੂਤਰਾਂ ਦੇ ਪੈਰ ਬੜੇ ਕੋਝੇ। ਇੱਕ ਵਾਰ ਕਬੂਤਰ ਕਿਸੇ ਖ਼ਾਸ ਸਮਾਗਮ ਉਤੇ ਜਾਣ ਲੱਗਿਆ ਮੋਰਾਂ ਤੋਂ ਪੈਰ ਵਟਾ ਕੇ ਲੈ ਗਏ, ਜੋ ਉਨ੍ਹਾਂ ਅੱਜ ਤਕ ਨਹੀਂ ਮੋੜੇ। ਉਦੋਂ ਤੋਂ ਹੀ ਮੋਰ ਆਪਣੇ ਪੈਰ ਵੇਖ ਕੇ ਝੂਰਦਾ ਹੈ। ਤੋਤਿਆਂ ਬਾਰੇ ਵੀ ਇੱਕ ਪੁਰਾਣ-ਕਥਾ ਹੈ, ਕਿਸੇ ਤੀਵੀਂ ਨੇ ਖੇਤ ਵਿਚੋਂ ਲਾਲ ਸੂਹੀਆਂ ਤੇ ਹਰੀਆਂ ਮਿਰਚਾਂ ਤੋੜ ਕੇ ਕੋਠੇ ਉਤੇ ਸੁੱਕਣੇ ਪਾਈਆਂ। ਜ਼ੋਰ ਦੀ ਹਨੇਰੀ ਝੁਲੀ ਤੇ ਉਹ ਸਭ ਮਿਰਚਾਂ ਆਕਾਸ਼ ਵਿਚ ਉੱਡ ਗਈਆਂ, ਉਨ੍ਹਾਂ ਵਿਚ ਜਿੰਦ ਧੜਕਣ ਲੱਗ ਪਈ ਤੇ ਉਹ ਤੋਤੇ ਬਣ ਕੇ ਚਹਿਕਣ ਲੱਗੀਆਂ। ਗੁਲਹਿਰੀ ਦੀ ਪਿੱਠ ਉਤੇ ਜੋ ਕਾਲੀਆਂ ਧਾਰੀਆਂ ਹਨ, ਉਹ ਪੁਰਾਣ-ਕਥਾ ਅਨੁਸਾਰ, ਰਾਮ ਚੰਦਰ ਦੇ ਹੱਥਾਂ ਦੇ ਨਿਸ਼ਾਨ ਹਨ। ਗੁਲਹਿਰੀ ਨੇ ਸਮੁੰਦਰ ਉਤੇ ਪੁਲ ਬਣਾਉਣ ਸਮੇਂ, ਨਿੱਕੇ ਨਿੱਕੇ ਗੀਟੇ ਢੋਅ ਕੇ ਰਾਮ ਚੰਦਰ ਦੀ ਮਦਦ ਕੀਤੀ ਤੇ ਉਨ੍ਹਾਂ ਨੇ ਖ਼ੁਸ਼ ਹੋ ਕੇ ਇਸ ਦੀ ਪਿੱਠ ਉਤੇ ਹੱਥ ਫੇਰਿਆ ਤੇ ਇਹ ਲੀਕਾਂ ਉੱਕਰੀਆਂ ਗਈਆਂ। ਇਸੇ ਤਰ੍ਹਾਂ ਦੀਆਂ ਨਿੱਕੀਆਂ ਨਿੱਕੀਆਂ ਰੋਚਕ ਪੁਰਾਣ-ਕਥਾਵਾਂ ਫੁੱਲਾਂ ਤੇ ਬਨਸਪਤੀ ਬਾਰੇ ਵੀ ਪ੍ਰਚਲਤ ਹਨ, ਜਿਵੇਂ ਤੁਲਸੀ ਦੇ ਬੂਟੇ ਨੂੰ ਵਿਸ਼ਨੂੰ ਦੀ ਪਤਨੀ ਦੱਸਿਆ ਜਾਂਦਾ ਹੈ।

ਸਾਡਾ ਪੁਰਾਣ-ਕਥਾਵਾਂ ਦਾ ਭੰਡਾਰ ਭਾਵੇਂ ਬੜਾ ਅਮੀਰ ਹੈ, ਪਰ ਇਸ ਨੂੰ ਅਜੇ ਤਕ ਪੂਰੀ ਤਰ੍ਹਾਂ ਸੰਭਾਲਿਆ ਨਹੀਂ ਗਿਆ, ਜਿਸ ਕਰਕੇ ਅਨੇਕ ਪੁਰਾਣ-ਕਥਾਵਾਂ ਸਮੇਂ ਦੀ ਧੂੜ ਵਿਚ ਨਸ਼ਟ ਹੋ ਗਈਆਂ ਹਨ।

# 3. ਜਾਦੂ-ਟੂਣੇ ਤੇ ਧਰਮ

ਆਦਿ ਕਾਲ ਤੋਂ ਹੀ, ਮਨੁੱਖ ਵਿਚ, ਪ੍ਰਾਕ੍ਰਿਤਕ ਸ਼ਕਤੀਆਂ ਉਤੇ ਕਾਬੂ ਪਾਉਣ ਤੇ ਜੀਵਨ ਵਿਚ ਵਾਪਰਦੀਆਂ ਘਟਨਾਵਾਂ ਦੀ ਚਾਲ ਨੂੰ, ਆਪਣੀ ਮਰਜ਼ੀ ਅਨੁਕੂਲ ਕਰਨ ਦੀ ਇੱਛਾ ਬੜੀ ਪ੍ਰਬਲ ਰਹੀ ਹੈ। ਆਦਿਮ ਮਨੁੱਖ ਕੁਦਰਤ ਨੂੰ ਸਮਝਣੋਂ ਤਾਂ ਅਸਮਰਥ ਰਿਹਾ, ਪਰ ਲੰਮੇ ਤਜਰਬੇ ਪਿਛੋਂ ਉਸ ਦਾ ਇਹ ਵਿਸ਼ਵਾਸ ਬਣ ਗਿਆ ਕਿ ਉਹ ਟੂਣਿਆਂ, ਮੰਤਰਾਂ ਤੇ ਰੀਤਾਂ ਨਾਲ ਪਰਕਿਰਤੀ ਤੇ ਜੀਵਨ ਦੀ ਗਤੀ ਉਤੇ ਕਾਬੂ ਪਾ ਸਕਦਾ ਹੈ। ਇਸੇ ਵਿਸ਼ਵਾਸ ਤੋਂ ਜਾਦੂ ਤੇ ਟੂਣੇ ਨੇ ਜਨਮ ਲਿਆ।

ਜਾਦੂ ਇੱਕ ਕਲਾ ਹੈ, ਜੋ ਦੋ ਗੱਲਾਂ ਮਿੱਥ ਕੇ ਤੁਰਦੀ ਹੈ। ਇੱਕ ਇਹ ਕਿ ਪ੍ਰਕਿਰਤੀ ਵਿਚ ਹਰੇਕ ਕਾਰਣ ਕਿਸੇ ਕਾਰਜ ਨੂੰ ਜਨਮ ਦੇਂਦਾ ਹੈ ਤੇ ਇੱਕ ਘਟਨਾ ਪਿਛੋਂ ਦੂਜੀ ਘਟਨਾ ਬਿਨਾਂ ਕਿਸੇ ਦੈਵੀ ਜਾਂ ਅਧਿਆਤਮਕ ਸ਼ਕਤੀ ਦੇ ਦਖ਼ਲ ਤੋਂ ਆਪਣੇ ਆਪ ਸਹਿਜ ਰੂਪ ਵਿਚ ਹੀ ਵਾਪਰਦੀ ਹੈ। ਇਸ ਲਈ, ਜੇ ਮੰਤਰਾਂ, ਕਰਮ-ਕਾਂਡਾਂ ਤੇ ਰੀਤਾਂ ਨਾਲ ਕਾਰਣ ਪੈਦਾ ਕੀਤੇ ਜਾਣ, ਤਾਂ ਕਾਰਜ ਆਪੇ ਸਿੱਧ ਹੋ ਜਾਂਦਾ ਹੈ। ਦੂਜਾ, ਕਿਸੇ ਵਸਤੂ ਜਾਂ ਸਥਿਤੀ ਉਤੇ ਕਾਬੂ ਪਾ ਲੈਣ ਦਾ ਭਰਮ ਪੈਦਾ ਕਰਨ ਨਾਲ ਉਹ ਵਸਤੂ ਜਾਂ ਸਥਿਤੀ ਉਤੇ ਕਾਬੂ ਪਾ ਲੈਣ ਦਾ ਭਰਮ ਪੈਦਾ ਕਰਨ ਨਾਲ ਉਹ ਵਸਤੂ ਜਾਂ ਸਥਿਤੀ ਸਚਮੁੱਚ ਹੀ ਵਸ ਵਿਚ ਹੋ ਜਾਂਦੀ ਹੈ। ਮਿਸਾਲ ਲਈ, ਜੇ ਕੋਈ ਬਾਂਝ ਇਸਤ੍ਰੀ ਚਾਹੁੰਦੀ ਹੈ ਕਿ ਉਸ ਦੀ ਕੁੱਖ ਹਰੀ ਹੋ ਜਾਵੇ, ਤਾਂ ਉਹ ਕੁਝ ਮੰਤਰਾਂ ਦਾ ਜਾਪ ਕਰਦੀ ਹੋਈ ਕਪੜੇ ਦਾ ਇੱਕ ਗੁੱਡਾ ਬਣਾ ਕੇ, ਉਸ ਨੂੰ ਅਸਲੀ ਬੱਚੇ ਵਾਂਗ ਖਿਡਾਵੇ, ਦੁੱਧ ਪਿਲਾਵੇ ਤੇ ਲੋਰੀਆਂ ਦੇਵੇ। ਇਸ ਤਰ੍ਹਾਂ ਉਸ ਦੇ ਘਰ ਸੁੱਤੇ-ਸਿੱਧ ਬੱਚਾ ਜਨਮ ਲਏਗਾ। ਜੇ ਮੀਂਹ ਚਾਹੀਦਾ ਹੋਵੇ, ਤਾਂ ਬੱਦਲਾਂ ਦਾ ਸਵਾਂਗ ਭਰੋ, ਘਨਘੋਰ ਬੱਦਲਾਂ ਜਿਹੀ ਗੜਗੜਾਹਟ ਪੈਦਾ ਕਰੋ, ਵਸਦੀਆਂ ਬੂੰਦਾਂ ਨਾਲ ਮਿਲਦੀ ਜੁਲਦੀ ਆਵਾਜ਼ ਕੱਢੋ ਤੇ ਇੱਕ ਦੂਜੇ ਉਤੇ ਪਾਣੀ ਉਛਾਲੋ, ਇਸ ਤਰ੍ਹਾਂ ਨਕਲ ਕਰਨ ਨਾਲ ਮੀਂਹ ਵਸ ਪਏਗਾ। ਇਸ ਵਿਚਾਰ ਉੱਤੇ ਆਧਾਰਿਤ ਟੂਣੇ ਨੂੰ (Imitative magic) ਭੁਲਾਵਾਂ ਜਾਦੂ ਕਹਿੰਦੇ ਹਨ।

ਜਾਦੂ ਇਹ ਗੱਲ ਵੀ ਮਿੱਥ ਕੇ ਚਲਦਾ ਹੈ ਕਿ ਕਿਸੇ ਵਸਤੂ ਤੋਂ ਉਸ ਨਾਲੋਂ ਵੱਖ ਕੀਤਾ ਅੰਸ਼ ਹਮੇਸ਼ਾ ਮੂਲ ਦੇ ਨਾਲ ਅਭੇਦ ਰਹਿੰਦਾ ਹੈ। ਜਿਸ ਸਾਮਗਰੀ ਦਾ ਇੱਕ ਵਾਰ ਕਿਸੇ ਸ਼ਖ਼ਸ ਨਾਲ ਸੰਪਰਕ ਰਿਹਾ ਹੋਵੇ, ਉਹ ਸਰੀਰਕ ਤੌਰ ਤੇ ਉਸ ਸ਼ਖ਼ਸ ਨਾਲੋਂ ਵੱਖ ਹੋ ਜਾਵੇ, ਤਾਂ ਵੀ ਉਸ ਦਾ ਮੂਲ ਨਾਲ ਗੁਪਤ ਜਿਹਾ ਸੰਬੰਧ ਰਹਿੰਦਾ ਹੈ, ਜਿਵੇਂ ਨਹੁੰ ਜਾਂ ਸਿਰ ਦੇ ਵਾਲ ਕੱਟ ਦਿੱਤੇ ਜਾਣ, ਤਾਂ ਵੀ ਇਨ੍ਹਾਂ ਦਾ ਸੰਬੰਧ ਮੂਲ ਸ਼ਖ਼ਸ ਨਾਲੋਂ ਟੁੱਟਦਾ ਨਹੀ ਤੇ ਇਨ੍ਹਾਂ ਚੀਜ਼ਾਂ ਉਤੇ ਜੋ ਜਾਦੂ-ਟੂਣਾ ਕੀਤਾ ਜਾਵੇਗਾ, ਉਸ ਦਾ ਅਸਰ ਅਵੱਸ਼ ਉਸ ਸ਼ਖ਼ਸ ਉਤੇ ਪਏਗਾ, ਜਿਸ ਦੇ ਸਰੀਰ ਦਾ ਕਦੇ ਉਹ ਅੰਗ ਸਨ। ਇਸ ਸਿਧਾਂਤ ਉਤੇ ਆਧਾਰਿਤ ਜਾਦੂ ਨੂੰ ਲਾਗਵਾਂ ਜਾਦੂ (Contiguous magic) ਕਹਿੰਦੇ ਹਨ।

ਜਾਦੂ-ਟੂਣੇ ਦੀਆਂ ਕਈ ਕਿਸਮਾਂ ਹਨ, ਜਿਵੇਂ ਕਿਸੇ ਦੀ ਮੰਦੀ ਨਜ਼ਰ ਤੋਂ ਬਚਣ ਲਈ ਮਕਾਨ ਦੇ ਮੱਥੇ ਉਤੇ ਖ਼ਾਸ ਚਿੰਨ੍ਹ ਉੱਕਰਨੇ ਜਾਂ ਭੂਤ ਪ੍ਰੇਤ ਤੋਂ ਰੱਖਿਆ ਲਈ, ਬਾਂਹ ਉਤੇ ਤਵੀਤ ਬੰਨ੍ਹਣਾ। ਇਹ ਜਾਦੂ ਕਿਸੇ ਪ੍ਰਭਾਵ ਨੂੰ ਖੰਡਿਤ ਕਰਨ ਲਈ ਹੈ ਤੇ ਅਭਾਵਾਤਮਕ ਹੈ। ਇਸ ਦੇ ਉਲਟ ਭਾਵਾਤਮਕ ਜਾਦੂ ਹੈ, ਜੋ ਕਿਸੇ ਗੱਲ ਦੀ ਸਿੱਧੀ ਲਈ ਕੀਤਾ ਜਾਂਦਾ ਹੈ, ਮਿਸਾਲ ਲਈ ਜੇ ਕੋਈ ਗਭਰੂ ਕਿਸੇ ਮੁਟਿਆਰ ਨੂੰ ਆਪਣੇ ਜਾਲ ਵਿਚ ਫਾਹੁਣਾ ਚਾਹੁੰਦਾ ਹੈ, ਤਾਂ ਉਹ ਤਲਿਸਮਾਂ ਦੀ ਮਦਦ ਲੈਂਦਾ ਹੈ। ਜਿਹੜਾ ਜਾਦੂ ਭਾਈਚਾਰੇ ਜਾਂ ਜਾਤੀ ਸਮੂਹ ਦੇ ਭਲੇ ਲਈ ਕੀਤਾ ਜਾਵੇ, ਜਿਵੇਂ ਲੰਮੀ ਔੜ ਤੇ ਕਾਲ ਵੇਲੇ ਮੀਂਹ ਲਈ ਟੂਣੇ ਕਰਨੇ, ਉਹ ਚਿੱਟਾ ਜਾਦੂ ਅਖਵਾਉਂਦਾ ਹੈ। ਇਸ ਦੇ ਉਲਟ, ਜੋ ਜਾਦੂ ਨਿੱਜ ਦੇ ਭਲੇ ਵਾਸਤੇ ਜਾਂ ਕਿਸੇ ਦੂਜੇ ਸ਼ਖ਼ਸ ਨੂੰ ਸਰੀਰਕ ਜਾਂ ਮਾਨਸਕ ਕਸ਼ਟ ਦੇਣ ਲਈ ਕੀਤਾ ਜਾਵੇ, ਉਹ ਕਾਲਾ ਜਾਦੂ ਹੈ ਤੇ ਇਹ ਨਿੰਦਣ ਯੋਗ ਹੈ।

ਜਾਦੂ ਤੇ ਧਰਮ ਦਾ ਸੁਭਾਅ ਤੇ ਸਰੂਪ ਭਾਵੇਂ ਵੱਖੋ ਵੱਖਰਾ ਹੈ, ਪਰ ਇਨ੍ਹਾਂ ਵਿਚ ਇੱਕ ਸਾਂਝ ਵੀ ਹੈ। ਮਨੁੱਖ ਜਾਤੀ ਦੇ ਮਾਨਸਕ ਵਿਕਾਸ ਵਿਚ, ਜਾਦੂ ਤੇ ਧਰਮ ਦੋਵੇਂ ਦੋ ਮਹੱਤਵ ਪੂਰਵ ਪੜਾਅ ਰਹੇ ਹਨ। ਜਾਦੂ-ਟੂਣਾ ਧਰਮ ਦੇ ਹੇਠਲੇ ਰੱਦੇ ਹਨ। ਧਰਮ ਦੇ ਕਈ ਅੰਕੁਰ ਜਾਦੂ-ਟੂਣੇ ਵਿਚੋਂ ਹੀ ਫੁਟੇ ਹਨ। ਸਾਰੇ ਮਾਨਵ-ਵਿਗਿਆਨੀ ਜਾਦੂ ਨੂੰ ਧਰਮ ਦੀ ਪਉੜੀ ਮੰਨਦੇ ਹਨ ਅਤੇ ਉਨ੍ਹਾਂ ਅਨੁਸਾਰ ਹਰ ਉੱਨਤ ਜਾਤੀ ਧਰਮ ਦੇ ਉਪਰਲੇ ਡੰਡੇ ਉਤੇ ਪਹੁੰਚਣ ਤੋਂ ਪਹਿਲਾਂ, ਇਸੇ ਪੜਾਅ ਵਿਚੋਂ ਲੰਘੀ ਹੈ। ਮੁੱਢਲੀ ਆਦਿਮ ਅਵਸਥਾ ਵਿਚ ਧਰਮ ਤੇ ਜਾਦੂ ਆਪੋ ਵਿਚ ਲਹੂ ਮਾਸ ਵਾਂਗ ਰਚੇ ਹੋਏ ਸਨ। ਅੱਜ ਵੀ ਸੰਸਕ੍ਰਿਤੀ ਦੀ ਹੇਠਲੀ ਪੱਧਰ ਉਤੇ ਬੈਠੀਆਂ ਆਦਿਮ ਜਾਤੀਆਂ ਵਿਚ, ਧਰਮ ਤੇ ਜਾਦੂ-ਟੂਣਾ ਤਾਣੇ ਪੇਟੇ ਵਾਂਗ ਇੱਕ ਦੂਜੇ ਵਿਚ ਰਚੇ ਮਿਚੇ ਪਏ ਹਨ ਤੇ ਇਹ ਨਿਖੇੜਨਾ ਕਠਨ ਹੈ ਕਿ ਕਿਹੜੀ ਰੀਤ ਧਰਮ ਨਾਲ ਸੰਬੰਧਤ ਹੈ ਤੇ ਕਿਹੜੀ ਟੂਣੇ ਨਾਲ। ਸਾਂਹਸੀਆਂ, ਪੱਖੀਵਾਲਾਂ, ਚੰਦਰਾਂ ਤੇ ਨੱਟਾਂ ਆਦਿ ਪੱਛੜੀਆਂ ਜਾਤੀਆਂ ਵਿਚ, ਧਰਮ ਤੇ ਜਾਦੂ ਇੱਕ ਦੂਜੇ ਵਿਚ ਓਤ ਪੋਤ ਹਨ। ਮਾਨਸਿਕ ਤੇ ਸਾਂਸਕ੍ਰਿਤਕ ਪੱਖ ਤੋਂ ਵਿਗਸਤ ਜਾਤੀਆਂ ਵਿਚ ਵੀ ਜੋ ਧਾਰਮਕ ਤੇ ਸਮਾਜਕ ਰੀਤਾਂ ਸਮੁੱਚੇ ਜੀਵਨ ਪੈਟਰਨ ਦਾ ਅਨਿਖੜ ਅੰਗ ਹਨ, ਉਨ੍ਹਾਂ ਵਿਚੋਂ ਕੁਝ ਕੁ ਰੀਤਾਂ ਦੀਆਂ ਜੜ੍ਹਾਂ ਕਿਸੇ ਜਾਦੂ-ਟੂਣੇ ਦੇ ਕਰਮ-ਕਾਂਡ ਵਿਚ ਹਨ। ਇਸ ਲਈ ਇਥੇ ਧਰਮ ਤੇ ਜਾਦੂ ਦੇ ਸੁਭਾਅ ਤੇ ਸਰੂਪ ਉਤੇ ਵਿਚਾਰ ਕਰਨੀ ਕੁਥਾਂ ਨਹੀਂ ਹੋਵੇਗੀ।

ਜੀਵਨ ਵਿਚ ਵਾਪਰਦੀਆਂ ਘਟਨਾਵਾਂ ਦੇ ਕੁਦਰਤੀ ਪ੍ਰਵਾਹ ਨੂੰ ਰਹੱਸ ਪੂਰਣ ਤੇ ਅਲੌਕਿਕ ਸਾਧਨਾਂ ਨਾਲ ਪ੍ਰਭਾਵਿਤ ਕਰਨ ਜਾਂ ਪਰਕ੍ਰਿਤੀ ਅਥਵਾ ਪ੍ਰੇਤ-ਆਤਮਾਵਾਂ ਉਤੇ ਗੁੱਝੇ ਢੰਗ ਨਾਲ ਕਾਬੂ ਪਾ ਕੇ ਅਚੰਭਾ ਕਰ ਵਿਖਾਣ ਦੀ ਕਲਾ ਜਾਦੂ ਅਖਵਾਉਂਦੀ ਹੈ। ਜਾਦੂ ਵਿਚ ਵਿਸ਼ਵਾਸ ਰਖਣ ਵਾਲੇ ਪ੍ਰਾਕਿਰਤੀ ਨੂੰ ਅਚੇਤ ਤੇ ਵਿਅਕਤੀ ਰਹਿਤ ਮੰਨਦੇ ਹਨ ਅਤੇ ਉਨ੍ਹਾਂ ਦਾ ਨਿਸਚਾ ਹੈ ਕਿ ਪ੍ਰਕ੍ਰਿਤਕ ਸ਼ਕਤੀ ਉਤੇ ਗੁਪਤ ਸਾਧਨਾਂ ਤੇ ਮੰਤ੍ਰਾਂ ਟੂਣਿਆਂ ਨਾਲ ਦਬਾਅ ਪਾ ਕੇ, ਆਪਣੇ ਮੰਤਵ ਦੀ ਸਿੱਧੀ ਕੀਤੀ ਜਾ ਸਕਦੀ ਹੈ। ਇਸ ਦੇ ਉਲਟ, ਧਰਮ ਕਿਸੇ ਅਜਿਹੀ ਦੈਵੀ ਸ਼ਕਤੀ ਵਿਚ ਵਿਸ਼ਵਾਸ ਰਖਦਾ ਹੈ ਜਿਸ ਦਾ ਸਾਰੇ ਬ੍ਰਹਿਮੰਡ ਉਤੇ ਪੂਰਣ ਅਧਿਕਾਰ ਹੈ। ਧਰਮ ਵਿਚ, ਕਿਸੇ ਸੰਕਲਪ ਦੀ ਪੂਰਤੀ ਲਈ, ਦੈਵੀ ਸ਼ਕਤੀ ਦੀ ਉਪਾਸ਼ਨਾ ਕੀਤੀ ਜਾਂਦੀ ਹੈ ਅਤੇ ਉਸ ਨੂੰ ਸਿਮਰ ਤੇ ਧਿਆ ਕੇ ਅਰਜੋਈਆਂ ਨਾਲ ਪ੍ਰੇਰਿਆ ਜਾਂਦਾ ਹੈ। ਧਾਰਮਕ ਪ੍ਰਾਰਥਨਾਵਾਂ ਵਿਚ ਆਪਣੇ ਇਸ਼ਟ ਨੂੰ ਸਿਮਰ ਕੇ ਰਿਝਾਇਆ ਜਾਂਦਾ ਹੈ ਅਤੇ

ਸੰਕਲਪ ਪੂਰਤੀ ਦੀ ਸ਼ਕਤੀ ਕੇਵਲ ਇਸ਼ਟ ਦੀ ਬਖ਼ਸ਼ਸ਼ ਉਤੇ ਹੈ। ਪਰ ਜਾਦੂ-ਟੂਣੇ ਵਿਚ ਮੰਤਵ ਸਿੱਧੀ ਲਈ ਕਿਸੇ ਦੇਵੀ ਦੇਵਤੇ ਅਗੇ ਝੁੱਕਿਆ ਨਹੀਂ ਜਾਂਦਾ, ਨਾ ਹੀ ਕਿਸੇ ਅਗੇ ਅਰਜੋਈਆਂ ਕੀਤੀਆਂ ਜਾਂਦੀਆਂ ਹਨ। ਮੰਤਵ ਸਿੱਧੀ ਦੀ ਸ਼ਕਤੀ ਸਹਿਜ ਰੂਪ ਵਿਚ ਹੀ ਜਾਦੂ-ਟੂਣੇ ਵਿਚ ਰਚੀ ਹੋਈ ਮੰਨੀ ਜਾਂਦੀ ਹੈ, ਅਥਵਾ ਮੰਤਰ ਪੜ੍ਹਨ ਨਾਲ ਸਿੱਧੀ ਸੁਭਾਵਕ ਹੈ। ਇਨ੍ਹਾਂ ਗੱਲਾਂ ਨੂੰ ਮੁਖ ਰਖਦਿਆਂ ਜਾਦੂ, ਧਰਮ ਦੇ ਟਾਕਰੇ ਉਤੇ, ਨਿਰਮੂਲ ਤੇ ਕੱਪਟ ਹੈ। ਧਰਮ ਤੇ ਜਾਦੂ ਦੋਹਾਂ ਦੀ ਇਹ ਧਾਰਨਾ ਹੈ ਕਿ ਕੁਦਰਤ ਦੇ ਨੇਮ ਬਦਲੇ ਜਾ ਸਕਦੇ ਹਨ, ਇਹ ਨੇਮ ਧਰਮ ਅਰਾਧਨਾ ਨਾਲ ਬਦਲਣਾ ਚਾਹੁੰਦਾ ਹੈ, ਪਰ ਜਾਦੂ ਬਲ, ਜ਼ੋਰ ਤੇ ਗੁਪਤ ਸਾਧਨਾਂ ਨਾਲ। ਜਿਥੇ ਕੋਈ ਰੀਤ ਇਸ ਨਿਸਚੇ ਨਾਲ ਕੀਤੀ ਜਾਵੇ ਕਿ ਇਸ ਨੂੰ ਪੂਰਨ ਵਿਧੀ ਅਨੁਸਾਰ ਕਰਨ ਨਾਲ, ਕਿਸੇ ਇੱਛਾ ਦੀ ਸੁੱਤੇ ਸਿੱਧ ਹੀ ਪੂਰਤੀ ਹੋ ਜਾਵੇਗੀ, ਉਥੇ ਜਾਦੂ ਦੀ ਭਾਵਨਾ ਕੰਮ ਕਰਦੀ ਹੈ ਅਤੇ ਜਿਥੇ ਕੋਈ ਰੀਤ ਆਪਣੇ ਇਸ਼ਟ ਦੀ ਬਖ਼ਸ਼ਸ਼ ਨੂੰ ਪ੍ਰਾਪਤ ਕਰਨ ਲਈ ਕੀਤੀ ਜਾਵੇ, ਉਥੇ ਧਰਮ ਦੀ ਭਾਵਨਾ ਹੁੰਦੀ ਹੈ। ਜਾਦੂ ਦੀਆਂ ਰੀਤਾਂ ਨੂੰ ਟੂਣਾ-ਟਪਾ ਕਿਹਾ ਜਾਂਦਾ ਹੈ।

ਮਨੁੱਖ ਨੂੰ ਜਦੋਂ ਇਹ ਅਹਿਸਾਸ ਹੋਇਆ ਕਿ ਉਸ ਤੋਂ ਵੀ ਕੋਈ ਵੱਡੀ ਦੈਵੀ ਸ਼ਕਤੀ ਹੈ, ਜਿਸ ਦੇ ਵੱਸ ਵਿਚ ਬ੍ਰਹਿਮੰਡ ਦੀਆਂ ਪਰਕ੍ਰਿਤਕ ਸ਼ਕਤੀਆਂ ਹਨ, ਤਾਂ ਧਰਮ ਦਾ ਮੁੱਢ ਬੱਝਿਆ। ਆਰੰਭ ਵਿਚ ਧਰਮ ਤੇ ਜਾਦੂ ਇੱਕ ਦੂਜੇ ਦੇ ਨਾਲੋ ਨਾਲ ਚਲਦੇ ਰਹੇ। ਇਤਹਾਸਕ ਕਰਮ ਨੂੰ ਮੁਖ ਰਖਦਿਆਂ ਜਦੋਂ ਮਨੁੱਖ ਨੂੰ ਜਾਦੂ-ਟੂਣੇ ਦੀ ਵਿਫਲਤਾ ਅਨੁਭਵ ਹੋਈ, ਤਾਂ ਉਸ ਨੇ ਧਰਮ ਦਾ ਆਸਰਾ ਲਿਆ, ਪਰ ਲੋਕ ਜੀਵਨ ਵਿਚ ਇਸ ਤੋਂ ਉਲਟ ਗੱਲ ਵੇਖੀ ਗਈ ਹੈ। ਜਦੋਂ ਧਰਮ ਤੋਂ ਕੋਈ ਭਾਵਨਾ ਪੂਰੀ ਨਹੀਂ ਹੁੰਦੀ, ਤਾਂ ਜਾਦੂ-ਟੂਣੇ ਦੀ ਆੜ ਲਈ ਜਾਂਦੀ ਹੈ।

ਧਰਮ ਤੇ ਜਾਦੂ ਇੱਕ ਹੋਰ ਪੱਖੋਂ ਵੀ ਸੰਬੰਧਿਤ ਹਨ। ਲੋਕਾਂ ਦਾ ਵਿਸ਼ਵਾਸ ਹੈ ਕਿ ਕਰਣੀ ਵਾਲੇ ਸੰਤਾਂ ਤੇ ਮਹਾਂਪੁਰਸ਼ਾਂ ਦਾ ਪਰਕ੍ਰਿਤਕ ਸ਼ਕਤੀ ਉਤੇ ਕਾਬੂ ਹੁੰਦਾ ਹੈ। ਮਹਾਂਪੁਰਖਾਂ ਵਲੋਂ ਵਿਖਾਏ ਅਰੰਭੇ ਮੁਅਜਜ਼ੇ ਜਾਂ ਕਰਾਮਾਤ ਅਖਵਾਉਂਦੇ ਹਨ ਤੇ ਪੰਜਾਬ ਦੇ ਹਰ ਪ੍ਰਸਿੱਧ ਸੰਤ, ਭਗਤ, ਪੀਰ, ਜੋਗੀ ਤੇ ਗੁਰੂ ਬਾਰੇ ਪ੍ਰਚਲਤ ਸਾਖੀਆਂ ਵਿਚ ਅਜਿਹੇ ਮੁਅਜਜ਼ਿਆਂ ਦਾ ਜ਼ਿਕਰ ਆਉਂਦਾ ਹੈ। ਇਥੋਂ ਤਕ ਕਿ ਸਿੱਖ ਗੁਰੂ ਸਾਹਿਬਾਨ ਜਿਨ੍ਹਾਂ ਨੇ ਗੁਪਤ ਸ਼ਕਤੀਆਂ ਨੂੰ 'ਰਿਧਿ ਸਿੱਧਿ ਅਵਰਾ ਸਾਦ' ਕਹਿ ਕੇ ਨਿੰਦਿਆ ਹੈ, ਉਨ੍ਹਾਂ ਸੰਬੰਧੀ ਪ੍ਰਚਲਤ ਸਾਖੀਆਂ ਵਿਚ ਕਰਾਮਾਤਾਂ ਦਾ ਭਰਵਾਂ ਵਰਨਣ ਹੈ। ਜੋਗੀ ਤੇ ਸਿੱਧ ਹੱਠ-ਯੋਗ ਤੇ ਕਰੜੀ ਸਾਧਨਾ ਨਾਲ ਕਈ ਰਹੱਸਮਈ ਸ਼ਕਤੀਆਂ ਪ੍ਰਾਪਤ ਕਰਦੇ ਹਨ, ਜਿਨ੍ਹਾਂ ਨੂੰ ਰਿਧੀਆਂ ਸਿੱਧੀਆਂ ਕਹਿੰਦੇ ਹਨ। ਇਨ੍ਹਾਂ ਨਾਲ ਉਨ੍ਹਾਂ ਦਾ ਪਰਕਿਰਤੀ ਉਤੇ ਪੂਰਨ ਅਧਿਕਾਰ ਹੋ ਜਾਂਦਾ ਹੈ।

## ਸਥਾਨਕ ਦੇਵੀ ਦਿਉਤੇ

ਭਾਰਤ ਦੇ ਦੂਜੇ ਪ੍ਰਾਂਤਾਂ ਵਾਂਗ, ਪੰਜਾਬ ਵਿਚ ਵੀ ਹਿੰਦੂ ਵਿਸ਼ਨੂੰ, ਸ਼ਿਵ, ਗਣੇਸ਼ ਆਦਿ ਦੇਵਤਿਆਂ ਤੇ ਲੱਛਮੀ, ਪਾਰਬਤੀ, ਸਰਸਵਤੀ ਆਦਿ ਦੇਵੀਆਂ ਦੀ ਪੂਜਾ ਕਰਦੇ ਹਨ। ਪਰ ਪੁਰਾਣਕ ਦੇਵੀ ਦੇਵਤਿਆਂ ਤੋਂ ਬਿਨਾਂ ਕੁਝ ਦਿਉਤੇ ਵੀ ਪੂਜੇ ਜਾਂਦੇ ਹਨ ਜੋ ਨਿਰੋਲ ਸਥਾਨਕ ਹਨ। ਇਹ ਪਿੰਡਾਂ ਦੇ ਨਿੱਕੇ ਨਿੱਕੇ ਰੱਬ ਹਨ, ਜਿਨ੍ਹਾਂ ਉਤੇ ਲੋਕਾਂ ਦਾ ਪੱਕਾ ਨਿਸ਼ਚਾ ਹੈ ਅਤੇ ਦੁੱਖ, ਕਲੇਸ਼ ਜਾਂ ਭੀੜ ਸਮੇਂ ਉਹ ਵਧੇਰੇ ਕਰਕੇ ਇਨ੍ਹਾਂ ਦੀ ਹੀ ਸ਼ਰਣ ਲੈਂਦੇ ਹਨ।

ਫਿਰ ਲੋਕਾਂ ਦਾ ਪੱਕਾ ਨਿਸੱਚਾ ਹੈ ਕਿ ਭੀੜਾਂ ਵੇਲੇ ਪਤਿਆਣ ਨਾਲ ਇਹ ਦਿਉਤੇ ਉਨ੍ਹਾਂ ਨੂੰ ਇੰਜ ਬਹੁੜਦੇ ਹਨ, ਜਿਵੇਂ ਰੁੱਤ ਨਾਲ ਬੇਰੀਆਂ ਨੂੰ ਬੂਰ ਆ ਪੈਂਦਾ ਹੈ।

ਵੱਡੇ ਦੇਵੀ ਦੇਵਤਿਆਂ ਦੇ ਮੰਦਰ ਤਾਂ ਕਿਸੇ ਕਿਸੇ ਪਿੰਡ ਵਿਚ ਹੀ ਵੇਖਣ ਵਿਚ ਆਉਂਦੇ ਹਨ, ਪਰ ਸਥਾਨਕ ਦਿਉਤਿਆਂ ਦੀਆਂ ਮਾੜ੍ਹੀਆਂ, ਮਟੀਲੇ ਤੇ ਭੌਣ ਹਰ ਪਿੰਡ ਵਿਚ ਦੇਖੇ ਜਾ ਸਕਦੇ ਹਨ। ਇਹ ਮਾੜ੍ਹੀਆਂ ਦੋ ਕੁ ਹੱਥ ਉੱਚੀਆਂ ਇੱਟਾਂ ਦੀਆਂ ਬਣੀਆਂ ਹੁੰਦੀਆਂ ਹਨ, ਜਿਨ੍ਹਾਂ ਉਤੇ ਚੂਨਾ ਫੇਰਿਆ ਹੁੰਦਾ ਹੈ। ਉੱਪਰ ਅੰਡੇਦਾਰ ਗੁਲਾਈ ਹੁੰਦੀ ਹੈ। ਇਨ੍ਹਾਂ ਵਿਚ ਕੋਈ ਬੁੱਤ ਨਹੀਂ ਰੱਖਿਆ ਹੁੰਦਾ, ਸਿਰਫ਼ ਦੀਵਾ ਬਾਲ ਕੇ ਰਖਣ ਦੀ ਥਾਂ ਹੁੰਦੀ ਹੈ।

ਪਿੰਡਾਂ ਦੇ ਲੋਕ ਦੇ ਜਨਮ ਤੇ ਵਿਆਹ ਦੇ ਮੰਗਲ ਕਾਰਜਾਂ ਸਮੇਂ, ਫ਼ਸਲਾਂ ਦੀ ਬੀਜਾਈ ਜਾਂ ਵਾਢੀ ਤੋਂ ਪਹਿਲਾਂ ਅਤੇ ਕਈ ਹੋਰ ਮੌਕਿਆਂ ਉਤੇ ਇਨ੍ਹਾਂ ਮਟੀਲਿਆਂ ਉਤੇ ਪੂਜਾ ਲਈ ਜਾਂਦੇ ਹਨ ਤੇ ਜੋਤ ਜਗਾਣ ਦੇ ਨਾਲ ਨਾਲ ਬ੍ਰਾਹਮਣਾਂ ਨੂੰ ਭੋਜਨ ਵੀ ਦੇਂਦੇ ਹਨ।

ਇਹ ਸਥਾਨਕ ਦਿਉਤੇ ਕਈ ਵੰਨਗੀਆਂ ਦੇ ਹਨ। ਇਕ ਤਾਂ ਉਹ ਹਨ, ਜੋ ਚੰਦਰੀਆਂ ਰੂਹਾਂ, ਭੂਤਾਂ ਪ੍ਰੇਤਾਂ ਤੇ ਜਿੰਨਾਂ ਤੋਂ ਸਮੁੱਚੇ ਪਿੰਡ ਦੀ ਰੱਖਿਆ ਕਰਦੇ ਹਨ। ਦੂਜੇ ਉਹ ਹਨ, ਜਿਨ੍ਹਾਂ ਨੂੰ ਖ਼ੁਸ਼ ਰਖਣ ਨਾਲ ਖੇਤਾਂ ਦੀ ਪੈਦਾਵਾਰ ਤੇ ਪਿੰਡ ਦੀ ਖ਼ੁਸ਼ਹਾਲੀ ਵਿਚ ਵਾਧਾ ਹੁੰਦਾ ਹੈ। ਕੁਝ ਦੇਵੀਆਂ ਰੋਗਾਂ ਨਾਲ ਸੰਬੰਧਤ ਹਨ ਤੇ ਤੀਵੀਆਂ ਉਨ੍ਹਾਂ ਦੀ ਪੂਜਾ ਬੱਚਿਆਂ ਦੀ ਰੋਗਾਂ ਤੋਂ ਰੱਖਿਆ ਕਰਨ ਲਈ ਕਰਦੀਆਂ ਹਨ। ਕੁਝ ਦੇਵੀਆਂ ਤੇ ਦਿਉਤੇ ਬੜੇ ਖੁਣਸੀ ਤੇ ਖੋਰੀ ਹਨ। ਜੇ ਇਨ੍ਹਾਂ ਨੂੰ ਰਤੀ ਵੀ ਨਰਾਜ਼ ਕਰ ਲਿਆ ਜਾਵੇ, ਤਾਂ ਬਦਲੇ ਦੀ ਭਾਵਨਾ ਨਾਲ ਉਹ ਕਈ ਵਾਰ ਤਾਂ ਸਾਰੇ ਪਿੰਡ ਨੂੰ ਵੀ ਆਪਣੀ ਕਰੋਪੀ ਦਾ ਸ਼ਿਕਾਰ ਬਣਾ ਲੈਂਦੇ ਹਨ।

ਪੰਜਾਬੀਆਂ ਦੀ ਖ਼ੁਸ਼ਹਾਲੀ, ਵਧੇਰੇ ਕਰਕੇ, ਵਾਹੀ ਖੇਤੀ ਦੀ ਪੈਦਾਵਾਰ ਉਤੇ ਨਿਰਭਰ ਹੈ। ਜੇ ਪੈਦਾਵਾਰ ਚੋਖੀ ਹੋ ਜਾਵੇ, ਤਾਂ ਪੰਜਾਬ ਰਜਿਆ ਪੁਜਿਆ, ਜੇ ਮੀਂਹ ਨਾ ਪੈਣ ਜਾਂ ਖੇਤੀ ਉਤੇ ਗੜਿਆਂ ਦੀ ਮਾਰ ਪੈ ਜਾਵੇ, ਤਾਂ ਪੈਦਾਵਾਰ ਘੱਟ ਹੋਣ ਕਰ ਕੇ ਭੁੱਖ ਵਰਤ ਜਾਂਦੀ ਹੈ। ਕੁਝ ਸਥਾਨਕ ਦਿਉਤੇ ਅਜਿਹੇ ਵੇਲੇ ਬਹੁੜਦੇ ਹਨ। ਇਹ ਦਿਉਤੇ ਪਰਕਿਰਤਕ ਸ਼ਕਤੀਆਂ ਦਾ ਹੀ ਦੈਵੀ ਸਰੂਪ ਹਨ ਜਾਂ ਉਨ੍ਹਾਂ ਸ਼ਕਤੀਆਂ ਦਾ ਜੋ ਪੈਦਾਵਾਰ ਦੇ ਸੰਬੰਧ ਵਿਚ ਉਪਕਾਰੀ ਜਾਂ ਕਰੂਰ ਸਿੱਧ ਹੋ ਸਕਦੀਆਂ ਹਨ।

ਪੰਜਾਬੀਆਂ ਦਾ ਭੂਮੀ ਨਾਲ ਬੜਾ ਪਿਆਰ ਹੈ। ਭੂਮੀ ਉਨ੍ਹਾਂ ਲਈ ਅੰਨਦਾਤਾ ਹੀ ਨਹੀਂ, ਧਰਤੀ ਉਪਰ ਵਸਦੇ ਸਭ ਜੀਵਾਂ ਤੇ ਬਨਸਪਤੀ ਦੀ ਰੱਖਿਅਕ ਤੇ ਪਾਲਕ ਵੀ ਹੈ। ਇਸ ਲਈ, ਉਹ ਧਰਤੀ ਨੂੰ ਮਾਂ ਵਾਂਗ ਪੂਜਦੇ ਹਨ। ਧਰਤੀ ਮਾਤਾ ਨੂੰ 'ਧਰਨੀਂ' ਦੇਵੀ ਵੀ ਕਿਹਾ ਜਾਂਦਾ ਹੈ! ਉਸ ਦੀ ਕੋਈ ਮਾੜ੍ਹੀ ਜਾਂ ਪੂਜਾ ਦਾ ਸਥਾਨ ਨਹੀਂ ਸਿਰਜਿਆ ਜਾਂਦਾ ਅਤੇ ਨਾ ਹੀ ਇਸ ਦੀ ਕੋਈ ਮੂਰਤੀ ਬਣਾਈ ਜਾਂਦੀ ਹੈ, ਕਿਉਂ ਜੋ ਉਹ ਭੂਮੀ ਦੇ ਰੂਪ ਵਿਚ ਸਰਬ-ਵਿਆਪਕ ਹੈ। ਫਿਰ ਵੀ, ਕਈ ਪਿੰਡਾਂ ਵਿਚ ਕਿਸੇ ਪਵਿੱਤਰ ਦਰੱਖ਼ਤ ਹੇਠਾਂ ਪੱਥਰਾਂ, ਗੀਟਿਆਂ ਜਾਂ ਠੀਕਰੀਆਂ ਦੀ ਢੇਰੀ ਜਹੀ ਵੇਖਣ ਵਿਚ ਆਉਂਦੀ ਹੈ। ਇਹੋ 'ਧਰਨੀਂ' ਦੇਵੀ ਦਾ ਵਿਸ਼ੇਸ਼ ਸਥਾਨ ਹੁੰਦਾ ਹੈ। ਪਿੰਡ ਦੇ ਲੋਕ ਇਸੇ ਥਾਂ ਧਰਨੀ ਦੇਵੀ ਦੀਆਂ ਸੁੱਖਣਾਂ ਦੁੱਧ, ਫਲ ਤੇ ਅੰਨ ਭੇਟ ਕਰਦੇ ਹਨ।

'ਧਰਨੀਂ' ਦੇਵੀ ਨੂੰ ਕੋਈ ਹੋਰ ਰੂਪਾਂ ਵਿਚ ਵੀ ਭੇਟਾਂ ਚਾੜ੍ਹੀਆਂ ਜਾਂਦੀਆਂ ਹਨ। ਗਊ

ਮੱਝ ਚੋਣ ਲੱਗਿਆਂ ਪਹਿਲੀਆਂ ਪੰਜ ਸੱਤ ਧਾਰਾਂ ਧਰਤੀ ਉਤੇ ਮਾਰੀਆਂ ਜਾਂਦੀਆਂ ਹਨ। ਫ਼ਸਲਾਂ ਦੀ ਵਾਢੀ ਵੇਲੇ ਕੁਝ ਕੁ ਬੂਟੇ ਧਰਨੀ ਦੇਵੀ ਦੀ·ਭੇਟਾ ਵਜੋਂ ਛੱਡ ਦਿੱਤੇ ਜਾਂਦੇ ਹਨ ਤੇ ਪ੍ਰਾਰਥਨਾ ਕੀਤੀ ਜਾਂਦੀ ਹੈ, "ਹੇ ਧਰਨੀ ਮਾਈ, ਮਿਹਰ ਦੀ ਨਜ਼ਰ ਰਖੀਂ, ਅਗਲੇ ਵਰ੍ਹੇ ਦਬ ਕੇ ਮੀਹ ਵਸਾਈਂ ਤੇ ਭਰਪੂਰ ਫ਼ਸਲ ਦੇਵੀਂ।" ਨਵੇਂ ਮਕਾਨ ਦੀ ਨੀਹ ਰਖਣ ਲੱਗਿਆਂ, ਪਹਿਲਾਂ ਨਾਰੀਅਲ, ਸੰਧੂਰ, ਚਾਂਦੀ ਦੇ ਕੁਝ ਸਿੱਕੇ, ਮੋਤੀ, ਘੋਗੇ ਤੇ ਕੌਡੀਆਂ ਆਦਿ ਮੌਲੀ ਦੇ ਧਾਗੇ ਵਿਚ ਪਰੋ ਕੇ ਧਰਨੀ ਮਾਤਾ ਦੀ ਭੇਟ ਚਾੜ੍ਹੇ ਜਾਂਦੇ ਹਨ, ਤਾਂ ਜੋ ਇਥੇ ਵੱਸਣ ਵਾਲਿਆਂ ਉਤੇ ਧਰਤੀ ਮਾਤਾ ਦੀ ਬਖ਼ਸ਼ਸ਼ ਰਹੇ। ਪਹਿਲਿਆਂ ਵਿਚ ਮਹਿਲ ਮਾੜੀ ਉਸਾਰਨ ਲੱਗਿਆਂ ਜੀਵ ਅਥਵਾ ਪਸ਼ੂ ਦੀ ਬਲੀ ਦੇਣ ਦੀ ਪ੍ਰਥਾ ਸੀ।

ਲੋਕਾਂ ਦਾ ਨਿਸ਼ਚਾ ਹੈ ਕਿ ਧਰਤੀ ਮਾਤਾ ਹਰ ਮਹੀਨੇ ਸੱਤ ਦਿਨਾਂ ਲਈ ਸੌਂਦੀ ਹੈ। ਇਨ੍ਹਾਂ ਦਿਨਾਂ ਵਿਚ ਖ਼ੁਦਾਈ ਕਰਨੀ, ਹਲ ਵਾਹੁਣਾ, ਬੀਜਾਈ ਤੇ ਗੋਡੀ ਆਦਿ ਕਰਨੀ ਠੀਕ ਨਹੀਂ। ਧਰਤੀ ਮਾਤਾ ਦੀ ਨੀਂਦਰ ਖ਼ਰਾਬ ਹੋ ਜਾਂਦੀ ਹੈ। ਹਾਂ, ਜੇ ਅਜਿਹਾ ਕੋਈ ਕੰਮ ਪਹਿਲਾਂ ਛੂਹ ਰਖਿਆ ਹੋਵੇ, ਤਾਂ ਚਾਲੂ ਰਖਣ ਵਿਚ ਕੋਈ ਹਰਜ਼ ਨਹੀਂ। ਇਸ ਬਾਰੇ ਇੱਕ ਕਹਾਵਤ ਵੀ ਪ੍ਰਚਲਤ ਹੈ:

ਸੰਗਰਾਂਦ ਮਿਤੀ, ਦਿਨ ਪੰਜਵੀਂ
ਨਾਵੇਂ, ਸਤਵੇਂ, ਲੋਇ
ਦਸਵੀਂ, ਇਕੀਸਵੀਂ, ਚੋਬੀਸਵੀਂ
ਸਤ ਦਿਨ ਧਰਨੀ ਸੋਇ।

ਇਹ ਵਿਸ਼ਵਾਸ ਮੂਲ ਵਿਚ ਆਦਿਮ ਹੈ ਤੇ ਉਦੋਂ ਦੀ ਰਹਿੰਦ-ਅੰਸ਼ ਹੈ ਜਦੋਂ ਸਾਡੇ ਪੂਰਵਜ ਧਰਤੀ ਵਿਚ ਆਤਮਾ ਮੰਨ ਕੇ ਇਸ ਨੂੰ ਪੂਜਦੇ ਸਨ।

ਲੋਕਾਂ ਦਾ ਨਿਸਚਾ ਹੈ ਕਿ ਜਿਹੜਾ ਪ੍ਰਾਣੀ ਧਰਨੀ ਦੇਵੀ ਦੀ ਗੋਦ ਵਿਚ ਸੁਆਸ ਤਿਆਗਦਾ ਹੈ, ਧਰਨੀ ਦੇਵੀ ਉਸ ਦੀ ਅਗਲੇ ਲੋਕ ਵਿਚ ਰੱਖਿਆ ਕਰਨਾ ਆਪਣਾ ਕਰਤੱਵ ਸਮਝਦੀ ਹੈ। ਇਸੇ ਲਈ ਜਦੋਂ ਕੋਈ ਪ੍ਰਾਣੀ ਅੰਤਮ ਸੁਆਸਾਂ ਉਤੇ ਹੁੰਦਾ ਹੈ, ਤਾਂ ਉਸ ਨੂੰ ਮੰਜੇ ਤੋਂ ਉਤਾਰ ਕੇ, ਪ੍ਰਿਥਵੀ ਉਤੇ ਲਿਟਾ ਦਿੱਤਾ ਜਾਂਦਾ ਹੈ। ਕਹਿੰਦੇ ਹਨ, ਧਰਤੀ ਦੇਵੀ ਦੀ ਗੋਦ ਵਿਚ ਲੇਟਿਆਂ, ਚੰਦਰੀਆਂ ਰੂਹਾਂ ਨੇੜੇ ਨਹੀਂ ਢੁੱਕਦੀਆਂ । ਭੰਡਾਰੀ ਖਤ੍ਰੀਆਂ ਵਿਚ, ਜਣੇਪੇ ਦੇ ਦਿਨੀਂ ਜ਼ਣਨੀ ਨੂੰ ਧਰਤੀ ਉਤੇ ਸੁਲਾਣ ਦੀ ਰੀਤ ਪਿਛੇ ਇਹੋ ਭਾਵਨਾ ਹੈ।

ਪੰਜਾਬ ਦਾ ਇਕ ਪ੍ਰਸਿੱਧ ਦਿਉਤਾ 'ਖੇਤਰਪਾਲ' ਹੈ, ਜੋ ਖੇਤਾਂ ਵਿਚ ਵਸਦਾ ਤੇ ਖੇਤਾਂ ਦੀ ਰੱਖਿਆ ਕਰਦਾ ਹੈ। ਇਸ ਦੇਵਤੇ ਨੂੰ ਸਮੂਰਤ ਕਰਨ ਲਈ, ਇੱਕ ਉਚੇ ਲੰਮੇ ਤੇ ਹੱਥ ਕੁ ਚੌੜੇ ਪੱਥਰ ਉੱਪਰ, ਨੱਕ, ਅੱਖ ਤੇ ਮੂੰਹ ਬਣਾ ਕੇ, ਉਸਨੂੰ ਖੇਤਾਂ ਵਿਚ ਗੱਡ ਦਿੱਤਾ ਜਾਂਦਾ ਹੈ। ਖੇਤਾਂ ਵਿਚ, ਚਿੜੀਆਂ ਕਾਵਾਂ ਜਾਂ ਪਸ਼ੂਆਂ ਪੰਛੀਆਂ ਨੂੰ ਡਰਾਉਣ ਲਈ, ਬਾਂਸ ਦੇ ਡੰਡੇ ਉਤੇ, ਕਾਲੀ ਕੁੰਨੀ ਮੂਧੀ ਮਾਰ ਕੇ ਉਸ ਉਤੇ ਕੁਝ ਨੈਣ ਨਕਸ਼ ਉਲੀਕ ਕੇ ਡਰਨਾ ਜਿਹਾ ਗੱਡ ਦਿੱਤਾ ਜਾਂਦਾ ਹੈ, ਉਹ ਵੀ ਖੇਤਰਪਾਲ ਦਾ ਹੀ ਇਕ ਰੂਪ ਹੈ। ਵਾਢੀ ਵੇਲੇ ਖੇਤਰਪਾਲ ਨੂੰ ਪੂਜਣ ਦਾ ਵੀ ਰਵਾਜ ਹੈ ਤੇ ਪਹਿਲੀ ਭਰੀ ਖੇਤਰਪਾਲ ਨੂੰ ਹੀ ਭੇਟ ਕੀਤੀ ਜਾਂਦੀ ਹੈ। ਖੇਤਰਪਾਲ ਕੀੜਿਆਂ, ਚੂਹਿਆਂ ਤੇ ਪੰਛੀਆਂ ਤੋਂ ਬਿਨਾਂ ਚੰਦਰੀਆਂ ਰੂਹਾਂ ਤੋਂ ਵੀ, ਫ਼ਸਲਾਂ ਦੀ ਰਾਖੀ ਕਰਦਾ ਹੈ।

ਖੇਤਰਪਾਲ ਨਾਲ ਮਿਲਦਾ ਜੁਲਦਾ ਇਕ ਹੋਰ ਦਿਉਤਾ 'ਭੂਮੀਆਂ' ਹੈ। ਇਹ ਖੇਤਾਂ

ਤੋਂ ਬਿਨਾਂ ਉਸ ਸਾਰੀ ਭੂਮੀ ਦੀ ਵੀ ਰੱਖਿਆ ਕਰਦਾ ਹੈ, ਜਿਸ ਉੱਪਰ ਸਮੁੱਚਾ ਪਿੰਡ ਵਸਿਆ ਹੁੰਦਾ ਹੈ। ਇਹ ਉਪਜਾਇਕਤਾ ਦਾ ਵੀ ਦਿਉਤਾ ਹੈ ਤੇ ਇਸ ਦੀ ਪੂਜਾ ਕਰਨ ਨਾਲ ਧਰਤੀ ਦੀ ਉਪਜਾਊ ਸ਼ਕਤੀ ਵਧਦੀ ਮੰਨੀ ਜਾਂਦੀ ਹੈ। ਇਸ ਨੂੰ 'ਖੇੜਾ' ਵੀ ਕਿਹਾ ਜਾਂਦਾ ਹੈ। ਜਦੋਂ ਕੋਈ ਨਵਾਂ ਪਿੰਡ ਬੱਝਦਾ ਹੈ, ਤਾਂ ਪਿੰਡ ਦੀ ਨੀਂਹ ਰਖਣ ਵਾਲਾ ਮੁਖੀਆ ਸਭ ਤੋਂ ਪਹਿਲਾਂ ਉਥੇ ਆਪਣੇ ਕਿਸੇ ਵਡੇਰੇ ਦੀ ਸਮਾਧੀ ਬਣਾਉਂਦਾ ਹੈ, ਇਸੇ ਨੂੰ ਖੇੜਾ ਜਾਂ ਭੂਮੀਏ ਦੀ ਮਾੜ੍ਹੀ ਕਿਹਾ ਜਾਂਦਾ ਹੈ। ਇਸ ਮਾੜ੍ਹੀ ਤੋਂ ਪਹਿਲਾਂ ਪਿੰਡ ਵਿਚ ਕੋਈ ਘਰ ਨਹੀਂ ਬਣਾਇਆ ਜਾਂਦਾ।

ਕਈ ਪਿੰਡਾਂ ਵਿਚ, ਪਿੰਡ ਬੱਝਣ ਵੇਲੇ, ਖੇੜੇ ਦੀ ਸਥਾਪਨਾ ਨਹੀਂ ਕੀਤੀ ਜਾਂਦੀ। ਜਦੋਂ ਪਿੰਡ ਦਾ ਮੁੱਢ ਬੰਨ੍ਹਣ ਵਾਲਾ ਮੁਖੀਆ ਕਾਲ ਵਸ ਹੋ ਜਾਂਦਾ ਹੈ, ਤਾਂ ਉਸ ਦੀ ਸਿਮਰਤੀ ਵਿਚ ਜੋ ਸਮਾਧੀ ਬਣਾਈ ਜਾਂਦੀ ਹੈ, ਉਸੇ ਨੂੰ ਖੇੜਾਂ ਜਾਂ ਭੂਮੀਆਂ ਕਿਹਾ ਜਾਂਦਾ ਹੈ। ਕਈ ਥਾਈਂ, ਨਵੇਂ ਵਸੇ ਪਿੰਡ ਵਿਚ ਜੋ ਸ਼ਖ਼ਸ ਸਭ ਤੋਂ ਪਹਿਲੇ ਪਰਲੋਕ ਸਿਧਾਰ ਜਾਏ, ਉਸੇ ਦੀ ਸਮਾਧੀ ਨੂੰ ਭੂਮੀਏਂ ਦੀ ਪਦਵੀ ਦਿੱਤੀ ਜਾਂਦੀ ਹੈ।

ਭੂਮੀਆਂ ਜਾਂ ਖੇੜਾ ਨਿੱਕੀ ਜਿਹੀ ਸਮਾਧੀ ਦੀ ਸ਼ਕਲ ਦਾ ਹੁੰਦਾ ਹੈ, ਜੋ ਛੋਟੇ ਜਿਹੇ ਥੜ੍ਹੇ ਉਤੇ ਬਣੀ ਹੁੰਦੀ ਹੈ। ਉੱਪਰ ਨਿੱਕੀ ਜਿਹੀ ਮਮਟੀ ਹੁੰਦੀ ਹੈ। ਚੌਹਾਂ ਕੰਧਾਂ ਉਤੇ ਚਾਰ ਆਲੇ ਦੀਵਾ ਬਾਲਣ ਲਈ ਬਣੇ ਹੁੰਦੇ ਹਨ। ਕਈ ਪਿੰਡਾਂ ਵਿਚ ਭੂਮੀਆਂ ਤੇ ਖੇੜਾ ਦੋ ਵਖੋ ਵਖਰੇ ਦਿਉਤੇ ਮੰਨੇ ਜਾਂਦੇ ਹਨ ਤੇ ਇਨ੍ਹਾਂ ਦੀਆਂ ਮਮਟੀਆਂ ਵੀ ਵਖੋ ਵਖ ਬਣੀਆਂ ਹੁੰਦੀਆਂ ਹਨ।

ਭੂਮੀਆਂ ਜਾਂ ਖੇੜਾ ਦਿਉਤੇ ਨੂੰ, ਫ਼ਸਲਾਂ ਦੀ ਵਾਢੀ ਵੇਲੇ ਜਾਂ ਬੱਚੇ ਦੇ ਜਨਮ ਤੇ ਵਿਆਹ ਸਮੇਂ ਪੂਜਿਆ ਜਾਂਦਾ ਹੈ ਅਤੇ ਭੇਟਾਂ ਚਾੜ੍ਹੀਆਂ ਜਾਂਦੀਆਂ ਹਨ। ਬੱਚੇ ਦੇ ਜਨਮ ਉਤੇ ਇਥੇ ਜੋਤ ਜਗਾਈ ਜਾਂਦੀ ਹੈ। ਉਸ ਦੇ ਨਮਿੱਤ ਬ੍ਰਾਹਮਣਾਂ ਨੂੰ ਭੋਜਨ ਖਵਾਇਆ ਜਾਂਦਾ ਹੈ। ਨਵੀਂ ਸੂਈ ਗਊ ਮੱਝ ਦਾ ਪਹਿਲਾ ਦੁੱਧ ਹਮੇਸ਼ਾ ਭੂਮੀਏ ਦੀ ਭੇਟਾ ਕੀਤਾ ਜਾਂਦਾ ਹੈ। ਉਂਜ ਤਾਂ ਭੂਮੀਏ ਦੀ ਪੂਜਾ ਹਰ ਐਤਵਾਰ ਨੂੰ ਕੀਤੀ ਜਾਂਦੀ ਹੈ, ਪਰ ਚਾਨਣ ਪੱਖ ਦੀ ਚੌਦਸ ਨੂੰ ਇਸ ਦੀ ਪੂਜਾ ਵਿਸ਼ੇਸ਼ ਰੂਪ ਵਿਚ ਕੀਤੀ ਜਾਂਦੀ ਹੈ। ਪਿੰਡ ਉਤੇ ਕੋਈ ਬਿਪਤਾ ਪਏ ਜਾਂ ਬੀਮਾਰੀ ਫੈਲੇ ਤਾਂ ਭੂਮੀਏ ਦੇ ਸਥਾਨ ਉਤੇ ਰੋਟ ਵੰਡੇ ਜਾਂਦੇ ਹਨ।

ਭੂਮੀਆਂ ਕਲਿਆਣਕਾਰੀ ਦਿਉਤਾ ਹੋਣ ਕਰ ਕੇ, ਪਿੰਡ ਦੇ ਲੋਕਾਂ ਉਤੇ ਦਇਆ ਦੀ ਨਜ਼ਰ ਰਖਦਾ ਹੈ। ਪਰ ਜੇ ਕੋਈ ਸ਼ਖ਼ਸ ਸੁੱਤੇ ਸਿੱਧ ਇਸ ਦੀ ਨਿਰਾਦਰੀ ਜਾਂ ਅਪਮਾਨ ਕਰ ਦੇਵੇ ਤਾਂ ਇਹ ਉਸ ਦੇ ਵੈਰ ਪੈ ਜਾਂਦਾ ਹੈ ਤੇ ਉਸ ਨੂੰ ਕਈ ਤਰ੍ਹਾਂ ਦੇ ਕਸ਼ਟ ਵੀ ਦੇਂਦਾ ਹੈ। ਲੋਕ ਆਖਦੇ ਹਨ ਕਿ ਜੇ ਕੋਈ ਸ਼ਖ਼ਸ਼ ਭੂਮੀਏ ਦੀ ਮਾੜੀ ਕੋਲੋ ਦਾਤਨ ਕਰਦਾ ਹੋਇਆ ਥੁੱਕ ਸੁੱਟ ਕੇ ਲੰਘੇ, ਤਾਂ ਇਹ ਦਿਉਤਾ ਉਸ ਨੂੰ ਸ਼ੂਕਦਾ ਤਾਪ ਚਾੜ੍ਹ ਦੇਂਦਾ ਹੈ। ਜੇ ਕੋਈ ਸ਼ਖ਼ਸ ਭੂਮੀਏ ਦੀ ਮਾੜੀ ਦੇ ਨੇੜੇ, ਮੰਜਾ ਵਿਛਾ ਕੇ ਲੇਟੇ ਜਾਂ ਭੋਇੰ ਉਤੇ ਹੀ ਪਿੱਠ ਕਰ ਕੇ ਸੌ ਜਾਵੇ, ਤਾਂ ਭੂਮੀਆਂ ਸੁੱਤੇ ਪਏ ਦੀ ਛਾਤੀ ਉਤੇ ਬੈਠ ਕੇ ਉਸ ਨੂੰ ਤਸੀਹੇ ਦੇਂਦਾ ਹੈ। ਉਸ ਸ਼ਖ਼ਸ ਨੂੰ ਆਪਣੀ ਛਾਤੀ ਉਤੇ ਭਾਰੀ ਬੋਝ ਮਹਿਸੂਸ ਹੁੰਦਾ ਹੈ, ਪਰ ਵਿਖਾਈ ਕੁਝ ਨਹੀਂ ਦੇਂਦਾ।

ਪਿੰਡ ਦਾ ਇੱਕ ਹੋਰ ਦਿਉਤਾ ਜੋ ਖੇੜੇ ਨਾਲ ਮਿਲਦਾ ਜੁਲਦਾ ਹੈ, 'ਜਠੇਰਾ' ਹੈ। ਜਠੇਰਾ ਕਿਸੇ ਵੰਸ਼ ਦਾ ਮੋਢੀ ਹੁੰਦਾ ਹੈ, ਜਿਸ ਦੀ ਪੂਜਾ ਉਸ ਦੀ ਸੰਤਾਨ ਕਰਦੀ ਹੈ।

ਜਠੇਰਿਆਂ ਦੀ ਪੂਜਾ ਦਾ ਰਵਾਜ ਜੱਟਾਂ ਵਿਚ ਹੈ ਤੇ ਇਹ ਪਿਤਰ-ਪੂਜਾ ਦਾ ਹੀ ਇੱਕ ਰੂਪ ਹੈ। ਜਠੇਰੇ ਦੀ ਯਾਦਗਾਰ, ਪਿੰਡ ਦੀ ਬਾਹਰਲੀ ਹੱਦ ਤੇ ਕਿਸੇ ਜੰਡੀ ਦੇ ਦਰੱਖ਼ਤ ਹੇਠਾਂ, ਉੱਚੀ ਥੇਹ ਦੀ ਸ਼ਕਲ ਦੀ ਹੁੰਦੀ ਹੈ। ਬੱਚੇ ਦੇ ਜਨਮ, ਵਿਆਹ ਤੇ ਸਮਾਜਕ ਰੀਤਾਂ ਰਸਮਾਂ ਵੇਲੇ ਜਠੇਰਿਆਂ ਦੀ ਪੂਜਾ ਕੀਤੀ ਜਾਂਦੀ ਹੈ ਅਤੇ ਉਨ੍ਹਾਂ ਨੂੰ ਦੁੱਧ ਮੱਖਣ ਤੇ ਫ਼ਲ ਭੇਟ ਕੀਤੇ ਜਾਂਦੇ ਹਨ। ਸਾਲ ਵਿਚ ਕਿਸੇ ਨਿਸਚਿਤ ਦਿਨ, ਜਠੇਰੇ ਦੀ ਪੂਜਾ ਵਿਸ਼ੇਸ਼ ਰੂਪ ਵਿਚ ਕੀਤੀ ਜਾਂਦੀ ਹੈ। ਉਸ ਦੀ ਵੰਸ਼ ਦੇ ਲੋਕ ਦੂਰੋਂ ਦੂਰੋਂ ਆ ਕੇ ਛੱਪੜ ਵਿਚੋਂ ਮਿੱਟੀ ਕੱਢ ਕੇ ਜਠੇਰੇ ਦੇ ਸਥਾਨ ਉਤੇ ਪਾਉਂਦੇ ਹਨ। ਜਠੇਰਿਆਂ ਵਾਂਗ ਜੱਟਾਂ ਵਿਚ ਸਤੀਆਂ ਦੀ ਪੂਜਾ ਦੀ ਵੀ ਪ੍ਰਥਾ ਹੈ। ਸਤੀਆਂ ਉਨ੍ਹਾਂ ਤੀਵੀਆਂ ਦੀ ਯਾਦਗਾਰ ਹਨ, ਜੋ ਆਪਣੇ ਪਤੀ ਦੇ ਨਾਲ ਚਿਖਾ ਵਿਚ ਪੈ ਕੇ ਸੜ ਗਈਆਂ।

ਜਿਹੜੇ ਪਿੰਡ ਕਿਸੇ ਦਰਿਆ ਜਾਂ ਨਦੀ ਨਾਲੇ ਦੇ ਨੇੜੇ ਵੱਸੇ ਹੁੰਦੇ ਹਨ, ਉਨ੍ਹਾਂ ਵਿਚ ਸਾਵਣ ਭਾਦੋਂ ਦੇ ਦਿਨਾਂ ਵਿਚ ਹੜ੍ਹ ਆ ਜਾਣ ਦਾ ਖ਼ਤਰਾ ਬਣਿਆ ਰਹਿੰਦਾ ਹੈ। ਉਨ੍ਹਾਂ ਪਿੰਡਾਂ ਦੇ ਲੋਕ, ਦਰਿਆ ਪੀਰ ਜਾਂ ਖ਼ਿਜ਼ਰ-ਪੀਰ ਦੀ ਉਪਾਸ਼ਨਾ ਕਰਦੇ ਤੇ ਭੇਟਾਂ ਚੜ੍ਹਾਂਦੇ ਹਨ। ਖ਼ਵਾਜਾ ਖ਼ਿਜ਼ਰ ਪਾਣੀ ਦਾ ਦਿਉਤਾ ਹੈ ਤੇ ਹਿੰਦੂ ਮੁਸਲਮਾਨ ਦੋਵੇਂ ਇਸ ਨੂੰ ਇਕੋ ਸ਼ਰਧਾ ਨਾਲ ਪੂਜਦੇ ਹਨ। ਖ਼ਵਾਜਾ ਖ਼ਿਜ਼ਰ ਮੁਸਲਮਾਨਾਂ ਦੇ ਪੰਜ ਪੀਰਾਂ ਵਿਚੋਂ ਮੁਖੀ ਪੀਰ ਹੈ, ਜੋ ਅੰਮ੍ਰਿਤ ਦੇ ਚਸ਼ਮੇਂ ਵਿਚੋਂ ਦੋ ਘੁੱਟ ਪੀ ਕੇ ਸਦਾ ਲਈ ਅਮਰ ਤੇ ਅਜਰ ਹੋ ਗਿਆ। ਮੱਲਾਹ ਬੇੜੀ ਨੂੰ ਪਾਣੀ ਵਿਚ ਉਤਾਰਨ ਤੋਂ ਪਹਿਲਾਂ, ਖ਼ਿਜ਼ਰ ਦੀ ਅਰਾਧਨਾ ਕਰਦੇ ਹਨ, ਤਾਂ ਜੋ ਬੇੜੀ ਸਹੀ-ਸਲਾਮਤ ਕੰਢੇ ਉਤੇ ਜਾ ਲੱਗੇ। ਹੜ੍ਹ ਤੇ ਤੂਫ਼ਾਨ ਦੇ ਦਿਨਾਂ ਵਿਚ ਦਰਿਆ ਦੇ ਨੇੜੇ ਵਸਦੇ ਲੋਕ, ਖ਼ਾਸ ਤੌਰ 'ਤੇ ਮੱਲਾਹ, ਕਾਗ਼ਜ਼ ਜਾਂ ਕੱਖਾਂ ਕਾਨਿਆਂ ਦੀ ਬੇੜੀ ਬਣਾ ਕੇ ਉਸ ਵਿਚ ਦੀਵਾ ਬਾਲਦੇ ਤੇ ਦਰਿਆ ਵਿਚ ਛੱਡ ਦੇਂਦੇ ਹਨ ਅਤੇ ਪੀਰ ਤੋਂ ਆਪਣੀਆਂ ਫ਼ਸਲਾਂ, ਪਸ਼ੂਆਂ, ਘਰਾਂ ਤੇ ਬਾਲ ਬੱਚਿਆਂ ਦੀ ਰੱਖਿਆ ਮੰਗਦੇ ਹਨ। ਨਦੀ ਨਾਲਿਆਂ ਜਾਂ ਦਰਿਆਵਾਂ ਦੇ ਕੰਢੇ ਪੱਥਰ ਗੀਟਿਆਂ ਦੀਆਂ ਨਿੱਕੀਆਂ ਨਿੱਕੀਆਂ ਢੇਰੀਆਂ ਵੇਖਣ ਵਿਚ ਆਉਂਦੀਆਂ ਹਨ। ਇਹ ਖ਼ਵਾਜਾ ਖ਼ਿਜ਼ਰ ਦੀ ਪੂਜਾ ਲਈ ਹੀ ਉਸਾਰੀਆਂ ਗਈਆਂ ਹੁੰਦੀਆਂ ਹਨ।

ਹੜ੍ਹ ਦੇ ਦਿਨਾਂ ਵਿਚ ਖ਼ਿਜ਼ਰ ਪੀਰ ਜਾਂ ਜਲ-ਦਿਉਤੇ ਨੂੰ ਖ਼ੁਸ਼ ਰਖਣ ਲਈ ਉਚੇਰੀਆਂ ਭੇਟਾਂ ਦਿੱਤੀਆਂ ਜਾਂਦੀਆਂ ਹਨ। ਨਾਰੀਅਲ ਨੂੰ ਦਰਬ ਦੇ ਘਾਹ ਵਿਚ ਵਲ੍ਹੇਟ ਕੇ, ਤੇ ਮੌਲੀ ਦੇ ਧਾਗੇ ਨਾਲ ਬੰਨ੍ਹ ਕੇ, ਦਰਿਆ ਦੀ ਭੇਟ ਕੀਤਾ ਜਾਂਦਾ ਹੈ। ਪੰਜਾਬ ਦੀਆਂ ਪੁਰਾਣੀਆਂ ਦੇਸੀ ਤੇ ਪਹਾੜੀ ਰਿਆਸਤਾਂ ਦੇ ਰਾਜੇ ਇਸ ਰਸਮ ਨੂੰ ਕਦੇ ਧਾਰਮਕ ਸ਼ਰਧਾ ਨਾਲ ਕਰਦੇ ਰਹੇ ਹਨ। ਕਿਸੇ ਸਮੇਂ ਪਟਿਆਲੇ ਦਾ ਮਹਾਰਾਜਾ ਘੱਗਰ ਦਰਿਆ ਦੇ ਪਾਣੀ ਵਿਚ, ਠਹ੍ਹੰਮਾ ਲਿਆਉਣ ਲਈ ਨਾਰੀਅਲ, ਮੌਲੀ, ਕੌਡਾਂ ਤੇ ਸੋਨੇ ਦਾ ਛੱਲਾ ਜਲ-ਦਿਉਤੇ ਦੀ ਭੇਟ ਕੀਤਾ ਕਰਦਾ ਸੀ। ਕਹਿੰਦੇ ਹਨ, ਇਸ ਰਸਮ ਪਿਛੋਂ ਹੜ੍ਹ ਦੇ ਪਾਣੀ ਨੂੰ ਠਲ੍ਹ ਪੈ ਜਾਂਦਾ ਸੀ। ਪਹਾੜੀ ਰਿਆਸਤਾਂ ਵਿਚ ਹੜ੍ਹ ਦੇ ਦਿਨੀ ਇੱਕ ਸੰਢੇ ਨੂੰ ਸ਼ੂਕਦੇ ਤੇ ਆਫਰੇ ਦਰਿਆ ਵਿਚ ਧੱਕ ਦਿੱਤਾ ਜਾਂਦਾ ਸੀ, ਜੇ ਸੰਢਾ ਡੁੱਬ ਜਾਵੇ, ਤਾਂ ਸਮਝ ਲਿਆ ਜਾਂਦਾ ਕਿ ਦਰਿਆ-ਪੀਰ ਨੇ ਬਲੀ ਪ੍ਰਵਾਨ ਕਰ ਲਈ ਹੈ, ਜੇ ਉਹ ਦਰਿਆ ਪਾਰ ਕਰ ਕੇ ਪਾਰਲੇ ਕੰਢੇ ਜਾ ਲੱਗੇ ਤਾਂ ਵੀ ਸ਼ੁਭ ਸ਼ਗਣ ਸਮਝਿਆ ਜਾਂਦਾ ਹੈ, ਪਰ ਜੇ ਉਹ ਮੁੜ ਉਸ ਕੰਢੇ ਆ ਲਗੇ ਜਿਧਰੋਂ ਦਰਿਆ ਦੀ ਭੇਟ ਚਾੜ੍ਹਿਆ ਗਿਆ ਸੀ, ਤਾਂ ਇਸ ਦਾ ਇਹ ਭਾਵ ਲਿਆ ਜਾਂਦਾ ਕਿ ਬਲੀ ਕਬੂਲ ਨਹੀਂ ਪਈ ਤੇ ਹੜ੍ਹ ਨਾਲ ਇਲਾਕਾ ਤਬਾਹ ਹੋਣੋਂ ਬਚ ਨਹੀਂ ਸਕੇਗਾ।

ਨਵਾਂ ਖੂਹ ਪੁੱਟਣ ਲੱਗਿਆਂ ਖ਼ਵਾਜਾ ਖ਼ਿਜ਼ਰ ਨੂੰ ਪਤਿਆਣ ਲਈ, ਮਿੱਟੀ ਦਾ ਇੱਕ ਡਲਾ ਅਣਖੁਣਿਆ ਛੱਡ ਦਿੱਤਾ ਜਾਂਦਾ ਹੈ ਤੇ ਜਦੋਂ ਤਕ ਖੂਹ ਵਿਚੋਂ ਪਾਣੀ ਸਿੰਮਦਾ ਨਹੀਂ, ਉਸ ਡਲੇ ਨੂੰ ਪੁੱਟਿਆ ਨਹੀਂ ਜਾਂਦਾ। ਇਸ ਮਿੱਟੀ ਦੇ ਡਲੇ ਨੂੰ ਖ਼ਵਾਜਾ ਖ਼ਿਜ਼ਰ ਦਾ ਪੂਜਾ-ਸਥਾਨ ਮੰਨ ਕੇ, ਖੂਹ ਦੀ ਖੁਦਾਈ ਦੇ ਦੌਰਾਨ, ਇਥੇ ਨਿੱਤ ਦੀਵੇ ਦੀ ਜੋਤ ਬਾਲੀ ਜਾਂਦੀ ਹੈ ਤੇ ਭੇਟਾ ਚਾੜ੍ਹੀਆਂ ਜਾਂਦੀਆਂ ਹਨ। ਖੂਹ ਵਿਚ ਚੱਕ ਧਰਨ ਵੇਲੇ ਇੱਕ ਸੰਧੂਰ ਧੂੜਿਆ ਨਾਰੀਅਲ ਜਿਸ ਨੂੰ ਮੌਲੀ ਦੇ ਸੱਤ ਧਾਗਿਆਂ ਨਾਲ ਵਲ੍ਹੇਟਿਆ ਹੁੰਦਾ ਹੈ, ਜਲ ਦੇਵਤੇ ਦੀ ਭੇਟ ਕੀਤਾ ਜਾਂਦਾ ਹੈ।

ਪੰਜਾਬ ਦੇ ਪਹਾੜੀ ਇਲਾਕੇ ਚੰਬੇ ਵਿਚ, 'ਜਲ-ਜੋਗਨੀ' ਦੀ ਪੂਜਾ ਕੀਤੀ ਜਾਂਦੀ ਹੈ। ਇਹ ਜੋਗਨੀ ਬਾਰਸ਼ਾਂ ਦੇ ਦਿਨੀਂ, ਬੱਚਿਆਂ ਤੇ ਤ੍ਰੀਮਤਾਂ ਵਿਚ, ਕਈ ਤਰ੍ਹਾਂ ਦੇ ਰੋਗ ਫੈਲਾਂਦੀ ਹੈ। ਕਾਂਗੜੇ ਵਿਚ ਜਲ ਦੀ ਪ੍ਰਾਣ-ਆਤਮਾ ਨੂੰ ਬੇਤਾਨ ਕਹਿੰਦੇ ਹਨ ਤੇ ਲੋਕ ਇਸ ਨੂੰ ਅੰਨ ਭੇਟ ਕਰਦੇ ਤੇ ਪੂਜਦੇ ਹਨ।

ਗਰਮੀਆਂ ਦੇ ਦਿਨੀਂ, ਝੱਖੜ ਤੇ ਵਾਵਰੋਲੇ ਉਠਦੇ ਹਨ। ਲੋਕਾਂ ਦਾ ਨਿਸਚਾ ਹੈ ਕਿ ਇਨ੍ਹਾਂ ਵਿਚ ਪ੍ਰੇਤ-ਆਤਮਾਵਾਂ ਵਿਚਰਦੀਆਂ ਹਨ। ਇਨ੍ਹਾਂ ਤੋਂ ਰੱਖਿਆ ਲਈ ਭਾਈ ਫੇਰੂ ਦੀ ਅਰਾਧਨਾ ਕੀਤੀ ਜਾਂਦੀ ਹੈ। ਭਾਈ ਫੇਰੂ ਜੋ ਜਾਤ ਦਾ ਬ੍ਰਾਹਮਣ ਸੀ, ਸਖੀ ਸਰਵਰ ਦਾ ਚੇਲਾ ਸੀ। ਉਸ ਦਾ ਇਕੋ ਇੱਕ ਸਥਾਨ ਮਿਆਨਕੀ ਜ਼ਿਲ੍ਹਾ ਲਾਹੌਰ ਵਿਚ ਹੈ। ਭਾਈ ਫੇਰੂ ਨੇ ਝੱਖੜਾਂ ਝੋਲਿਆਂ ਨੂੰ ਸਿੱਧ ਕੀਤਾ ਹੋਇਆ ਸੀ। ਇਸ ਲਈ ਜਦੋਂ ਕੋਈ ਵਾਵਰੋਲਾ ਨੇੜੇ ਆਉਂਦਾ ਦਿੱਸਦਾ ਹੈ, ਤਾਂ ਕਈ ਲੋਕ ਪੁਕਾਰ ਉਠਦੇ ਹਨ 'ਭਾਈ ਫੇਰੂ ਤੇਰੀ ਕਾਰ।' ਇਸ ਤਰ੍ਹਾਂ ਕਹਿਣ ਨਾਲ ਨਿਸਚਾ ਹੈ ਕਿ ਵਾਵਰੋਲਾ ਇੱਕ ਪਾਸਿਉਂ ਲੰਘ ਜਾਂਦਾ ਹੈ।

ਪੰਜਾਬ ਵਿਚ ਸਭ ਤੋਂ ਵਧ ਭੈਦਾਇਕ ਦੇਵੀ ਸੀਤਲਾ ਮਾਈ ਹੈ, ਜਿਸ ਨੂੰ ਮਾਤਾ ਵੀ ਕਹਿੰਦੇ ਹਨ। ਇਹੋ ਦੇਵੀ ਬੱਚਿਆਂ ਵਿਚ ਚੇਚਕ ਦਾ ਰੋਗ ਫੈਲਾਂਦੀ ਹੈ। ਜਦੋਂ ਕਿਸੇ ਬੱਚੇ ਨੂੰ ਚੇਚਕ ਦੇ ਦਾਣੇ ਨਿਕਲਦੇ ਹਨ, ਤਾਂ ਕਈ ਲੋਕ ਇਹੋ ਸਮਝਦੇ ਹਨ ਕਿ ਰੋਗੀ ਵਿਚ ਦੇਵੀ ਪ੍ਰਵੇਸ਼ ਕਰ ਗਈ ਹੈ। ਬੀਮਾਰੀ ਦੇ ਦਿਨਾਂ ਵਿਚ, ਉਸ ਘਰ ਵਿਚ ਕੋਈ ਅਜਿਹਾ ਕੰਮ ਨਹੀਂ ਕੀਤਾ ਜਾਂਦਾ, ਜਿਸ ਨਾਲ ਦੇਵੀ ਮਾਤਾ ਨਰਾਜ਼ ਹੋ ਜਾਵੇ, ਭਾਵ ਥੋਮ, ਪਿਆਜ, ਮਾਸ, ਅੰਡਾ ਆਦਿ ਨਹੀਂ ਖਾਧਾ ਜਾਂਦਾ। ਸਾਬਣ ਤੇਲ ਤੇ ਦਾਤਨ ਦੀ ਵਰਤੋਂ ਵੀ ਨਹੀਂ ਕੀਤੀ ਜਾਂਦੀ। ਸੀਤਲਾ ਦੇਵੀ ਨੂੰ ਪ੍ਰਸੰਨ ਰਖਣ ਲਈ ਉਸ ਦੇ ਵਾਹਣ ਖੋਤੇ ਨੂੰ ਗੁਲਗੁਲੇ ਤੇ ਭਿੱਜੇ ਛੋਲੇ ਖਵਾਏ ਜਾਂਦੇ ਹਨ। ਕਿੱਕਰ ਦੇ ਬਿਛ, ਜਿਸ ਉਤੇ ਸੀਤਲਾ ਦੇਵੀ ਦਾ ਨਿਵਾਸ ਮੰਨਿਆ ਜਾਂਦਾ ਹੈ, ਉਸ ਦੀਆਂ ਜੜ੍ਹਾਂ ਨੂੰ ਪਾਣੀ ਦਿੱਤਾ ਜਾਂਦਾ ਹੈ। ਇਸ ਤਰ੍ਹਾਂ ਕਰਨ ਨਾਲ ਸੀਤਲਾ ਦਾ ਜ਼ੋਰ ਘਟ ਜਾਂਦਾ ਹੈ ਅਤੇ ਦਾਗ਼ ਗੂੜ੍ਹੇ ਨਹੀਂ ਪੈਂਦੇ।

ਸੀਤਲਾ ਦੇਵੀ ਨੂੰ 'ਠੰਢੀ ਮਾਤਾ' 'ਫਫਰੋਲੇ ਵਾਲੀ' ਤੇ 'ਵੱਡੀ ਮਾਤਾ' ਵੀ ਕਿਹਾ ਜਾਂਦਾ ਹੈ। ਇਸ ਦੇਵੀ ਦੀ ਪਿੰਡ ਵਿਚ ਕੋਈ ਵੱਖਰੀ ਮਾੜ੍ਹੀ ਨਹੀਂ ਹੁੰਦੀ। ਕਈ ਪਿੰਡਾਂ ਦੇ ਬਾਹਰ, ਕਿੱਕਰ ਦੇ ਬਿਛ ਹੇਠਾਂ, ਮਿੱਟੀ ਦੇ ਨਿੱਕੇ ਨਿੱਕੇ ਖਿੰਘਰਦਾਰ ਬੁੱਤ ਵੇਖਣ ਵਿਚ ਆਉਂਦੇ ਹਨ, ਜਿਨ੍ਹਾਂ ਦੇ ਚਿਹਰੇ ਮਾਤਾ ਦੇ ਦਾਗ਼ਾਂ ਨਾਲ ਭਰੇ ਹੁੰਦੇ ਹਨ। ਇਨ੍ਹਾਂ ਬੁੱਤਾਂ ਦੇ ਕੋਲ ਹੀ ਘਿਉ, ਫੁੱਲ ਤੇ ਮੁੱਠ ਕੁ ਭਿੱਜੇ ਛੋਲੇ ਪਏ ਹੁੰਦੇ ਹਨ, ਇਹੋ ਖਿੰਘਰਾਲੀ ਸੀਤਲਾ ਦੇਵੀ ਦਾ ਭੌਣ ਹੁੰਦੀ ਹੈ। ਸਾਵਣ ਦੇ ਮਹੀਨੇ, ਸੀਤਲਾ ਸਪਤਮੀ ਵਾਲੇ ਦਿਨ, ਕਈ ਤੀਵੀਆਂ ਸੀਤਲਾ ਦੇਵੀ ਦੀ ਉਚੇਚੀ ਪੂਜਾ ਕਰਦੀਆਂ ਹਨ। ਇਸੇ ਤਿੱਥ ਨੂੰ ਜਰਗ ਵਿਚ ਇੱਕ ਭਾਰੀ

ਮੇਲਾ ਲੱਗਦਾ ਹੈ, ਜਿਸ ਵਿਚ ਲੋਕੀਂ ਬਹੇ ਗੁਲਗੁਲੇ ਖੋਤਿਆਂ ਨੂੰ ਖਵਾਂਦੇ ਅਤੇ ਮਾਤਾ ਨੂੰ ਭੇਟਾ ਚਾੜ੍ਹਦੇ ਹਨ।

ਸੀਤਲਾ ਦੇਵੀ ਦੀਆਂ ਛੇ ਹੋਰ ਭੈਣਾਂ ਵੀ ਹਨ, ਜਿਨ੍ਹਾਂ ਵਿਚੋਂ ਮਹਾਂ-ਮਾਈ, ਬਸੰਤੀ, ਮਸਾਣੀ ਵਧੇਰੇ ਪੂਜੀਆਂ ਜਾਂਦੀਆਂ ਹਨ। ਇਹ ਸੱਤੇ ਭੈਣਾਂ ਸਭ ਰੋਗਾਂ ਦਾ ਮੁੱਢ ਮੰਨੀਆਂ ਜਾਂਦੀਆਂ ਹਨ। ਇਨ੍ਹਾਂ ਸਭਨਾਂ ਦੀਆਂ ਮਾੜ੍ਹੀਆਂ ਇੱਕ ਦੂਜੀ ਦੇ ਨੇੜੇ ਇੱਕ ਝੁੰਡ ਦੀ ਸ਼ਕਲ ਵਿਚ ਬਣੀਆਂ ਹੁੰਦੀਆਂ ਹਨ। ਸੀਤਲਾ ਦੇਵੀ ਇਨ੍ਹਾਂ ਸਭਨਾਂ ਭੈਣਾਂ ਵਿਚੋਂ ਵੱਡੀ ਹੈ, ਇਸ ਦੀ ਮਾੜ੍ਹੀ ਮੱਧ ਵਿਚ ਹੁੰਦੀ ਹੈ। ਇਨ੍ਹਾਂ ਸਭਨਾਂ ਦੇਵੀਆਂ ਦੀ ਪੂਜਾ ਤੀਵੀਆਂ ਤੇ ਬੱਚੇ ਹੀ ਕਰਦੇ ਹਨ, ਮਰਦ ਨਹੀਂ। ਮਹਾਂ ਮਾਈ ਹੈਜ਼ੇ ਦੀ ਦੇਵੀ ਹੈ ਤੇ ਮਸਾਣੀ ਚੰਦਰੇ ਪਰਛਾਵੇਂ ਦੀ। ਜਿਸ ਬੱਚੇ ਨੂੰ ਚੰਦਰਾ ਪਰਛਾਵਾਂ ਲੱਗ ਜਾਵੇ, ਉਹ ਸੁੱਕ ਸੁੱਕ ਕੇ ਹੱਡੀਆਂ ਦੀ ਮੁੱਠ ਰਹਿ ਜਾਂਦਾ ਹੈ। ਮਸਾਣੀ ਦੇਵੀ ਦੀ ਪੂਜਾ ਇੱਕ ਖ਼ਾਸ ਤਰ੍ਹਾਂ ਦੇ ਦੀਵੇ ਨਾਲ ਕੀਤੀ ਜਾਂਦੀ ਹੈ, ਜਿਸ ਵਿਚ 32 ਜੋਤਾਂ ਇਕੋ ਵੇਲੇ ਜਗਾਈਆਂ ਜਾਂਦੀਆਂ ਹਨ। ਵਿਚਕਾਰ ਖ਼ਾਲੀ ਜਗ੍ਹਾ ਛੱਡੀ ਹੁੰਦੀ ਹੈ, ਜਿਥੇ ਧੂਪ, ਗੁਗਲ ਤੇ ਖੋਪਾ ਆਦਿ ਰਖਿਆ ਜਾਂਦਾ ਹੈ। ਰੋਗੀ ਬੱਚੇ ਨੂੰ ਇਸ ਦੀਵੇ ਸਾਹਮਣੇ ਬਿਠਾਇਆ ਜਾਂਦਾ ਹੈ। ਪਹਿਲਾਂ ਇਸ ਦੀਵੇ ਉਤੇ ਸੰਧੂਰ ਨਾਲ ਸੱਤ ਤਿਲਕ ਲਗਾਏ ਜਾਂਦੇ ਹਨ ਤੇ ਫਿਰ ਅੱਠਵਾਂ ਤਿਲਕ ਰੋਗੀ ਬੱਚੇ ਦੇ ਮੱਥੇ ਉਤੇ। ਇਸ ਰੀਤ ਪਿਛੋਂ ਦੀਵੇ ਨੂੰ ਰੋਗੀ ਦੇ ਸਿਰ ਤੋਂ ਸਤ ਵਾਰੀ ਵਾਰ ਕੇ, ਪਿੰਡੋਂ ਬਾਹਰ ਸੀਤਲਾ ਦੀ ਮਾੜੀ ਉੱਪਰ ਰਖ ਦਿੱਤਾ ਜਾਂਦਾ ਹੈ। ਕਹਿੰਦੇ ਹਨ ਬੱਚਾ ਨਰੋਆ ਹੋ ਜਾਂਦਾ ਹੈ।

ਬੱਚੇ ਦੇ ਜਨਮ ਤੋਂ ਛੇਵੇਂ ਦਿਨ ਛੱਟੀ ਦੇਵੀ ਦੀ ਪੂਜਾ ਕੀਤੀ ਜਾਂਦੀ ਹੈ। ਇਹ ਦੇਵੀ ਚੰਦਰੀਆਂ ਰੂਹਾਂ ਤੇ ਬਦ ਨਜ਼ਰ ਤੋਂ ਬੱਚੇ ਦੀ ਰੱਖਿਆ ਕਰਦੀ ਹੈ। ਨੌਰਾਤਿਆਂ ਦੇ ਦਿਨਾਂ ਵਿਚ ਕੰਵਾਰੀਆਂ ਕੁੜੀਆਂ ਸਾਂਝੀ ਦੇਵੀ ਤੇ ਗੌਰਜਾਂ ਦੀ ਪੂਜਾ ਕਰਦੀਆਂ ਹਨ।

## ਰੀਤਾਂ ਤੇ ਸੰਸਕਾਰ

ਆਦਿਮ ਮਨੁੱਖ ਕਿਸੇ ਭੀੜਾ ਸਮੇਂ ਡਰ ਦੀ ਭਾਵਨਾ ਤੋਂ ਮੁਕਤ ਹੋਣ ਲਈ ਜਾਂ ਜੀਵਨ ਦੇ ਕਿਸੇ ਨਵੇਂ ਪੜਾਅ ਵਿਚ ਪੈਰ ਪਾਉਣ ਵੇਲੇ ਭੱਖਦੇ ਉਤਸ਼ਾਹ ਵਿਚ ਰਹਿਣ ਲਈ, ਕੁਝ ਜਾਦੂ-ਟੂਣੇ ਕੀਤਾ ਕਰਦਾ ਸੀ, ਜੋ ਸਮੇਂ ਨਾਲ ਕਈ ਰੂਪ ਵਟਾਂਦੇ ਹੋਏ ਅਖ਼ੀਰ ਰੀਤਾਂ ਤੇ ਸੰਸਕਾਰਾਂ ਦਾ ਰੂਪ ਧਾਰ ਕੇ ਭਾਈਚਾਰਕ ਜੀਵਨ ਦਾ ਅਨਿਖੜ ਅੰਗ ਬਣ ਗਏ। ਕਈ ਇੱਕ ਰਸਮਾਂ ਰੀਤਾਂ ਦੀ ਬੁਨਿਆਦ ਲਾਗਵੇਂ ਜਾਂ ਸਹਾਨਭੂਤੀ ਟੂਣੇ ਉਤੇ ਰਖੀ ਗਈ ਹੈ।

ਪੰਜਾਬ ਦੇ ਲੋਕਾਂ ਵਿਚ ਜੋ ਰੀਤਾਂ ਤੇ ਸੰਸਕਾਰ ਪ੍ਰਚਲਤ ਹਨ, ਉਨ੍ਹਾਂ ਵਿਚੋਂ ਬਹੁਤੇ ਵੈਦਿਕ ਕਾਲ ਤੋਂ ਹੀ, ਕਿਸੇ ਨਾ ਕਿਸੇ ਰੂਪ ਵਿਚ, ਚਲੇ ਆ ਰਹੇ ਹਨ। ਸਮੇਂ ਦੇ ਗੇੜ ਨਾਲ ਕਈ ਸੰਸਕਾਰਾਂ ਦਾ ਮੂੰਹ ਮੱਥਾ ਬਦਲ ਗਿਆ, ਪਰ ਮੂਲ ਭਾਵਨਾ ਨਹੀਂ ਬਦਲੀ। ਇਨ੍ਹਾਂ ਰੀਤਾਂ ਤੇ ਸੰਸਕਾਰਾਂ ਦਾ ਰੰਗ ਰੂਪ ਬਦਲਣ ਵਿਚ, ਉਨ੍ਹਾਂ ਕਬੀਲਿਆਂ ਦਾ ਚੋਖਾ ਹੱਥ ਹੈ ਜੋ ਮੱਧਕਾਲੀ ਜਾਂ ਪੂਰਬਲੇ ਸਮਿਆਂ ਵਿਚ ਬਾਹਰੋਂ ਆ ਕੇ ਹਮੇਸ਼ਾਂ ਲਈ ਇਥੇ ਵਸ ਗਏ। ਸਦੀਆਂ ਦੀ ਯਾਤ੍ਰਾ ਵਿਚ, ਸਾਡੀਆਂ ਰੀਤਾਂ ਤੇ ਸੰਸਕਾਰਾਂ ਵਿਚ ਪ੍ਰੀਵਰਤਨ ਆਉਣਾ ਇੱਕ ਸੁਭਾਵਿਕ ਕਰਮ ਸੀ। ਪੰਜਾਬ ਵਿਚ ਕਈ ਜਾਤਾਂ, ਕਬੀਲਿਆਂ ਤੇ ਅਕੀਦਿਆਂ ਦੇ ਲੋਕ ਵਸਦੇ ਹਨ, ਪਰ ਮੂਲ ਪ੍ਰਵਾਹ ਇਕੋ ਹੈ, ਜੋ ਇਥੋਂ ਦੀ ਸਾਂਸਕ੍ਰਿਤਿਕ ਏਕਤਾ ਦਾ

ਹੁੰਗਾਰਾ ਭਰਦਾ ਹੈ।

ਸਾਡੀਆਂ ਬਹੁਤ ਸਾਰੀਆਂ ਰੀਤਾਂ ਮਨੁੱਖੀ ਜੀਵਨ ਦੇ ਉਨ੍ਹਾਂ ਪੜਾਵਾਂ ਨਾਲ ਸੰਬੰਧਿਤ ਹਨ, ਜਿਥੋਂ ਜੀਵਨ ਦੀ ਕੋਈ ਨਵੀਂ ਰੌਅ ਉਭਰਦੀ ਹੈ, ਜਿਵੇਂ ਬਾਲ ਅਵਸਥਾ ਤੋਂ ਯੁਵਾ ਅਵਸਥਾ ਵਿਚ ਪੈਰ ਧਰਨ ਲੱਗਿਆਂ ਜੰਞੂ ਪਹਿਨਣ ਦਾ ਸੰਸਕਾਰ ਕੀਤਾ ਜਾਂਦਾ ਹੈ।

ਰੀਤਾਂ ਦਾ ਲੰਮਾ ਗੇੜ, ਬੱਚੇ ਦੇ ਗਰਭ ਵਿਚ ਪੈਣ ਤੋਂ ਹੀ ਸ਼ੁਰੂ ਹੋ ਜਾਂਦਾ ਹੈ ਤੇ ਸਭ ਤੋਂ ਪਹਿਲੀ ਰੀਤ 'ਝੋਲੀ ਭਰਨ' ਦੀ ਹੈ। ਇਹ ਸੰਸਕਾਰ ਵੈਦਿਕ ਸੰਸਕਾਰ ਪੁੰਸਵਣ ਦਾ ਹੀ ਲੌਕਿਕ ਰੂਪ ਹੈ ਤੇ ਇਹ ਗਰਭ ਦੇ ਤੀਜੇ ਮਹੀਨੇ ਕੀਤਾ ਜਾਂਦਾ ਹੈ। ਗਰਭਵਤੀ ਦੇ ਪੱਲੇ ਨਾਲ ਅੰਨ ਦੇ ਕੁਝ ਦਾਣੇ ਬੰਨ੍ਹ ਦਿੱਤੇ ਜਾਂਦੇ ਹਨ। ਨਿਸਚਾ ਹੈ ਕਿ ਜਦੋਂ ਕੋਈ ਚੰਦਰੀ ਰੂਹ ਗਰਭ ਵਿਚ ਪਏ ਕੱਚੇ ਜੀਵ ਨੂੰ ਨਿਗਲਣ ਲਈ ਆਉਂਦੀ ਹੈ, ਤਾਂ ਕੱਚੇ ਅੰਨ ਨੂੰ ਜੋ ਅੰਨ-ਦੇਵਤਾ ਦਾ ਪ੍ਰਤੀਕ ਹੁੰਦਾ ਹੈ, ਵੇਖ ਕੇ ਨੇੜੇ ਨਹੀਂ ਢੁੱਕਦੀ। ਕਈ ਜਾਤਾਂ ਵਿਚ ਇਸ ਮੌਕੇ ਸਮੇਂ ਕੁੜੀ ਦੇ ਪੇਕੇ ਕੁਝ ਚਾਵਲ, ਮਠਿਆਈ ਤੇ ਚਾਂਦੀ ਦੇ ਸਿੱਕੇ ਕੁੜੀ ਨੂੰ ਭੇਜਦੇ ਹਨ। ਗਰਭਵਤੀ ਇਨ੍ਹਾਂ ਚਾਵਲਾਂ ਦੀ ਖਿਚੜੀ ਰਿੰਨ੍ਹ ਕੇ ਆਪ ਖਾਂਦੀ ਤੇ ਭਾਈਚਾਰੇ ਵਿਚ ਵੰਡਦੀ ਹੈ। ਕਈ ਗੋਤਾਂ ਵਿਚ ਇਸ ਰੀਤ ਸਮੇਂ ਗਰਭਵਤੀ ਪੇਕੇ ਤੋਂ ਆਏ ਕਪੜੇ ਪਹਿਨ ਕੇ ਜਠੇਰਿਆਂ ਦੀ ਪੂਜਾ ਵੀ ਕਰਦੀ ਹੈ। ਇਸ ਰੀਤ ਨੂੰ ਕਈ ਲੋਕ 'ਛੋਟੀਆਂ ਰੀਤਾਂ' ਵੀ ਕਹਿੰਦੇ ਹਨ।

ਕਈ ਜਾਤਾਂ ਗੋਤਾਂ ਵਿਚ ਇਹ ਸੰਸਕਾਰ ਸੱਤਵੇਂ ਮਹੀਨੇ ਕੀਤਾ ਜਾਂਦਾ ਹੈ। ਸੁਭ ਮਹੂਰਤ ਕਢਾ ਕੇ, ਗਰਭਵਤੀ ਨੂੰ ਹਲਦੀ ਤੇ ਕੇਸਰ ਵਾਲੇ ਪਾਣੀ ਨਾਲ ਇਸਨਾਨ ਕਰਵਾ ਕੇ ਚੌਕੀ ਉਤੇ ਬਿਠਾ ਦਿੱਤਾ ਜਾਂਦਾ ਹੈ। ਫਿਰ ਪਰਵਾਰ ਦੀਆਂ ਵਡੇਰੀਆਂ ਤੀਵੀਆਂ ਉਸ ਦੀ ਗੋਦ ਵਿਚ ਪਾਪੜ, ਪਕੌੜੇ ਤੇ ਛੁਹਾਰੇ ਪਾਂਦੀਆਂ ਹਨ। ਇਸ ਰਸਮ ਨੂੰ 'ਰੀਤਾਂ ਚੜ੍ਹਨਾ' ਵੀ ਕਿਹਾ ਜਾਂਦਾ ਹੈ। ਅਬੋਹਰ ਤੇ ਫ਼ਾਜ਼ਲਕਾ ਵਿਚ ਇਸ ਰੀਤ ਨੂੰ 'ਅੱਖ ਸਲਾਈ' ਕਹਿੰਦੇ ਹਨ। ਇਸ ਰਸਮ ਸਮੇਂ ਗਰਭਵਤੀ ਦੀ ਨਨਾਣ, ਉਸ ਦੀਆਂ ਅੱਖਾਂ ਵਿਚ ਸੁਰਮਾ ਪਾਉਂਦੀ ਹੈ। ਇਸ ਰੀਤ ਪਿਛੋਂ ਉਹ ਬੱਚੇ ਦੇ ਜੰਮਣ ਤਕ ਮੁੜ ਅੱਖ ਵਿਚ ਸੁਰਮਾ ਨਹੀਂ ਪਾਉਂਦੀ। ਧਨੀ ਪੋਠੋਹਾਰ ਵਿਚ ਰੀਤ ਸੱਤਵੇਂ ਮਹੀਨੇ ਕੀਤੀ ਜਾਂਦੀ ਹੈ ਅਤੇ ਇਸ ਅਵਸਰ ਉਤੇ, ਗਰਭਵਤੀ ਇਸਤ੍ਰੀ ਦੇ ਪੇਕੇ, ਜੰਮਣ ਵਾਲੇ ਬੱਚੇ ਤੇ ਪਰਿਵਾਰ ਦੇ ਹੋਰ ਜੀਆਂ ਦੇ ਕਪੜੇ ਲਤੇ ਤੇ ਮਿਠਾਈ ਭੇਟ ਕਰਦੇ ਹਨ।

ਬੱਚੇ ਦੇ ਜੰਮਣ ਤੋਂ ਬਾਅਦ, ਸਭ ਤੋਂ ਮਹੱਤਵਪੂਰਣ ਰੀਤ 'ਗੁੜ੍ਹਤੀ' ਦੀ ਹੈ। ਇਸ ਰਸਮ ਸਮੇਂ ਬੱਚੇ ਦੇ ਮੂੰਹ ਵਿਚ ਕੋਈ ਮਿੱਠੀ ਚੀਜ਼ ਪਾਈ ਜਾਂਦੀ ਹੈ। ਗੁੜ੍ਹਤੀ ਕਿਸੇ ਅਜਿਹੇ ਸ਼ਖ਼ਸ ਦੇ ਹੱਥੋਂ ਦਿੱਤੀ ਜਾਂਦੀ ਹੈ ਜਿਸ ਦੀ ਭਾਈਚਾਰੇ ਵਿਚ ਚੰਗੀ ਖ਼ੁਸ਼ਬੋ ਹੋਵੇ ਤੇ ਮਾਪੇ ਉਸ ਸ਼ਖ਼ਸ ਦੇ ਸੁਭਾਅ ਉਤੇ ਆਪਣੇ ਬੱਚੇ ਨੂੰ ਢਲਦਾ ਵੇਖਣਾ ਚਾਹੁੰਦੇ ਹੋਣ। ਇਸ ਸਮੇਂ ਕਈ ਸ਼ਹਿਦ ਦਾ ਤੁਪਕਾ ਜਾਂ ਮਿਸ਼ਰੀ ਦੀ ਡਲੀ ਪਾਣੀ ਵਿਚ ਘੋਰ ਕੇ ਬੱਚੇ ਦੀ ਜੀਭ ਤੇ ਰਖਦੇ ਹਨ, ਕਈ ਬੱਕਰੀ ਦਾ ਦੁੱਧ ਠੂਠੇ ਵਿਚ ਪਾ ਕੇ 'ਕੁਸ਼ਾ' ਘਾਹ ਦੀਆਂ ਪੱਤੀਆਂ ਨਾਲ ਮੂੰਹ ਵਿਚ ਨਚੋੜਦੇ ਹਨ, ਕਈ ਸਿੱਖ ਮਾਖਿਉਂ ਦਾ ਤੁਪਕਾ ਤਲਵਾਰ ਦੀ ਨੋਕ ਉਤੇ ਟਿਕਾ ਕੇ ਬੱਚੇ ਦੀ ਜੀਭ ਨਾਲ ਛੁਹਾਂਦੇ ਹਨ। ਬੱਚੇ ਨੂੰ ਗੁੜ੍ਹਤੀ ਦੇਣ ਤੋਂ ਪਹਿਲਾਂ ਸਿੱਖ ਮੂਲ-ਮੰਤ੍ਰ ਦਾ ਪਾਠ ਕਰਦੇ ਹਨ ਤੇ ਹਿੰਦੂ ਗਾਇਤ੍ਰੀ ਮੰਤ੍ਰ ਦਾ। ਇਸ ਰੀਤ ਪਿਛੋਂ ਮਾਂ ਬੱਚੇ ਨੂੰ ਦੁੱਧ ਚੁੰਘਾਂਦੀ ਹੈ।

ਦੁੱਧ ਚੁੰਘਾਣ ਤੋਂ ਪਹਿਲਾਂ 'ਥਣ ਧੋਣ' ਦੀ ਰੀਤ ਕੀਤੀ ਜਾਂਦੀ ਹੈ। ਕਿਸੇ ਠੂਠੀ ਵਿਚ ਚਾਵਲ ਤੇ ਹਲਦੀ ਪਾਣੀ ਵਿਚ ਘੋਲ ਲਈ ਜਾਂਦੀ ਹੈ। ਬੱਚੇ ਦੀ ਭੂਆ 'ਦੱਭ' ਦੀਆਂ ਪੱਤੀਆਂ ਨਾਲ ਮਾਂ ਦੀਆਂ ਛਾਤੀਆਂ ਧੋਂਦੀ ਹੈ। ਇਸ ਰੀਤ ਵੇਲੇ ਭੂਆ ਨੂੰ ਲਾਗ ਦਿੱਤੀ ਜਾਂਦੀ ਹੈ। ਇਹ ਰਸਮ ਚੰਦਰੀਆਂ ਰੂਹਾਂ ਨੂੰ ਮਾਂ ਦੀ ਛਾਤੀ ਤੋਂ ਦੂਰ ਰਖਣ ਲਈ ਕੀਤੀ ਜਾਂਦੀ ਹੈ।

ਗੁੜ੍ਹਤੀ ਤੋਂ ਪਿੱਛੋਂ ਇੱਕ ਹੋਰ ਮਹੱਤਵਪੂਰਣ ਰੀਤ 'ਨਾਮ ਸੰਸਕਾਰ' ਦੀ ਹੈ। ਨਾਮ ਦਾ ਬੱਚੇ ਦੀ ਸ਼ਖ਼ਸੀਅਤ ਦੇ ਵਿਕਾਸ ਵਿਚ ਚੋਖਾ ਹਿੱਸਾ ਮੰਨਿਆ ਜਾਂਦਾ ਹੈ। ਆਦਿਮ ਮਨੁੱਖ ਤਾਂ ਨਾਮ ਵਿਚ ਹੀ ਮੂਲ ਵਿਅੱਕਤੀ ਦਾ ਵਾਸ ਮੰਨਦਾ ਸੀ। ਕਈ ਲੋਕ ਨਾਮ ਸੰਸਕਾਰ ਛੱਟੀ ਦੀ ਰਸਮ ਨਾਲ ਹੀ ਕਰਦੇ ਹਨ ਤੇ ਕਈ ਅੱਗੇ ਪਿੱਛੇ। ਕਈ ਹਿੰਦੂ ਇਸ ਰੀਤ ਸਮੇਂ ਹਵਨ ਵੀ ਕਰਦੇ ਹਨ। ਜਿਸ ਨਖ਼ਸ਼ੱਤਰ ਹੇਠ ਬੱਚਾ ਜੰਮਿਆ ਹੁੰਦਾ ਹੈ, ਕੁੱਲ ਦਾ ਪ੍ਰੋਹਿਤ ਉਸ ਨਖ਼ਸ਼ੱਤਰ ਦੇ ਨਾਂ ਦੇ ਪਹਿਲੇ ਇੱਕ ਦੋ ਅੱਖਰਾਂ ਤੋਂ ਕੁਝ ਨਾਂ ਜੋੜਦਾ ਹੈ, ਜੋ ਨਾਂ ਪਸੰਦ ਆ ਜਾਵੇ, ਉਸ ਨੂੰ ਬੱਚੇ ਦਾ ਪਿਉ ਤਿੰਨ ਵਾਰ ਬੱਚੇ ਦੇ ਕੰਨਾਂ ਵਿਚ ਉਚਾਰਦਾ ਹੈ। ਸਿੱਖਾਂ ਵਿਚ ਨਾਂ ਗੁਰਦੁਆਰੇ ਵਿਚ ਰਖਿਆ ਜਾਂਦਾ ਹੈ। ਪਹਿਲਾਂ ਅਰਦਾਸ ਕੀਤੀ ਜਾਂਦੀ ਹੈ ਤੇ ਫਿਰ ਭਾਈ ਗੁਰੂ ਗ੍ਰੰਥ ਸਾਹਿਬ ਵਿਚੋਂ ਕੋਈ ਵਾਕ ਲੈਂਦਾ ਹੈ, ਜਿਸ ਦੇ ਪਹਿਲੇ ਅੱਖਰ ਤੋਂ ਹੀ ਬੱਚੇ ਦਾ ਨਾਮ ਧਰ ਲਿਆ ਜਾਂਦਾ ਹੈ। ਪਛੜੀਆਂ ਜਾਤੀਆਂ ਵਿਚ ਨਾਮ ਸੰਸਕਾਰ ਦੀ ਕੋਈ ਵੱਖਰੀ ਰਸਮ ਨਹੀਂ ਕੀਤੀ ਜਾਂਦੀ। ਬੱਚੇ ਦੇ ਜੰਮਦੇ ਸਾਰ ਹੀ ਕਿਸੇ ਵਾਰ, ਮਹੀਨੇ, ਰੁੱਤ ਜਾਂ ਕਿਸੇ ਪਦਾਰਥ ਉਤੇ ਉਸ ਦਾ ਨਾਂ ਧਰ ਲਿਆ ਜਾਂਦਾ ਹੈ, ਜਿਵੇਂ ਮੰਗਲੂ, ਚੇਤੂ, ਬਸੰਤਾ। ਜਿਨ੍ਹਾਂ ਦੇ ਘਰ ਬੱਚਾ ਲੰਮੀ ਸਹਿਕ ਪਿਛੋਂ ਜੰਮਦਾ ਹੈ, ਉਹ ਚੰਦਰੀਆਂ ਰੂਹਾਂ ਤੇ ਬਦਨਜ਼ਰ ਤੋਂ ਬਚਾਉ ਲਈ, ਬੱਚੇ ਦਾ ਨਾਂ ਕਿਸੇ ਨਿਗੂਣੀ ਜਹੀ ਚੀਜ਼ ਉਤੇ ਹੀ ਧਰ ਲੈਂਦੇ ਹਨ ਜਿਵੇਂ ਛਟਾਂਕੀ ਲਾਲ, ਗੁਦੜ ਸਿੰਘ।

ਜਦੋਂ ਬੱਚਾ ਸਤਾਂ ਕੁ ਮਹੀਨਿਆਂ ਦਾ ਹੁੰਦਾ ਹੈ, ਤਾਂ 'ਅੰਨ ਪ੍ਰਸਨ' ਦੀ ਰੀਤ ਕੀਤੀ ਜਾਂਦੀ ਹੈ। ਕਿਸੇ ਬਜ਼ੁਰਗ ਦੇ ਹੱਥੋਂ ਬੱਚੇ ਦੇ ਮੂੰਹ ਕੋਈ ਨਿਗਰ ਪਦਾਰਥ ਚਾਵਲ ਜਾਂ ਖੀਰ ਲਵਾਈ ਜਾਂਦੀ ਹੈ। ਇਸੇ ਮੌਕੇ ਉਤੇ ਬੱਚੇ ਦੇ ਅੱਗੇ ਖਾਣ ਪੀਣ, ਪਹਿਨਣ, ਖੇਡਣ ਤੇ ਲਿਖਣ ਪੜ੍ਹਨ ਨਾਲ ਸੰਬੰਧਤ ਅਨੇਕਾਂ ਵਸਤੂਆਂ ਖਿਲਾਰ ਕੇ ਰਖ ਦਿੱਤੀਆਂ ਜਾਂਦੀਆਂ ਹਨ। ਜੇ ਬੱਚਾ ਖਾਣ ਵਾਲੀਆਂ ਚੀਜ਼ਾਂ ਵਲ ਦੌੜੇ ਤਾਂ ਪੇਟੂ, ਜੇ ਕਲਮ ਦਵਾਤ ਚੁੱਕੇ ਤਾਂ ਪੜ੍ਹਾਕੂ, ਜੇ ਕਿਸੇ ਸੰਦ ਨੂੰ ਫੜੇ ਤਾਂ ਸ਼ਿਲਪੀ ਬਣਦਾ ਮੰਨਿਆ ਜਾਂਦਾ ਹੈ।

ਹਿੰਦੂਆਂ ਵਿਚ ਤੀਜੇ ਜਾਂ ਪੰਜਵੇਂ ਵਰ੍ਹੇ ਬੱਚੇ ਦਾ ਮੁੰਡਣ ਸੰਸਕਾਰ ਕੀਤਾ ਜਾਂਦਾ ਹੈ। ਕਈ ਹਿੰਦੂ ਇਹ ਸੰਸਕਾਰ ਆਪਣੇ ਘਰ ਵਿਚ ਹੀ ਕਰ ਲੈਂਦੇ ਹਨ, ਪਰ ਸਰਦੇ ਪੁਜਦੇ ਹਿੰਦੂ ਇਹ ਰੀਤ ਜਵਾਲਾਮੁਖੀ ਜਾਂ ਕਿਸੇ ਹੋਰ ਤੀਰਥ ਉਤੇ ਜਾ ਕੇ ਕਰਦੇ ਹਨ। ਪੱਛਮੀ ਪੰਜਾਬ ਦੇ ਮੁਲਤਾਨ ਦੇ ਅਰੋੜਿਆਂ ਵਿਚ ਇਹ ਸੰਸਕਾਰ ਕਿਸੇ ਮੁਸਲਮਾਨ ਪੀਰ ਦੀ ਖ਼ਾਨਗਾਹ ਉਤੇ ਵੀ ਕਰਨ ਦੀ ਪ੍ਰਥਾ ਸੀ। ਇਸ ਸੰਸਕਾਰ ਸਮੇਂ ਕੁੱਲ ਦਾ ਪ੍ਰੋਹਿਤ, ਘਰ ਵਿਚ ਹੀ ਕਿਸੇ ਥਾਂ ਚੌਕ ਪੂਰਦਾ ਹੈ ਤੇ ਉਸ ਵਿਚ ਕਈ ਤਰ੍ਹਾਂ ਦੇ ਅੰਨ ਤੇ ਧੂਪ ਚੰਦਨ ਆਦਿ ਸੁਗੰਧੀਆਂ ਰੱਖਦਾ ਹੈ। ਚੌਕ ਵਿਚ ਓਮ, ਸਵਾਸਤਿਕ ਤੇ ਗ੍ਰਹਿਆਂ ਦੇ ਚਿਤ੍ਰ ਉਲੀਕੇ ਹੁੰਦੇ ਹਨ। ਬੱਚੇ ਨੂੰ ਚੌਕ ਦੇ ਕੋਲ ਬਿਠਾ ਕੇ ਹਵਨ ਕੀਤਾ ਜਾਂਦਾ ਹੈ ਤੇ ਨੌ ਗ੍ਰਹਿ ਪੂਜੇ ਜਾਂਦੇ ਹਨ। ਫਿਰ ਨਾਈ ਬੱਚੇ ਦਾ ਮੁੰਡਨ ਕਰਦਾ ਹੈ। ਕੱਟੇ ਹੋਏ ਵਾਲਾਂ ਨੂੰ ਲਾਲ ਕਪੜੇ

ਵਿਚ ਬੰਨ੍ਹ ਕੇ ਜਾਂ ਦੱਭ ਘਾਹ ਵਿਚ ਵਲ੍ਹੇਟ ਕੇ ਕਿਸੇ ਪਵਿੱਤਰ ਧਾਰਾ ਵਿਚ ਪ੍ਰਵਾਹ ਦਿੱਤਾ ਜਾਂਦਾ ਹੈ।

ਮੁੰਡਨ ਸੰਸਕਾਰ ਤੋਂ ਪਿੱਛੋਂ ਬਾਲਕ ਦੇ ਯੁਵਾ ਅਵਸਥਾ ਵਿਚ ਪੈਰ ਧਰਨ ਸਮੇਂ 'ਜੰਞੂ ਪਹਿਨਣ' ਦੀ ਰੀਤ ਕੀਤੀ ਜਾਂਦੀ ਹੈ। ਜੰਞੂ ਦੇ ਸੂਤਰ ਲਈ ਬ੍ਰਾਹਮਣ ਖੇਤ ਵਿਚੋਂ ਆਪਣੇ ਹੱਥਾਂ ਨਾਲ ਫੁੱਟੀਆਂ ਚੁਗਦਾ ਹੈ। ਉਸ ਦੀ ਕੰਵਾਰੀ ਕੰਨਿਆਂ ਖ਼ੁਦ ਪੂਣੀਆਂ ਵਟ ਕੇ ਚਰਖਾ ਕੱਤਦੀ ਤੇ ਧਾਗਾ ਤਿਆਰ ਕਰਦੀ ਹੈ। ਬ੍ਰਾਹਮਣ ਮੰਤਰਾਂ ਦਾ ਉਚਾਰਨ ਕਰਦਾ ਹੋਇਆ ਜੰਞੂ ਵੱਟਦਾ ਹੈ। ਜੰਞੂ ਦੇ ਸੂਤਰ ਵਿਚ ਤਿੰਨ ਧਾਗੇ ਹੁੰਦੇ ਹਨ, ਜਿਨ੍ਹਾਂ ਉਤੇ ਕਈ ਗੰਢਾਂ ਮਾਰੀਆਂ ਜਾਂਦੀਆਂ ਹਨ। ਜੰਞੂ ਵਿਚ ਕਈ ਭਾਵ ਪ੍ਰਤੀਕ ਰੂਪ ਵਿਚ ਸਮਾਏ ਹੋਏ ਹਨ। ਇਸ ਦੇ ਤਿੰਨ ਧਾਗੇ ਤਿੰਨ ਗੁਣਾ—ਰਜੋ, ਸਤੋ ਤੇ ਤਮੋ ਦੇ ਬੋਧਿਕ ਹਨ। ਭਾਰਤੀ ਚਿੰਤਨ ਅਨੁਸਾਰ ਇਹ ਤਿੰਨੋਂ ਗੁਣ ਬ੍ਰਹਿਮੰਡ ਦੇ ਸਾਰੇ ਪਸਾਰੇ ਦਾ ਮੂਲ ਹਨ। ਧਾਗੇ ਦੇ ਵਟ ਉੱਪਰ ਵਲ ਚਾੜ੍ਹੇ ਹੁੰਦੇ ਹਨ। ਜਿਸ ਦਾ ਭਾਵ ਹੈ ਕਿ ਇਸ ਨੂੰ ਪਹਿਨਣ ਵਾਲਾ ਸਤੋ ਗੁਣ ਵਿਚ ਲੀਨ ਰਹੇ। ਜੰਞੂ ਦੀਆਂ ਤਿੰਨ ਗੰਢਾਂ, ਜਿਨ੍ਹਾਂ ਨੂੰ ਬ੍ਰਹਮ ਗੰਠੀਆਂ ਕਹਿੰਦੇ ਹਨ, ਬ੍ਰਹਮਾਂ, ਵਿਸ਼ਨੂੰ ਤੇ ਸ਼ਿਵ ਦੀਆਂ ਵਾਚਕ ਹਨ। ਜੰਞੂ ਦੀਆਂ ਬਾਕੀ ਗੰਢਾਂ ਪਿੱਤਰਾਂ ਦਾ ਬੋਧ ਕਰਾਉਂਦੀਆਂ ਹਨ। ਜੰਞੂ ਦੇ ਪਹਿਨਣ ਨਾਲ, ਬਾਲਕ ਦਾ ਨਵਾਂ ਪਰਮਾਰਥਕ ਜਨਮ ਹੁੰਦਾ ਮੰਨਿਆ ਜਾਂਦਾ ਹੈ ਤੇ ਇਸੇ ਲਈ ਜੰਞੂ ਪਹਿਨਣ ਵਾਲਾ ਦੋ-ਜਨਮਾ ਅਖਵਾਉਂਦਾ ਹੈ।

ਸਿੱਖਾਂ ਵਿਚ, ਜਦੋਂ ਬਾਲਕ ਵੱਡਾ ਹੁੰਦਾ ਹੈ, ਤਾਂ ਉਸ ਨੂੰ ਅੰਮ੍ਰਿਤ ਛਕਾਇਆ ਜਾਂਦਾ ਹੈ। ਵਿਆਹ ਤੋਂ ਪਹਿਲਾਂ, ਕਿਸੇ ਵੇਲੇ ਵੀ ਇਹ ਰਸਮ ਕੀਤੀ ਜਾ ਸਕਦੀ ਹੈ। ਇਸ ਰਸਮ ਸਮੇਂ ਪੰਜ ਪਿਆਰੇ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ, ਲੋਹੇ ਦੇ ਕਿਸੇ ਬਾਟੇ ਵਿਚ, ਨਿਰਮਲ ਜਲ ਤੇ ਪਤਾਸੇ ਪਾ ਕੇ ਵਾਰੋ ਵਾਰੀ ਪੰਜਾਂ ਬਾਣੀਆਂ ਜਪੁ, ਜਾਪੁ, ਸਵੱਯੇ, ਚੌਪਈ ਤੇ ਅਨੰਦੁ ਸਾਹਿਬ ਦਾ ਪਾਠ ਪੜ੍ਹਦਿਆਂ ਖੰਡੇ ਨਾਲ ਜਲ ਨੂੰ ਮੱਥਦੇ ਜਾਂਦੇ ਹਨ। ਜਦੋਂ ਇੱਕ ਪਿਆਰਾ ਪਾਠ ਕਰਦਿਆਂ ਖੰਡਾ ਹਿੱਲਾ ਰਿਹਾ ਹੁੰਦਾ ਹੈ, ਤਾਂ ਬਾਕੀ ਪਿਆਰੇ ਅੰਤਰ ਧਿਆਨ ਹੋ ਕੇ ਬਾਟੇ ਉਤੇ ਆਪਣੇ ਹੱਥ ਟਿਕਾਈ ਰਖਦੇ ਹਨ। ਜਦੋਂ ਅੰਮ੍ਰਿਤ ਤਿਆਰ ਹੋ ਜਾਂਦਾ ਹੈ, ਤਾਂ ਬਾਲਕ ਜਿਸ ਨੇ ਪੰਜ ਕਕਾਰ ਕੇਸ, ਕੰਘਾ, ਕੜਾ, ਕੱਛਾ ਤੇ ਕਿਰਪਾਨ ਧਾਰਣ ਕੀਤੇ ਹੁੰਦੇ ਹਨ, ਗੁਰੂ ਗੋਬਿੰਦ ਸਿੰਘ ਵਿਚ ਧਿਆਨ ਜੋੜ ਕੇ, ਪੰਜ ਚੁਲੇ ਅੰਮ੍ਰਿਤ ਦੇ ਛਕਦਾ ਤੇ ਹਰ ਵਾਰ 'ਸ੍ਰੀ ਵਾਹਿਗੁਰੂ ਜੀ ਕਾ ਖ਼ਾਲਸਾ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ' ਉਚਾਰਦਾ ਹੈ। ਇਸ ਪਿਛੋਂ ਅੰਮ੍ਰਿਤ ਦੇ ਪੰਜ ਛਟੇ ਉਸ ਦੇ ਕੇਸਾਂ ਤੇ ਨੇਤਰਾਂ ਵਿਚ ਮਾਰੇ ਜਾਂਦੇ ਹਨ। ਅੰਮ੍ਰਿਤ ਛੱਕਣ ਪਿਛੋਂ ਬਾਲਕ ਨੂੰ ਸਿੱਖ ਰਹਿੱਤ-ਮਰਯਾਦਾ ਦੀ ਕਰੜਾਈ ਨਾਲ ਪਾਲਣਾ ਕਰਨੀ ਪੈਂਦੀ ਹੈ।

ਮੁਸਲਮਾਨਾਂ ਵਿਚ 'ਝੰਡ ਲਾਹੁਣ' ਤੇ 'ਸੁੰਨਤਾਂ' ਦੀਆਂ ਰੀਤਾਂ ਪ੍ਰਚਲਤ ਹਨ।

ਉਪਰੋਕਤ ਸਭ ਰੀਤਾਂ, ਵਿਆਹ ਤੋਂ ਪਹਿਲਾਂ ਦੀਆਂ ਹਨ ਅਤੇ ਇਨ੍ਹਾਂ ਦਾ ਮੰਤਵ ਬਾਲਕ ਦੀ ਮਾਨਸਕ ਤੇ ਬੋਧਕ ਸ਼ਕਤੀ ਨੂੰ ਬਲਵਾਨ ਬਣਾਉਣਾ ਤੇ ਉਸ ਨੂੰ ਪਰਮਾਰਥ ਦੇ ਗਾਡੀ ਰਾਹ ਉਤੇ ਤੋਰਨਾ ਹੈ। ਵਿਆਹ ਸਮੇਂ ਜੋ ਰੀਤਾਂ ਕੀਤੀਆਂ ਜਾਂਦੀਆਂ ਹਨ, ਉਨ੍ਹਾਂ ਵਿਚ ਵੰਸ਼ ਨੂੰ ਅੱਗੇ ਤੋਰਨ, ਸੁਹਾਗ ਦੇ ਚਿਰੰਜੀਵ ਹੋਣ ਤੇ ਘਰੋਗੀ ਜੀਵਨ ਦੀ ਖ਼ੁਸ਼ਹਾਲੀ ਦੀ ਭਾਵਨਾ ਹੁੰਦੀ ਹੈ।

ਵਿਆਹ ਦੀਆਂ ਰੀਤਾਂ ਲਗਣ ਤੋਂ ਕੁਝ ਦਿਨ ਪਹਿਲਾਂ ਸ਼ੁਰੂ ਹੋ ਜਾਂਦੀਆਂ ਹਨ। ਸਭ

ਤੋਂ ਪਹਿਲੀ ਰੀਤ 'ਸਤਾਂ ਸੁਹਾਗਣਾਂ ਦੀ ਚੱਕੀ' ਦੀ ਹੈ, ਜੋ ਪਤੀ ਦੀ ਲੰਬੀ ਉਮਰ ਲਈ ਕੀਤੀ ਜਾਂਦੀ ਹੈ। ਰਿਸ਼ਤੇਦਾਰਾਂ ਵਿਚੋਂ ਸਤਾਂ ਸੁਹਾਗਣਾਂ ਨੂੰ ਸਦ ਕੇ ਉਨ੍ਹਾਂ ਨੂੰ ਸੱਤ ਚੱਕੀਆਂ ਪੀਹਣ ਲਈ ਦਿੱਤੀਆਂ ਜਾਂਦੀਆਂ ਹਨ। ਇਹ ਸੱਤੇ ਸੁਹਾਗਣਾਂ ਮਾਂਹ ਦੀਆਂ ਸੱਤ ਮੁੱਠਾਂ ਪਾ ਕੇ ਸੱਤ ਗਾਲੇ ਕੱਢਦੀਆਂ ਹਨ। ਇਹ ਸੱਤੇ ਸੁਹਾਗਣਾਂ ਵਿਆਹ ਦੀ ਹਰ ਰਸਮ ਤੇ ਕੰਮ ਵਿਚ ਹੱਥ ਵਟਾਂਦੀਆਂ ਹਨ ਤੇ ਇਨ੍ਹਾਂ ਦਾ ਪ੍ਰਛਾਵਾਂ ਸਾਰੇ ਘਰ ਦੇ ਕਣ ਕਣ ਵਿਚ ਸਮਾਇਆ ਰਹਿੰਦਾ ਹੈ। ਇਹ ਰੀਤ ਸਹਾਨਭੂਤੀ ਟੂਣੇ ਉਤੇ ਆਧਾਰਤ ਹੈ।

ਦੂਜੀ ਰੀਤ 'ਛੰਦਲੀਆਂ' ਦੀ ਹੈ, ਜਿਸ ਨੂੰ 'ਕਾਮਣ ਪਾਣੇ' ਵੀ ਕਹਿੰਦੇ ਹਨ। ਇਹ ਰੀਤ ਕੰਨਿਆਂ ਵਰ ਨੂੰ ਆਪਣੇ ਵਸ ਵਿਚ ਕਰਨ ਲਈ ਕਰਦੀ ਹੈ। ਲਗਨ ਤੋਂ ਇੱਕ ਦਿਨ ਪਹਿਲਾਂ, ਕੰਨਿਆਂ ਨੂੰ ਘਰ ਦੀ ਕਿਸੇ ਵੱਖਰੀ ਗੁੱਠੇ ਸਹੇਲੀਆਂ ਨਾਲ ਬਿਠਾ ਦਿੱਤਾ ਜਾਂਦਾ ਹੈ ਤੇ ਉਸ ਕੋਲ ਨਿਰਮਲ ਜਲ ਦੇ ਤਿੰਨ ਕੁੰਭ—ਇੱਕ ਵੱਡਾ ਤੇ ਦੋ ਛੋਟੇ ਰਖ ਦਿੱਤੇ ਜਾਂਦੇ ਹਨ। ਇਨ੍ਹਾਂ ਘੜਿਆਂ ਦੀਆਂ ਚਪਣੀਆਂ ਉਤੇ ਚੌਮੁਖੀਏ ਦੀਵੇ ਬਾਲ ਕੇ ਧਰੇ ਜਾਂਦੇ ਹਨ। ਕੋਲ ਹੀ ਇੱਕ ਥਾਲ ਵਿਚ ਚਾਵਲ ਤੇ ਸ਼ੱਕਰ ਦੀਆਂ ਦੋ ਮੁੱਠਾਂ ਭਰ ਕੇ ਰਖ ਦਿੱਤੀਆਂ ਜਾਂਦੀਆਂ ਹਨ। ਕੰਨਿਆਂ ਚੌਮੁਖੀਏ ਦੀਵੇ ਦੀ ਜੋਤ ਵਲ ਪਲ ਪਲ ਪਿੱਛੋਂ ਵੇਖਦੀ ਰਹਿੰਦੀ ਹੈ। ਕਹਿੰਦੇ ਹਨ, ਇਸ ਤਰ੍ਹਾਂ ਕਰਨ ਨਾਲ ਉਸ ਨੂੰ ਬੜਾ ਰੂਪ ਚੜ੍ਹਦਾ ਹੈ। ਕੰਨਿਆਂ ਥੋੜ੍ਹੀ ਥੋੜ੍ਹੀ ਦੇਰ ਬਾਅਦ ਚਾਵਲਾਂ ਨੂੰ ਟੁੱਕਦੀ ਤੇ ਫੜ੍ਹਕਦੀ ਹੈ। ਇਸ ਤਰ੍ਹਾਂ ਕਰਨ ਨਾਲ ਕੰਨਿਆਂ ਵਿਚ ਅਜਿਹੀ ਸ਼ਕਤੀ ਤੇ ਖਿੱਚ ਪੈਦਾ ਹੋ ਜਾਂਦੀ ਹੈ ਕਿ ਉਸ ਦਾ ਵਰ ਉਸ ਦੇ ਵਸ ਵਿਚ ਰਹਿੰਦਾ ਹੈ। ਪਹਿਲਿਆਂ ਵਿਚ 'ਛੰਦਲੀਆਂ' ਉਤੇ ਹੀ ਵਰ ਤੇ ਕੰਨਿਆਂ ਦਾ ਪਹਿਲਾ ਮੇਲ ਹੁੰਦਾ ਸੀ ਤੇ ਇਥੇ ਹੀ ਕਈ ਹੋਰ ਰੀਤਾਂ ਨਾਲ ਕੰਨਿਆਂ ਵਰ ਨੂੰ ਕਾਮਣ ਪਾਉਂਦੀ ਸੀ।

ਵਿਆਹ ਤੋਂ ਪਿਛੋਂ ਜਦੋਂ ਕੰਨਿਆਂ ਸਹੁਰੇ ਘਰ ਪਹੁੰਚਦੀ ਹੈ, ਤਾਂ ਉਸ ਦੀ ਜਣਨ-ਸਕਤੀ ਨੂੰ ਬਲਵਾਨ ਬਨਾਉਣ ਲਈ 'ਤਿਲ ਮੇਥਰੇ' ਖੇਡੇ ਜਾਂਦੇ ਹਨ। ਇਸ ਰੀਤ ਵੇਲੇ ਇੱਕ ਥਾਲੀ ਵਿਚ ਕੁਝ ਚਾਵਲ, ਤਿਲ ਤੇ ਮੇਥਰੇ ਪਾ ਲਏ ਜਾਂਦੇ ਹਨ। ਸੱਸ ਥਾਲੀ ਵਿਚੋਂ ਦੋਵੇਂ ਬੁੱਕਾਂ ਭਰ ਕੇ, ਸਾਮਗਰੀ ਨੂੰ ਹੌਲੇ ਹੌਲੇ ਹੇਠਾਂ ਥਾਲੀ ਵਿਚ ਕੇਰਦੀ ਹੈ ਤੇ ਨੂੰਹ ਆਪਣੀਆਂ ਦੋਵੇਂ ਬੁੱਕਾਂ ਹੇਠਾਂ ਰੱਖ ਕੇ ਉਸ ਵਿਚ ਸਾਰੀ ਸਾਮਗਰੀ ਪਵਾਂਦੀ ਜਾਂਦੀ ਹੈ। ਫਿਰ ਨੂੰਹ ਬੁੱਕਾਂ ਭਰ ਕੇ ਥਾਲ ਵਿਚ ਕੇਰਦੀ ਹੈ ਤੇ ਸੱਸ ਉਹ ਸਾਮਗਰੀ ਆਪਣੀਆਂ ਬੁੱਕਾਂ ਵਿਚ ਲੈ ਲੈਂਦੀ ਹੈ। ਇਸ ਤਰ੍ਹਾਂ ਪੰਜ ਵਾਰ ਕੀਤਾ ਜਾਂਦਾ ਹੈ, ਇਸ ਰਸਮ ਸਮੇਂ ਤੀਵੀਂਆਂ ਹੇਠਲਾ ਟੱਪਾ ਉੱਚੀ ਹੇਕ ਨਾਲ ਗਾਂਦੀਆਂ ਹਨ :

ਤਿਲ ਮੇਥਰੇ
ਸੱਸ ਨੂੰਹ ਦੇ ਤਿਲ ਮੇਥਰੇ
ਜਿਵੇਂ ਜਿਵੇਂ ਸੱਸ ਤਿਲ ਚੁਣੇਸੀ
ਤਿਵੇਂ ਤਿਵੇਂ ਨੂੰਹ ਪੁੱਤਰ ਜਣੇਸੀ
ਪੁੱਤਰ ਜਣੇਸੀ, ਸੱਤ ਪੁੱਤਰੀ ਹੋਸੀ।

ਕੁਝ ਰੀਤਾਂ ਪ੍ਰਾਣੀ ਦੀ ਮੌਤ ਉਤੇ ਕੀਤੀਆਂ ਜਾਂਦੀਆਂ ਹਨ। ਇਨ੍ਹਾਂ ਰੀਤਾਂ ਦਾ ਮਨੋਰਥ ਅਗਲੇ ਲੋਕ ਵਿਚ ਜੀਵਾਤਮਾ ਦੀਆਂ ਲੋੜਾਂ ਪੂਰੀਆਂ ਕਰਨੀਆਂ ਤੇ ਉਥੋਂ ਦੇ ਦੁੱਖਾਂ ਮੁਸੀਬਤਾਂ ਤੋਂ ਰੱਖਿਆ ਕਰਨੀ ਹੈ। ਲੋਕ ਨਿਸਚੇ ਅਨੁਸਾਰ ਪ੍ਰਾਣੀ ਇਸ ਸੰਸਾਰ ਵਿਚ ਇੱਕ ਮੁਸਾਫ਼ਰ

ਹੈ ਜੋ ਥੋੜ੍ਹਾ ਚਿਰ ਪਰਦੇਸੀਆਂ ਵਾਂਗ ਇਥੇ ਰਹਿ ਕੇ ਅਗਲੇ ਜਹਾਨ ਚਲਾ ਜਾਂਦਾ ਹੈ। ਅਗਲਾ ਜਹਾਨ ਇਸੇ ਸੰਸਾਰ ਦਾ ਪ੍ਰਤਿਰੂਪ ਮੰਨਿਆ ਜਾਂਦਾ ਹੈ, ਜਿਥੇ ਪ੍ਰਾਣੀ ਨੂੰ ਉਸੇ ਤਰ੍ਹਾਂ ਦੁੱਖ ਸੁੱਖ ਵਿਚੋਂ ਲੰਘਣਾ ਪੈਂਦਾ ਹੈ, ਜਿਵੇਂ ਕਿ ਇਸ ਸੰਸਾਰ ਵਿਚ। ਸੋ, ਦੁੱਖਾਂ ਤੋਂ ਬਚਣ ਲਈ ਮੌਤ ਸਮੇਂ ਕੁਝ ਰੀਤਾਂ ਕੀਤੀਆਂ ਜਾਂਦੀਆਂ ਹਨ, ਜਿਨ੍ਹਾ ਵਿਚੋਂ ਇੱਕ ਰੀਤ 'ਦੀਵਾ ਬਤੀ' ਦੀ ਹੈ। ਜਦੋਂ ਪ੍ਰਾਣੀ ਅਖ਼ੀਰਲੇ ਸਵਾਸਾਂ ਤੇ ਹੁੰਦਾ ਹੈ, ਤਾ ਹਿੰਦੂ ਕਿਸੇ ਪੰਡਤ ਨੂੰ ਬੁਲਾ ਕੇ ਪ੍ਰਾਣੀ ਦੇ ਹੱਥਾਂ ਉਤੇ ਆਟੇ ਦਾ ਇੱਕ ਦੀਵਾ ਬਾਲ ਕੇ ਸੱਤ ਵਾਰ ਧਰਦੇ ਹਨ। ਪਿਛੋਂ ਇਸ ਦੀਵੇ ਨੂੰ ਜਲ-ਪ੍ਰਵਾਹ ਕਰ ਦਿੱਤਾ ਜਾਂਦਾ ਹੈ। ਲੋਕ ਨਿਸਚੇ ਅਨੁਸਾਰ ਇਹ ਦੀਵਾ ਜੰਮਪੁਰੀ ਨੂੰ ਜਾਂਦੇ ਬਿਖੜੇ ਤੇ ਘੁੱਪ ਹਨੇਰੇ ਰਾਹ ਨੂੰ ਰੌਸਨ ਕਰਕੇ ਡਰਾਉਣਾ ਨਹੀਂ ਰਹਿਣ ਦੇਂਦਾ।

ਲੋਕ ਨਿਸਚੇ ਅਨੁਸਾਰ ਮੋਏ ਪ੍ਰਾਣੀ ਨੂੰ, ਅਗਲੇ ਲੋਕ ਵਿਚ ਖਾਣ ਪੀਣ ਦੇ ਪਦਾਰਥਾ ਦੀ ਲੋੜ ਪੈਂਦੀ ਹੈ, ਜੋ ਮਾਤ ਲੋਕ ਵਿਚੋਂ ਹੀ ਅਗਲੇ ਲੋਕ ਭੇਜੇ ਜਾ ਸਕਦੇ ਹਨ। ਇਨ੍ਹਾ ਲੋੜਾਂ ਦੀ ਪੂਰਤੀ ਲਈ ਜੀਵਾਤਮਾ ਆਪਣੀ ਵੰਸ ਉਤੇ ਨਿਰਭਰ ਕਰਦੀ ਹੈ, ਜੋ ਪਿੰਡ-ਪਤਲ, ਸਪਿੰਡਕਰਨ ਤੇ ਸ਼ਰਾਧਾ ਰਾਹੀਂ ਉਸ ਦੀਆ ਲੋੜਾਂ ਸਮੇਂ ਸਮੇਂ ਪੂਰੀਆ ਕਰਦੇ ਰਹਿੰਦੇ ਹਨ। ਪਿੰਡ-ਪਤਲ ਦੀ ਰੀਤ ਤਾ ਪ੍ਰਾਣੀ ਦੀ ਮੌਤ ਤੋਂ ਬਾਅਦ ਪਹਿਲੇ ਦਿਨ ਤੋਂ ਹੀ ਸੁਰੂ ਹੋ ਜਾਂਦੀ ਹੈ। ਪਿੰਡ ਚਾਵਲ ਦੇ ਬਣੇ ਪਿੰਨੇ ਹੁਦੇ ਹਨ, ਜੋ ਮੋਏ ਪ੍ਰਾਣੀ ਨਮਿਤ ਭਰੇ ਜਾਦੇ ਹਨ। ਕਿਸੇ ਖੁਲ੍ਹੀ ਥਾਂ ਪਾਣੀ ਦਾ ਛੱਟਾ ਦੇ ਕੇ ਕੱਚੀ ਲੱਸੀ ਦਾ ਗੜਵਾ ਰੱਖਿਆ ਜਾਦਾ ਹੈ ਤੇ ਵਿਛੜੀ ਆਤਮਾ ਨੂੰ ਇਸਨਾਨ ਕਰਨ ਲਈ ਸੱਦਾ ਦਿੱਤਾ ਜਾਂਦਾ ਹੈ। ਫਿਰ ਕੁਝ ਪਿੰਡ ਉਸ ਦੇ ਖਾਣ ਲਈ ਰੱਖੇ ਜਾਦੇ ਹਨ, ਜੋ ਕਾ ਖਾ ਜਾਦੇ ਹਨ। ਫਿਰ ਉਥੇ ਆਟੇ ਦਾ ਦੀਵਾ ਬਾਲ ਕੇ ਧਰ ਦਿੱਤਾ ਜਾਦਾ ਹੈ। ਇਹ ਦੀਵਾ ਤੇ ਪਿੰਡ ਮੋਏ ਪ੍ਰਾਣੀ ਦੇ ਰਾਹ ਦਾ ਤੋਸ਼ਾ ਬਣਦੇ ਹਨ।

ਸਪਿੰਡਕਰਨ ਦੀ ਰੀਤ, ਪ੍ਰਾਣੀ ਦੀ ਮ੍ਰਿਤੂ ਪਿਛੋਂ ਸਾਲ ਦੇ ਅੰਦਰ ਅੰਦਰ ਕਿਸੇ ਵੇਲੇ ਵੀ ਕੀਤਾ ਜਾ ਸਕਦੀ ਹੈ। ਇਸ ਰੀਤ ਦਾ ਮਨੋਰਥ ਮੋਏ ਪ੍ਰਾਣੀ ਦੀ ਦੂਜੇ ਪਿੱਤਰਾ ਨਾਲ ਜਾਣ ਪਛਾਣ ਕਰਵਾਣੀ ਹੈ। ਇਹ ਰੀਤ ਕਰਨ ਲੱਗਿਆ ਚਾਰ ਵੱਡੇ ਕਲਸ ਨਿਰਮਲ ਜਲ ਨਾਲ ਭਰ ਕੇ, ਉਨ੍ਹਾਂ ਵਿਚ ਤਿਲ, ਧੂਪ, ਚੰਦਨ ਆਦਿ ਘੋਲ ਦਿੱਤੇ ਜਾਦੇ ਹਨ। ਤਿੰਨ ਕਲਸ ਪਿੱਤਰਾਂ ਦੇ ਹੁੰਦੇ ਹਨ ਤੇ ਚੌਥੇ ਕਲਸ ਨਵੇਂ ਮੋਏ ਪ੍ਰਾਣੀ ਦਾ। ਮੰਤਰਾਂ ਦਾ ਉਚਾਰਣ ਕਰਦਿਆਂ ਕੁੱਲ-ਪ੍ਰੋਹਿਤ ਚੌਥੇ ਕਲਸ ਦੀ ਸਾਮਗਰੀ ਨੂੰ, ਥੋੜ੍ਹੀ ਥੋੜ੍ਹੀ ਕਰ ਕੇ, ਬਾਕੀ ਤਿੰਨਾ ਕਲਸਾਂ ਵਿਚ ਰਲਾ ਦੇਂਦਾ ਹੈ। ਇਸ ਪਿੱਛੋਂ ਨਿਸਚੇ ਅਨੁਸਾਰ ਮੋਇਆ ਪ੍ਰਾਣੀ ਅਗਲੇ ਲੋਕ ਵਿਚ ਆਪਣੇ ਪਿੱਤਰਾਂ ਨਾਲ ਰਲ ਮਿਲ ਕੇ ਰਹਿਣ ਲੱਗ ਪੈਂਦਾ ਹੈ।

## ਭਰਮ-ਵਹਿਮ ਤੇ ਵਿਸ਼ਵਾਸ

ਭਰਮ-ਵਹਿਮ ਦਾ ਮੂਲ ਭੈ ਹੈ। ਜਦੋਂ ਆਦਿਮ ਮਨੁੱਖ ਪਰਕਿਰਤੀ ਦੇ ਸੁਭਾਅ ਨੂੰ ਸਮਝਣੋਂ ਅਸਮਰਥ ਹੋਣ ਕਰਕੇ ਡਰਿਆ ਤੇ ਸਹਿਮਿਆ ਰਹਿੰਦਾ ਸੀ, ਜਦੋਂ ਉਹ ਹਰ ਜੜ੍ਹ-ਵਸਤੂ ਵਿਚ ਕਿਸੇ ਭਲੀ ਜਾਂ ਚੰਦਰੀ ਆਤਮਾ ਦੀ ਹੋਂਦ ਨੂੰ ਮੰਨ ਕੇ, ਉਸ ਦੇ ਚੰਗੇ ਪ੍ਰਭਾਵ ਨੂੰ ਗ੍ਰਹਿਣ ਕਰਨ ਤੇ ਚੰਦਰੇ ਤੋਂ ਮੁਕਤ ਹੋਣ ਲਈ ਕਈ ਰੀਤਾਂ ਤੇ ਟੂਣੇ ਕੀਤਾ ਕਰਦਾ ਸੀ, ਜਦੋਂ ਮਨੁੱਖ ਦਾ ਇਹ ਦ੍ਰਿੜ੍ਹ ਵਿਸ਼ਵਾਸ ਸੀ ਕਿ ਹਰ ਘਟਨਾ ਕਿਸੇ ਪਰਾ-ਪਰਕਿਰਤਕ ਜਾ

ਗ਼ੈਬੀ ਸ਼ਕਤੀ ਸਦਕਾ ਵਾਪਰਦੀ ਹੈ ਤੇ ਇਸ ਦੇ ਪ੍ਰਭਾਵ ਤੋਂ ਰੱਖਿਆ ਕੀਤੀ ਜਾ ਸਕਦੀ ਹੈ ਤਾਂ ਅਨੇਕਾਂ ਅਜਿਹੇ ਵਹਿਮਾਂ ਭਰਮਾਂ ਨੇ ਜਨਮ ਲਿਆ ਜੋ ਸਮੇਂ ਦੇ ਗੇੜ ਨਾਲ ਮਨੁੱਖ ਦੀ ਸੋਚਣੀ ਦਾ ਹਿੱਸਾ ਬਣ ਗਏ। ਪਿੱਛੋਂ ਵਿੱਦਿਆ ਦੇ ਚਾਨਣ ਤੇ ਮਨੁੱਖ ਦੇ ਬੌਧਿਕ ਤੇ ਮਾਨਸਕ ਵਿਕਾਸ ਨਾਲ ਅਨੇਕਾਂ ਵਹਿਮ-ਭਰਮ ਥੋਥੇ ਤੇ ਨਿਰਮੂਲ ਜਾਪਣ ਕਰਕੇ ਖ਼ਤਮ ਹੁੰਦੇ ਗਏ, ਪਰ ਕੁਝ ਭਰਮ ਚੇਤਨ ਅਵਚੇਤਨ ਮਨ ਦਾ ਹਿੱਸਾ ਬਣ ਕੇ ਸਾਡੇ ਮਾਨਸਕ ਜੀਵਨ ਦੇ ਤਾਣੇ ਪੇਟੇ ਵਿਚ ਰਚ ਮਿੱਚ ਗਏ ਤੇ ਹੁਣ ਤਕ ਪ੍ਰਚਲਤ ਹਨ। ਬਹੁਤੇ ਭਰਮਾਂ ਦਾ ਆਧਾਰ ਲਾਗਵਾਂ ਜਾਂ ਸਹਾਨਭੂਤੀ ਜਾਦੂ-ਟੂਣਾ ਹੈ।

ਵਹਿਮ-ਭਰਮ ਮੂਲ-ਪ੍ਰਵਿਰਤੀਆਂ ਵਿਚੋਂ ਜਨਮੇ ਤੇ ਭਾਵਨਾਵਾਂ ਵਿਚ ਰਚੇ ਹੋਣ ਕਰ ਕੇ, ਜੀਵਨ-ਪ੍ਰਵਾਹ ਦਾ ਅੰਗ ਬਣ ਜਾਂਦੇ ਹਨ। ਇਸੇ ਲਈ ਕੋਈ ਸੰਸਕ੍ਰਿਤੀ ਭਾਵੇਂ ਕਿਤਨੀ ਵੀ ਸੁਸਿਸ਼ਟ ਕਿਉਂ ਨਾ ਹੋ ਜਾਵੇ, ਕੁਝ ਵਹਿਮ ਉਸ ਦੀ ਜੀਵਨ-ਧਾਰਾ ਵਿਚ ਬੁਲਬੁਲਿਆਂ ਵਾਂਗ ਸਮਾਏ ਰਹਿੰਦੇ ਹਨ। ਪੰਜਾਬ ਦੀ ਬਹੁਤੀ ਵਸੋਂ ਪਿੰਡਾਂ ਵਿਚ ਰਹਿੰਦੀ ਹੈ ਤੇ ਗਿਆਨ ਦੇ ਚਾਨਣ ਨੇ ਅਜੇ ਹਨੇਰੀਆਂ ਗੁੱਠਾਂ ਨੂੰ ਪੂਰੀ ਤਰ੍ਹਾਂ ਰੌਸ਼ਨ ਨਹੀਂ ਕੀਤਾ, ਇਸ ਲਈ ਲੋਕ ਵਹਿਮਾਂ-ਭਰਮਾਂ ਵਿਚ ਵਧੇਰੇ ਗ੍ਰਸੇ ਹੋਏ ਹਨ।

ਬਹੁਤ ਸਾਰੇ ਵਹਿਮ-ਭਰਮ ਗ੍ਰਹਿਆਂ ਦੀ ਚਾਲ ਨਾਲ ਸੰਬੰਧਿਤ ਹਨ। ਜੋਤਸ਼ ਵਿੱਦਿਆ ਅਨੁਸਾਰ ਗ੍ਰਹਿਆਂ ਤੇ ਨਖਸ਼ਤਰਾਂ ਦੀ ਚਾਲ ਦਾ ਮਨੁੱਖੀ ਜੀਵਨ ਤੇ ਸੰਸਾਰ ਵਿਚ ਵਾਪਰਦੀਆਂ ਘਟਨਾਵਾਂ ਉਤੇ ਸੁੱਤੇ ਸਿੱਧ ਡੂੰਘਾ ਅਸਰ ਪੈਂਦਾ ਰਹਿੰਦਾ ਹੈ। ਇਹ ਵਿਚਾਰ ਭੁਲਾਵੇਂ ਟੂਣੇ (Imitative magic) ਉਤੇ ਆਧਾਰਿਤ ਹੈ। ਇਸ ਮਤ ਅਨੁਸਾਰ ਅਨੁਰੂਪ ਤੋਂ ਅਨੁਰੂਪ ਦੀ ਉਤਪਤੀ ਹੁੰਦੀ ਹੈ। ਲੋਕ ਨਿਸਚੇ ਅਨੁਸਾਰ ਮੰਗਲ ਤੇ ਸ਼ਨੀ ਗ੍ਰਹਿ ਜੀਵਾਂ ਵਲ ਮੰਦ-ਭਾਵਨਾ ਰੱਖਦੇ ਹਨ। ਇਨ੍ਹਾਂ ਦੋਹਾਂ ਗ੍ਰਹਿਆਂ ਦੇ ਪ੍ਰਭਾਵ ਹੇਠ ਜੰਮਿਆ ਬੱਚਾ ਜੀਵਨ ਵਿਚ ਸੁੱਖ ਘੱਟ ਭੋਗਦਾ ਹੈ ਤੇ ਦੁਖ ਕਲੇਸ਼ ਵਧੇਰੇ ਝਾਗਦਾ ਹੈ। ਮੰਗਲ ਦੇ ਪ੍ਰਭਾਵ ਹੇਠ ਜੰਮੇ ਬੱਚੇ ਨੂੰ ਮੰਗਲੀਕ ਕਹਿੰਦੇ ਹਨ; ਉਸ ਦਾ ਵਿਆਹ ਮੰਗਲੀਕ ਕੰਨਿਆਂ ਨਾਲ ਹੋਵੇ ਤਾਂ ਦੋਹਾਂ ਦਾ ਸੁਰਮੇਲ ਰਹਿੰਦਾ ਹੈ, ਨਹੀਂ ਤਾਂ ਮੰਗਲ ਦੀ ਕਰੋਪੀ ਸਦਕਾ ਉਸ ਜੋੜੇ ਦਾ ਜੀਵਨ ਨਰਕ ਬਣ ਜਾਂਦਾ ਹੈ। ਜਿਨ੍ਹਾਂ ਉਤੇ ਸਨਿਚਰ ਗ੍ਰਹਿ ਭਾਰਾ ਹੁੰਦਾ ਹੈ, ਉਹ ਹਰ ਸ਼ਨੀਵਾਰ ਭਾਟੜਿਆਂ ਨੂੰ ਤਾਂਬੇ ਦਾ ਪੈਸਾ ਦਾਨ ਕਰਦੇ ਹਨ ਤੇ ਉਨ੍ਹਾਂ ਦੇ ਕਟੋਰੇ ਵਿਚ, ਜਿਸ ਵਿਚ ਸਨਿਚਰ ਦੀ ਇੱਕ ਮੂਰਤੀ ਤੇ ਕੁਝ ਤੇਲ ਪਿਆ ਹੁੰਦਾ ਹੈ, ਆਪਣਾ ਬਿੰਬ ਵੇਖਦੇ ਹਨ। ਕਹਿੰਦੇ ਹਨ, ਇਸ ਤਰ੍ਹਾਂ ਕਰਨ ਨਾਲ ਉਨ੍ਹਾਂ ਦੀਆਂ ਸਭ ਬਲਾਵਾਂ ਟਲ ਜਾਂਦੀਆਂ ਹਨ। ਭਾਟੜਿਆਂ ਦੇ ਮੁੰਡੇ ਹਰ ਸਨਿਚਰਵਾਰ ਨੂੰ ਇੱਕ ਕਟੋਰੇ ਵਿਚ ਸਨਿਚਰ ਦੀ ਮੂਰਤੀ ਤੇ ਕੁਝ ਤੇਲ ਪਾ ਕੇ ਗਲੀਆਂ ਵਿਚ ਘੁੰਮਦੇ ਫਿਰਦੇ ਹਨ। ਉਹ ਹਰ ਬੂਹੇ ਅੱਗੇ ਆਵਾਜ਼ ਲਗਾਂਦੇ ਹਨ :

ਸਨਿਚਰ ਬਲੀ
ਸਭ ਬਲਾ ਟਲੀ

ਬੁੱਧ, ਬ੍ਰਿਹਿਸਪਤ ਤੇ ਸ਼ੁੱਕਰ ਚੰਗੀਆਂ ਭਾਵਨਾ ਰੱਖਣ ਵਾਲੇ ਗ੍ਰਹਿ ਮੰਨੇ ਜਾਂਦੇ ਹਨ। ਇਨ੍ਹਾਂ ਦੇ ਪ੍ਰਭਾਵ ਹੇਠ ਜੰਮਿਆ ਬਾਲਕ ਸਦਾ ਅਰੋਗ ਤੇ ਨਰੋਆ ਰਹਿੰਦਾ ਹੈ ਅਤੇ ਜੀਵਨ ਵਿਚ ਉੱਚੀ ਪਦਵੀਆਂ ਉਤੇ ਪਹੁੰਚਦਾ ਹੈ। ਕੁਝ ਇਸੇ ਤਰ੍ਹਾਂ ਦੇ ਵਿਚਾਰ ਨਖਸ਼ਤਰਾਂ ਨਾਲ ਵੀ ਜੁੜੇ ਹੋਏ ਹਨ। ਨਖਸ਼ਤਰਾਂ ਵਿਚੋਂ 'ਮੂਲ' ਸਭ ਤੋਂ ਵੱਧ ਦ੍ਵੈਖ ਭਾਵਨਾ ਵਾਲਾ

ਮੰਨਿਆ ਜਾਂਦਾ ਹੈ। ਇਸ ਨਖਸ਼ਤਰ ਹੇਠ ਜੰਮਿਆ ਬੱਚਾ ਮਾਪਿਆਂ ਲਈ ਸੰਕਟ ਬਣਦਾ ਹੈ। ਅਜਿਹੇ ਬੱਚੇ ਨੂੰ ਬਾਰ੍ਹਾਂ ਸਾਲ ਭਾਵ ਯੁਵਾ-ਅਵਸਥਾ ਵਿਚ ਪੈਰ ਧਰਨ ਤਕ, ਮਾਂ-ਪਿਓ ਦੇ ਮੱਥੇ ਨਹੀਂ ਲੱਗਣਾ ਚਾਹੀਦਾ। ਜੇ ਕਿਸੇ ਮਜਬੂਰੀ ਕਾਰਨ ਮੱਥੇ ਲਗਣਾ ਪੈ ਜਾਵੇ, ਤਾਂ ਮਾਪੇ ਪਹਿਲੀ ਵਾਰ ਬੱਚੇ ਨੂੰ ਸਿੱਧਾ ਨਹੀਂ ਵੇਖਦੇ। ਇੱਕ ਖੁੱਲ੍ਹੇ ਭਾਂਡੇ ਵਿਚ ਸਰ੍ਹੋਂ ਦਾ ਤੇਲ ਪਾ ਕੇ ਉਸ ਵਿਚ ਬੱਚੇ ਦਾ ਬਿੰਬ ਵੇਖਿਆ ਜਾਂਦਾ ਹੈ। ਇਹ ਰੀਤ ਕਰਨ ਨਾਲ 'ਮੂਲ' ਦਾ ਪ੍ਰਭਾਵ ਕੁਝ ਘੱਟ ਜਾਂਦਾ ਹੈ। ਪੂਰਨ ਭਗਤ 'ਮੂਲ' ਨਖਸ਼ਤਰ ਹੇਠ ਹੀ ਪੈਦਾ ਹੋਇਆ ਸੀ, ਇਸੇ ਲਈ ਜੋਤਸ਼ੀਆਂ ਨੇ ਬਾਰ੍ਹਾਂ ਸਾਲ ਲਈ ਉਸ ਨੂੰ ਮਾਂ-ਪਿਓ ਦੇ ਮੱਥੇ ਲੱਗਣੋਂ ਵਰਜ ਦਿੱਤਾ ਸੀ। ਕਹਿੰਦੇ ਹਨ, ਸਮਾਂ ਪੂਰਾ ਹੋਣ ਤੋਂ ਇੱਕ ਦਿਨ ਪਹਿਲਾਂ ਹੀ ਪੂਰਨ ਭੋਰੇ ਵਿਚੋਂ ਬਾਹਰ ਨਿਕਲ ਆਇਆ ਸੀ, ਇਸੇ ਕਰ ਕੇ ਉਸ ਨੇ ਆਪ ਵੀ ਕਸ਼ਟ ਝਾਘੇ ਤੇ ਉਸ ਦੇ ਮਾਪਿਆਂ ਨੇ ਵੀ ਦੁੱਖ ਭੋਗੇ।

ਸੂਰਜ ਬਾਰੇ ਵਿਚਾਰ ਪ੍ਰਚਲਤ ਹੈ ਕਿ ਜੇ ਕੋਈ ਸ਼ਖ਼ਸ ਹਰ ਸੰਗਰਾਂਦ ਨੂੰ ਸੂਰਜ ਦਾ ਬਿੰਬ ਨਿਰਮਲ ਜਲ ਦੇ ਕਟੋਰੇ ਵਿਚ ਉਤਾਰ ਕੇ ਇੱਕ ਵਰ੍ਹਾ ਪੀਏ, ਤਾਂ ਉਸ ਦਾ ਬੜਾ ਤੇਜ਼ ਪ੍ਰਤਾਪ ਹੁੰਦਾ ਹੈ। ਨਵੀਂ ਵਿਆਹੀ ਕੁੜੀ ਇੱਕ ਵਰ੍ਹਾ ਨੇਮ ਨਾਲ ਦੂਜੇ ਦਾ ਨਵਾਂ ਚੰਨ ਚੜ੍ਹਦਾ ਵੇਖੇ, ਤਾਂ ਬੁੱਢੀਆਂ ਆਖਦੀਆਂ ਹਨ, ਉਸ ਦੇ ਘਰ ਦੂਜ ਦੇ ਚੰਨ ਵਰਗਾ ਹੀ ਪੁੱਤਰ ਜੰਮਦਾ ਹੈ। ਨਵੇਂ ਚੰਨ ਦੇ ਮੂੰਹ ਹਮੇਸ਼ਾਂ ਦੂਜੀ ਜਾਂ ਤੀਜੀ ਤਿੱਥ ਨੂੰ ਹੀ ਲੱਗਣਾ ਚਾਹੀਦਾ ਹੈ, ਚੌਥੀ ਤਿੱਥ ਮੂੰਹ ਲੱਗਣਾ ਅਸ਼ੁੱਭ ਹੁੰਦਾ ਹੈ ਅਤੇ ਕੋਈ ਨਾ ਕੋਈ ਝੂਠੀ ਬਦਨਾਮੀ, ਤੁਹਮਤ ਜਾਂ ਚੋਰੀ ਮੱਥੇ ਲੱਗਦੀ ਹੈ। ਇਸ ਤੋਂ ਬਚਣ ਦਾ ਵੀ ਇੱਕ ਉਪਾਓ ਹੈ ਕਿ ਰਾਤ ਨੂੰ ਲੋਕਾਂ ਦੇ ਘਰਾਂ ਵਿਚ ਘੜੇ ਦੀਆਂ ਠੀਕਰਾਂ ਸੁੱਟ ਕੇ ਉਨ੍ਹਾਂ ਤੋਂ ਗਾਲ੍ਹਾਂ ਖਾਧੀਆਂ ਜਾਣ।

ਤਾਰਾ ਟੁੱਟਣ ਵੇਲੇ ਜੇ ਕੋਈ ਸਖ਼ਸ, ਮਨ ਵਿਚ ਕੋਈ ਇੱਛਾ ਧਾਰ ਕੇ ਗੰਢ ਮਾਰਨ ਵਿਚ ਸਫ਼ਲ ਹੋ ਜਾਵੇ, ਤਾਂ ਉਸ ਦੀ ਮਨੋਕਾਮਨਾ ਸਹਿਜ ਭਾਵ ਹੀ ਪੂਰੀ ਹੋ ਜਾਂਦੀ ਹੈ। ਇਸ ਵਿਚਾਰ ਦਾ ਮੂਲ ਸਹਾਨਭੂਤੀ ਜਾਦੂ-ਟੂਣਾ ਹੈ। ਗੰਢ ਮਾਰਨ ਨਾਲ ਟੁੱਟਦੇ ਤਾਰੇ ਦੀ ਦੈਵੀ ਸ਼ਕਤੀ ਗੰਢ ਵਾਲੇ ਸ਼ਖ਼ਸ ਦੇ ਵੱਸ ਵਿਚ ਆ ਜਾਂਦੀ ਹੈ, ਜੋ ਉਸ ਦੀ ਮਨੋਕਾਮਨਾ ਦੀ ਪੂਰਤੀ ਦਾ ਸਾਧਨ ਬਣਦੀ ਹੈ। ਪਰ ਤਾਰੇ ਦੇ ਟੁੱਟਣ ਦੀ ਕਿਰਿਆ ਏਨੀ ਅਚਨਚੇਤੀ ਤੇ ਖਿਣ ਭਰ ਹੁੰਦੀ ਹੈ ਕਿ ਗੰਢ ਮਾਰਨ ਤੋਂ ਪਹਿਲਾਂ ਹੀ ਰੌਸ਼ਨੀ ਦੀ ਲੀਕ ਵਿਸਮ ਜਾਂਦੀ ਹੈ।

ਧਰਤੀ ਸਭ ਜੀਵਾਂ ਦੀ ਮਾਤਾ ਹੈ ਤੇ ਪਤੀਬ੍ਰਤਾ ਇਸਤ੍ਰੀਆਂ ਦੀ ਰੱਖਿਅਕ ਵੀ ਹੈ, ਲੋਕਾਂ ਦਾ ਵਿਸ਼ਵਾਸ ਹੈ ਕਿ ਸਤ ਧਰਮ ਵਿਚ ਪੱਕੀ ਇਸਤ੍ਰੀ ਉਤੇ ਜੇ ਕੋਈ ਸੰਕਟ ਆ ਪਏ, ਤਾਂ ਧਰਤੀ ਪਾਟ ਕੇ ਉਸ ਨੂੰ ਆਪਣੀ ਗੋਦ ਵਿਚ ਸਮਾ ਲੈਂਦੀ ਹੈ। ਕਿਹਾ ਜਾਂਦਾ ਹੈ ਕਿ ਪੁੰਨੂ ਦੀ ਖੋਜ ਵਿਚ ਸੱਸੀ ਜਦੋਂ ਥੱਲਾਂ ਵਿਚ ਭਟਕਦੀ ਫਿਰਦੀ ਸੀ, ਤਾਂ ਇੱਕ ਆਜੜੀ ਉਸ ਦੀ ਸੁੰਦਰਤਾ ਉਤੇ ਮੋਹਿਤ ਹੋ ਗਿਆ ਅਤੇ ਕਾਮ ਲੋਚਾ ਦੀ ਪੂਰਤੀ ਲਈ ਸੱਸੀ ਵਲ ਵਧਿਆ, ਤਾਂ ਨਿਆਸਰੀ ਸੱਸੀ ਦੀ ਬੇਨਤੀ ਮੰਨ ਕੇ ਧਰਤੀ ਮਾਤਾ ਨੇ ਉਸ ਨੂੰ ਆਪਣੀ ਗੋਦ ਵਿਚ ਸਮਾ ਲਿਆ ਸੀ।

ਅੱਗ ਵਿਚ ਅਗਨੀ ਦੇਵਤੇ ਦਾ ਪ੍ਰਕਾਸ਼ ਮੰਨਿਆ ਜਾਂਦਾ ਹੈ। ਇਸੇ ਲਈ ਦੀਵੇ ਨੂੰ ਫੂਕ ਮਾਰ ਕੇ ਜਾਂ ਚੁਲ੍ਹੇ ਦੀ ਅੱਗ ਨੂੰ ਜੂਠੇ ਪਾਣੀ ਨਾਲ ਕਦੇ ਨਹੀਂ ਬੁਝਾਇਆ ਜਾਂਦਾ।

ਦੀਵੇ ਨੂੰ ਬੁਝਾਣ ਲੱਗਿਆਂ ਉਸ ਦੀ ਜੋਤੀ ਨੂੰ ਨੀਵੀਂ ਕਰ ਕੇ ਤੇ ਹੱਥ ਨੂੰ ਹਿੱਲਾ ਕੇ ਵਿਸਮਾਇਆ ਜਾਂਦਾ ਹੈ। ਜੋਤ ਨੂੰ ਬੁਝਾਣਾ ਅਸ਼ੁੱਭ ਹੈ, ਇਸ ਲਈ ਦੀਵੇ ਦੀ ਜੋਤ ਨੂੰ ਸਨਾਤਨੀ ਵਿਚਾਰਾਂ ਦੀਆਂ ਤੀਵੀਆਂ ਹੇਠਲਾ ਟਪਾ ਗਾ ਕੇ ਵਿਦਾ ਕਰਦੀਆਂ ਹਨ ਤੇ ਅਗਲੇ ਦਿਨ ਪਰਤ ਆਉਣ ਦੀ ਬੇਨਤੀ ਕਰਦੀਆਂ ਹਨ :

ਜਾਹ ਦੀਵਿਆ ਘਰ ਆਪਣੇ ਤੇਰੀ ਮਾਂ ਉਡੀਕੇ ਬਾਰ
ਜਾਈਂ ਹਨੇਰੇ ਆਈਂ ਸਵੱਖਤੇ ਸਾਰੇ ਸ਼ਗਨ ਵਿਚਾਰ
ਜਾਹ ਦੀਵਿਆ ਘਰ ਆਪਣੇ ਮੇਰੀ ਸੁੱਖਾਂ ਬੀਤੇ ਰਾਤ
ਰਿਜ਼ਕ ਲਿਆਈਂ ਭਾਲ ਕੇ ਤੇਲ ਲਿਆਈਂ ਨਾਲ

ਹਿੰਦੂ ਪੁਰਾਣ-ਧਾਰਾ ਅਨੁਸਾਰ ਦਸਾਂ ਦਿਸ਼ਾਵਾਂ ਦੇ ਵੱਖੋ-ਵੱਖਰੇ ਦੇਵਤੇ ਰੱਖਿਅਕ ਹਨ, ਸਫ਼ਰ ਕਰਨ ਵੇਲੇ ਜਿਸ ਦਿਸ਼ਾ ਵੱਲ ਜਾਣਾ ਹੋਵੇ, ਉਸ ਦਿਸ਼ਾ ਦੇ ਦੇਵਤੇ ਨੂੰ ਪਤਿਆਉਣ ਨਾਲ, ਸਫ਼ਰ ਸੋਖਾ ਕੱਟਦਾ ਹੈ। ਦਿਸ਼ਾਵਾਂ ਬਾਰੇ ਕਈ ਤਰ੍ਹਾਂ ਦੇ ਭਰਮ-ਵਹਿਮ ਲੋਕਾਂ ਵਿਚ ਪ੍ਰਚਲਤ ਹਨ। ਅੱਜ ਕੱਲ੍ਹ ਸਫ਼ਰ ਐਨੇ ਔਖੇ ਨਹੀਂ ਰਹੇ ਤੇ ਆਵਾਜਾਈ ਦੇ ਸਾਧਨ ਇਤਨੇ ਉੱਨਤ ਹੋ ਗਏ ਹਨ ਕਿ ਰਾਹ ਵਿਚ ਔਕੜਾਂ ਨਹੀਂ ਪੈਂਦੀਆਂ ਅਤੇ ਲੋਕੀਂ ਦਿਸ਼ਾ ਤੇ ਸਫ਼ਰ ਨਾਲ ਸੰਬੰਧਤ ਭਰਮ-ਵਹਿਮਾਂ ਨੂੰ ਨਹੀਂ ਵਿਚਾਰਦੇ, ਪਰ ਫਿਰ ਵੀ ਅਚੇਤ ਮਨ ਉਤੇ ਇਨ੍ਹਾਂ ਦੀ ਪਰਛਾਈਂ ਉਭਰ ਹੀ ਆਉਂਦੀ ਹੈ, ਮੰਗਲ ਤੇ ਬੁੱਧ ਨੂੰ ਉੱਤਰ ਦਿਸ਼ਾ ਵਲ ਸਫ਼ਰ ਕਰਨਾ ਮੰਦਾ, ਪਰ ਸੋਮਵਾਰ ਤੇ ਸ਼ੁੱਕਰਵਾਰ ਚੰਗਾ ਹੁੰਦਾ ਹੈ। ਮੰਗਲ ਤੇ ਬੁਧ ਨੂੰ ਪਹਾੜ ਵੱਲ ਸਫ਼ਰ ਕਰਨਾ ਠੀਕ ਨਹੀਂ :

ਮੰਗਲ ਬੁਧ ਨਾ ਜਾਈਏ ਪਹਾੜ
ਜਿੱਤੀ ਬਾਜੀ ਆਈਏ ਹਾਰ

ਕੁਝ ਵਹਿਮ ਦਿਨਾਂ ਬਾਰੇ ਵੀ ਪ੍ਰਚਲਤ ਹਨ। ਦਿਨਾਂ ਦੇ ਨਾਂ ਗ੍ਰਹਿਆਂ ਦੇ ਨਾਂ ਉਤੇ ਰੱਖੇ ਗਏ ਹਨ ਅਤੇ ਹਰ ਗ੍ਰਹਿ ਦਾ ਉਸ ਦੇ ਨਾਮ ਨਾਲ ਸੰਬੰਧਤ ਦਿਨ ਉਤੇ ਪ੍ਰਭਾਵ ਮੰਨਿਆ ਜਾਂਦਾ ਹੈ। ਬੁਧਵਾਰ ਸ਼ੁਰੂ ਕੀਤਾ ਕੰਮ ਸਫ਼ਲਤਾ ਨਾਲ ਤੋੜ ਚੜ੍ਹਦਾ ਹੈ—'ਬੁਧ ਕੰਮ ਸ਼ੁੱਧ।' ਨਵੇਂ ਕਪੜੇ ਬੁਧ ਜਾਂ ਸਨਿਚਰਵਾਰ ਪਹਿਨੀਏ ਤਾਂ ਚੋਖਾ ਚਿਰ ਹੰਢਦੇ ਹਨ। ਪਰ ਨਵਾਂ ਗਹਿਣਾ ਐਤਵਾਰ ਨੂੰ ਪਹਿਨਿਆ ਚੰਗਾ ਹੁੰਦਾ ਹੈ, ਗੁੰਮਦਾ ਨਹੀਂ—'ਬੁਧ ਸਨਿਚਰ ਕਪੜਾ, ਗਹਿਣਾ ਐਤਵਾਰ।"

ਸਨਿਚਰਵਾਰ ਨਵੇਂ ਕਪੜੇ ਲਈ ਕਿਉਂ ਸ਼ੁਭ ਹੈ? ਇਸ ਪਿੱਛੇ ਕੀ ਭਾਵਨਾ ਹੈ? ਕੋਈ ਨਹੀ ਦੱਸਦਾ।

ਫ਼ਸਲਾਂ ਦੀ ਬੀਜਾਈ ਤੇ ਵਾਢੀ ਵੇਲੇ ਵੀ ਦਿਨਾਂ ਦੇ ਚੰਗੇ ਮੰਦੇ ਪ੍ਰਭਾਵ ਨੂੰ ਧਿਆਨ ਵਿਚ ਰੱਖਿਆ ਜਾਂਦਾ ਹੈ। ਬੁਧ ਨੂੰ ਬਿਆਈ ਤੇ ਮੰਗਲ ਨੂੰ ਵਾਢੀ ਸ਼ੁਰੂ ਕਰਨ ਨਾਲ ਫ਼ਸਲ ਵਧੇਰੇ ਭਰਪੂਰ ਹੁੰਦੀ ਹੈ—'ਮੰਗਲ ਦਾਤੀ ਬੁਧ ਬਿਆਈ।' ਦੁੱਧਲ ਪਸ਼ੂ ਖ਼ਰੀਦਣ ਲੱਗਿਆਂ ਵੀ ਦਿਨਾਂ ਨੂੰ ਧਿਆਨ ਵਿਚ ਰੱਖ ਲਿਆ ਜਾਂਦਾ ਹੈ। ਬੁਧਵਾਰ ਗਊ, ਸ਼ੁੱਕਰਵਾਰ ਘੋੜੀ ਤੇ ਸਨਿਚਰਵਾਰ ਮੱਝ ਖ਼ਰੀਦਣੀ ਚੰਗੀ ਨਹੀਂ ਸਮਝੀ ਜਾਂਦੀ।

ਕੁਝ ਮਹੀਨੇ ਅਜਿਹੇ ਹਨ, ਜਿਨ੍ਹਾਂ ਵਿਚ ਖ਼ਾਸ ਖ਼ਾਸ ਪਸ਼ੂਆਂ ਦਾ ਸੂਣਾ ਚੰਗਾ ਨਹੀਂ ਜਾਣਿਆ ਜਾਂਦਾ। ਚੇਤਰ ਦੇ ਮਹੀਨੇ ਕੁੱਤੀ, ਵਿਸਾਖੀ ਵਿਚ ਊਠਣੀ, ਜੇਠ ਵਿਚ ਬਿੱਲੀ, ਸਾਵਣ ਦੇ ਮਹੀਨੇ ਘੋੜੀ ਤੇ ਖੋਤੀ, ਭਾਦਰੋਂ ਦੇ ਮਹੀਨੇ ਗਊ, ਮੱਘਰ ਦੇ ਮਹੀਨੇ ਮੱਝ ਤੇ ਪੋਹ

ਵਿਚ ਬੱਕਰੀ ਸੂਈ ਹੋਈ ਚੰਗੀ ਨਹੀਂ ਹੁੰਦੀ। ਜਿਸ ਘਰ ਸੂਏ ਉਥੇ ਕਲ੍ਹਾ-ਕਲੇਸ਼ ਵਰਤਿਆ ਰਹਿੰਦਾ ਹੈ। ਅਜਿਹੇ ਪਸ਼ੂ ਛੇਤੀ ਹੀ ਵੇਚ ਦਿੱਤੇ ਜਾਂਦੇ ਹਨ। ਆਮ ਤੌਰ ਉਤੇ ਇਨ੍ਹਾਂ ਮਹੀਨਿਆਂ ਵਿਚ ਇਹ ਪਸ਼ੂ ਘੱਟ ਹੀ ਸੂੰਦੇ ਹਨ ਤੇ ਜਿਹੜੀ ਗੱਲ ਨਿੱਤ ਨਾਲੋਂ ਵੱਖਰੀ ਹੋਵੇ ਉਸ ਨੂੰ ਲੋਕੀਂ ਸ਼ੱਕ ਤੇ ਸੰਦੇਹ ਨਾਲ ਵੇਖਦੇ ਹਨ ਤੇ ਉਸ ਬਾਰੇ ਵਹਿਮ ਉਭਰਣੇ ਸੁਭਾਵਕ ਹੁੰਦੇ ਹਨ।

ਕੁਝ ਭਰਮ-ਵਹਿਮ ਪੰਛੀਆਂ ਤੇ ਕੀੜਿਆਂ ਬਾਰੇ ਵੀ ਹਨ। ਉੱਲੂ ਉਜਾੜ ਮੰਗਦਾ ਹੈ, ਜਿਸ ਕੋਠੇ ਉਤੇ ਦਿਨੇ ਉੱਲੂ ਬੈਠੇ, ਉਹ ਘਰ ਵਸਦਾ ਨਹੀਂ। ਜਿਸ ਘਰ ਦੀ ਮਮਟੀ ਉਤੇ ਗਿੱਧਾਂ ਝੁਰਮਟ ਪਾ ਕੇ ਬੈਠੀਆਂ ਰਹਿਣ, ਉਥੇ ਮੌਤ ਦਾ ਪਰਛਾਵਾਂ ਪਿਆ ਰਹਿੰਦਾ ਹੈ। ਸੱਪ ਨੂੰ ਵੇਖ ਕੇ 'ਸੱਪ' ਕਹਿਣ ਦੀ ਥਾਂ ਮੰਗਲ-ਭਾਸ਼ਾ ਵਿਚ 'ਕੀੜਾ' ਕਹਿਣਾ ਚਾਹੀਦਾ ਹੈ, ਇਸ ਤਰ੍ਹਾਂ ਸੱਪ ਝਟ ਪਟ ਅੰਨ੍ਹਾ ਹੋ ਜਾਂਦਾ ਹੈ, ਸੱਪ ਨੂੰ ਸੱਪ ਕਹੀਏ, ਤਾਂ ਉਹ ਅੱਖ-ਪਲਕਾਰੇ ਵਿਚ ਅੱਖੋਂ ਓਝਲ ਹੋ ਜਾਂਦਾ ਹੈ। ਸੱਪ ਨੂੰ ਮਾਰ ਕੇ ਆਮ ਦਰਵਾਜ਼ੇ ਰਾਹੀਂ ਘਰੋਂ ਬਾਹਰ ਸੁੱਟਣਾ ਠੀਕ ਨਹੀਂ, ਇਸ ਨੂੰ ਕਿਸੇ ਖਿੜਕੀ ਵਿਚੋਂ ਜਾਂ ਕੰਧ ਵਿਚੋਂ ਇੱਟਾਂ ਪੁੱਟ ਕੇ ਬਣਾਏ ਮਘੋਰੇ ਰਾਹੀਂ ਬਾਹਰ ਸੁੱਟਣਾ ਚਾਹੀਦਾ ਹੈ, ਨਹੀਂ ਤਾਂ ਸੱਪ ਦੀ ਪ੍ਰੇਤਾਤਮਾ ਸਦਾ ਕਲੇਸ਼ ਦੇਂਦੀ ਤੇ ਛਲਦੀ ਰਹਿੰਦੀ ਹੈ। ਛੱਜਲੀ ਵਾਲਾ ਸੱਪ, ਸੌ ਵਰ੍ਹੇ ਦੀ ਆਯੂ ਭੋਗਣ ਉਪ੍ਰੰਤ ਇੱਛਾਧਾਰੀ ਬਣ ਜਾਂਦਾ ਹੈ ਅਤੇ ਸ੍ਵੈ-ਇੱਛਾ ਨਾਲ ਜੋ ਰੂਪ ਚਾਹੇ ਧਾਰਣ ਕਰ ਸਕਦਾ ਹੈ। ਸੱਪ ਦੇ ਸਿਰ ਦੀ ਮਣੀ ਬੜੀ ਵੱਡਮੁੱਲੀ ਚੀਜ਼ ਹੈ। ਕਹਿੰਦੇ ਹਨ, ਜਿਸ ਘਰ ਹੋਵੇ ਉਥੇ ਸੱਪ ਨਹੀਂ ਆਉਂਦਾ ਤੇ ਵਲਾਂ ਛਲਾਂ ਰਹਿੰਦੀਆਂ ਹਨ।

ਘਰ ਵਿਚ ਨਵਾਂ ਭਾਂਡਾ ਲਿਆਇਆ ਜਾਏ, ਤਾਂ ਵਰਤਣ ਤੋਂ ਪਹਿਲਾਂ ਘੋੜੇ ਤੋਂ ਸੁੰਘਾ ਲਿਆ ਜਾਂਦਾ ਹੈ। ਧਨ ਤੇਰਸ ਨੂੰ ਨਵਾਂ ਭਾਂਡਾ ਖ਼ਰੀਦਣ ਨਾਲ ਘਰ ਵਿਚ ਕਿਸੇ ਚੀਜ਼ ਦੀ ਥੁੜ੍ਹ ਨਹੀਂ ਆਉਂਦੀ। ਸੂਰ ਦਾ ਮਾਸ ਖਾਣ ਜਾਂ ਸੂਰ ਦੇ ਦੰਦ ਧਾਗੇ ਨਾਲ ਬੰਨ੍ਹ ਕੇ ਗਲੇ ਵਿਚ ਲਟਕਾਣ ਨਾਲ ਚੰਦਰੀ ਨਜ਼ਰ ਨਹੀਂ ਲੱਗਦੀ। ਜੇ ਕੀੜੇ ਬਾਹਰੋਂ ਦਾਣੇ ਢੋ ਕੇ ਅੰਦਰ ਲਿਆਉਣ, ਤਾਂ ਘਰ ਦੀ ਖ਼ੁਸ਼ਹਾਲੀ ਵਿਚ ਵਾਧਾ ਹੁੰਦਾ ਹੈ, ਜੇ ਅੰਦਰੋਂ ਢੋ ਕੇ ਬਾਹਰ ਲਿਜਾਣ ਤਾਂ ਵਪਾਰ ਵਿਚ ਘਾਟੇ ਦਾ ਡਰ ਰਹਿੰਦਾ ਹੈ। ਰਿੱਛ ਦੀ ਸਵਾਰੀ ਕਰਨ ਨਾਲ ਕਾਲੀ ਖਾਂਸੀ ਦੂਰ ਹੋ ਜਾਂਦੀ ਹੈ ਤੇ ਰਿੱਛ ਦੇ ਵਾਲ ਧੁਖਾ ਕੇ ਬੱਚੇ ਦੇ ਸਿਰ ਤੋਂ ਵਾਰਨ ਨਾਲ ਚੰਦਰੀ ਨਜ਼ਰ ਨਹੀਂ ਲਗਦੀ।

ਕੁਝ ਭਰਮ-ਵਹਿਮ ਗਰਭਵਤੀ ਇਸਤ੍ਰੀ ਨਾਲ ਜੁੜੇ ਹੋਏ ਹਨ। ਜੇ ਕਿਸੇ ਗਰਭਵਤੀ ਦਾ ਪ੍ਰਛਾਵਾਂ ਸੱਪ ਉਤੇ ਪੈ ਜਾਏ, ਤਾਂ ਆਖਦੇ ਹਨ, ਸੱਪ ਦੀ ਤੋਰ ਮੱਠੀ ਪੈ ਜਾਂਦੀ ਹੈ। ਛਿਲੇ ਵਾਲੇ ਕਮਰੇ ਵਿਚ ਝਾੜੂ ਨਹੀਂ ਰੱਖਿਆ ਜਾਂਦਾ, ਕਿਧਰੇ ਆਣ ਵਾਲੇ ਬੱਚੇ ਦੇ ਭਾਗਾਂ ਦਾ ਹੂੰਜਾ ਨਾ ਫਿਰ ਜਾਵੇ। ਜਣੇਪੇ ਦੀਆਂ ਪੀੜਾਂ ਨੂੰ ਘਟਾਣ ਲਈ ਗਰਭਵਤੀ ਦੀ ਪਰਾਂਦੀ ਦੀਆਂ ਗੰਢਾਂ ਅਤੇ ਮੰਜੀ ਦੀ ਦਾਵਣ ਦੀ ਗੰਢ ਢਿੱਲੀ ਕਰ ਦਿੱਤੀ ਜਾਂਦੀ ਹੈ। ਜੇ ਪੀੜਾਂ ਨਾ ਘੱਟਣ ਤਾਂ ਘਰ ਦੇ ਸਭ ਜੰਦਰੇ ਖੋਲ੍ਹ ਦਿੱਤੇ ਜਾਂਦੇ ਹਨ। ਇਹ ਵਿਚਾਰ ਸਹਾਨਭੂਤੀ ਟੂਣੇ ਉਤੇ ਅਧਾਰਤ ਹਨ। ਸਭ ਬੰਧਨ ਖੋਲ੍ਹ ਦਿਓ ਬੱਚਾ ਸੌਖ ਨਾਲ ਜੰਮੇਗਾ। ਛਿਲੇ ਵਿਚ ਚੰਦਰੀਆਂ ਰੂਹਾਂ ਨੂੰ ਦੂਰ ਰੱਖਣ ਲਈ ਲੋਹੇ ਦੀ ਛੁਰੀ ਰੱਖੀ ਜਾਂਦੀ ਹੈ।

ਚੰਨ ਤੇ ਸੂਰਜ ਗ੍ਰਹਿਣ ਦੇ ਦੌਰਾਨ ਗਰਭਵਤੀ ਇਸਤ੍ਰੀ ਲਈ ਸਰੀਰਕ ਹਿੱਲ ਜੁਲ ਜਾਂ ਖਾਣਾ ਪੀਣਾ, ਪਹਿਨਣਾ ਠੀਕ ਨਹੀਂ। ਉਸ ਦੀ ਹਰ ਕਿਰਿਆ ਦਾ ਪ੍ਰਭਾਵ ਉਸ ਦੇ

ਗਰਭ ਵਿਚਲੇ ਬੱਚੇ ਉਤੇ ਪੈਣ ਦਾ ਡਰ ਹੁੰਦਾ ਹੈ। ਜੇ ਗਰਭਵਤੀ ਉਸ ਸਮੇਂ ਕੋਈ ਲਕੀਰ ਖਿੱਚੇ, ਤਾਂ ਕਹਿੰਦੇ ਹਨ, ਬੱਚੇ ਦੇ ਮੂੰਹ ਜਾਂ ਸਰੀਰ ਉਤੇ ਉਸ ਲਕੀਰ ਦਾ ਨਿਸ਼ਾਨ ਪੈ ਜਾਂਦਾ ਹੈ।

ਕੱਤਕ ਦੇ ਮਹੀਨੇ ਜੰਮਿਆ ਬੱਚਾ ਨਹਿਸ਼ ਤੇ ਦਲਿਦਰੀ ਮੰਨਿਆ ਜਾਂਦਾ ਹੈ। ਅੰਮ੍ਰਿਤ ਵੇਲੇ ਜੰਮਿਆ ਬੱਚਾ ਦੈਵੀ ਸੁਭਾਵ ਦਾ ਮਾਲਕ ਹੁੰਦਾ ਹੈ। ਤ੍ਰਿਖਲ ਬੱਚਾ ਮਾਂ-ਪਿਓ ਲਈ ਭਾਰਾ ਹੁੰਦਾ ਹੈ। ਤਿੰਨ ਮੁੰਡਿਆਂ ਤੋਂ ਜੰਮੀ ਕੁੜੀ ਤੇ ਤਿੰਨਾਂ ਕੁੜੀਆਂ ਤੋਂ ਜੰਮਿਆ ਮੁੰਡਾ ਤ੍ਰਿਖਲ ਅਖਵਾਉਂਦਾ ਹੈ। ਜੇ ਤ੍ਰਿਖਲ ਕੁੜੀ ਹੋਵੇ, ਤਾਂ ਪਿਓ ਉਤੇ ਭਾਰੀ ਜੇ ਮੁੰਡਾ ਹੋਵੇ, ਤਾਂ ਮਾਂ ਉਤੇ ਭਾਰੀ ਹੁੰਦਾ ਹੈ। ਇਸ ਤੋਂ ਰੱਖਿਆ ਦੇ ਉਪਾਅ ਵੀ ਹਨ। ਅਜਿਹੇ ਬੱਚੇ ਨੂੰ ਜੰਮਦਿਆਂ ਸਾਰ ਹੀ ਛੱਜ ਪਾੜ ਕੇ ਉਸ ਵਿਚੋਂ ਜਾਂ ਦਰਵਾਜ਼ੇ ਦੀ ਮੁਹਾਠ ਪੁੱਟ ਕੇ ਉਸ ਦੇ ਹੇਠੋਂ ਲੰਘਾ ਦਿੱਤਾ ਜਾਂਦਾ ਹੈ। ਤ੍ਰਿਖਲ ਬੱਚਾ ਜੇ ਫਲ ਜਾਵੇ, ਤਾਂ ਘਰ ਵਿਚ ਖ਼ੁਸ਼ਹਾਲੀ ਆ ਜਾਂਦੀ ਹੈ:

ਤ੍ਰਿਖਲ ਛਲ
ਜਾਂ ਘਰ ਸੁੰਨਾ
ਜਾਂ ਘਰ ਵਲ ਛਲ

ਕੁਝ ਵਹਿਮ ਸਰੀਰ ਦੇ ਅੰਗਾਂ ਦੇ ਫਰਕਣ ਨਾਲ ਵੀ ਜੁੜੇ ਹੋਏ ਹਨ। ਮਰਦ ਦੀ ਸੱਜੀ ਅੱਖ ਫਰਕੇ ਤਾਂ ਚੰਗੀ, ਖੱਬੀ ਫਰਕੇ ਤਾਂ ਮਾੜੀ, ਤੀਵੀਂ ਦੀ ਖੱਬੀ ਅੱਖ ਫਰਕੀ ਚੰਗੀ, ਪਰ ਸੱਜੀ ਮਾੜੀ। ਜੇ ਮਰਦ ਨੂੰ ਸੱਜੀ ਤਲੀ ਉਤੇ ਖ਼ਾਰਸ਼ ਹੋਵੇ, ਤਾਂ ਘਰ ਵਿਚ ਕਿਧਰੋਂ ਰੁਪਿਆ ਆਵੇਗਾ, ਜੇ ਖੱਬੀ ਉਤੇ ਹੋਵੇ ਤਾਂ ਖ਼ਰਚਾ ਜਾਂ ਨੁਕਸਾਨ ਹੋਵੇਗਾ। ਤੀਵੀਂ ਦੀ ਖੱਬੀ ਤਲੀ ਤੇ ਖ਼ਾਰਸ਼ ਚੰਗੀ ਹੁੰਦੀ ਹੈ, ਸੱਜੀ ਤੇ ਨਹੀਂ। ਪੈਰਾਂ ਵਿਚ ਖ਼ਾਰਸ਼ ਹੋਵੇ, ਤਾਂ ਕੋਈ ਸਫ਼ਰ ਕਰਨਾ ਪਏਗਾ।

ਚੰਦਰੀ ਨਜ਼ਰ ਤੋਂ ਲੋਕੀਂ ਬਹੁਤ ਡਰਦੇ ਹਨ। ਕਹਿੰਦੇ ਹਨ, ਜੇ ਚੰਦਰੀ ਨਜ਼ਰ ਪੱਥਰ ਉਤੇ ਪੈ ਜਾਵੇ, ਤਾਂ ਉਹ ਪਾਟ ਜਾਂਦਾ ਹੈ, ਦੁੱਧ ਉਤੇ ਪੈ ਜਾਵੇ, ਤਾਂ ਉਹ ਫਟ ਜਾਂਦਾ ਹੈ, ਹੱਸਦੇ ਬੱਚੇ ਉਤੇ ਪੈ ਜਾਵੇ, ਤਾਂ ਉਹ ਝੌਂਸ ਜਾਂਦਾ ਹੈ। ਚੰਦਰੀ ਨਜ਼ਰ ਤੋਂ ਬਚਣ ਲਈ ਬੱਚੇ ਦੇ ਮੱਥੇ ਉਤੇ ਸੁਰਮੇ ਨਾਲ ਕਾਲਾ ਨਿਸ਼ਾਨ ਲੱਗਾ ਦਿੱਤਾ ਜਾਂਦਾ ਹੈ, ਦੁੱਧ ਦੇ ਭਾਂਡੇ ਵਿਚ ਕਾਲਾ ਕੋਲਾ ਸੁੱਟ ਦਿਤਾ ਜਾਂਦਾ ਹੈ, ਤੀਵੀਆਂ ਬਾਂਹ ਵਿਚ ਪਈਆਂ ਸੋਨੇ ਦੀਆਂ ਚੂੜੀਆਂ ਨਾਲ ਕਾਲਾ ਧਾਗਾ ਬੰਨ੍ਹ ਲਿਆ ਕਰਦੀਆਂ ਹਨ, ਨਵੇਂ ਮਕਾਨ ਦੇ ਮੱਥੇ ਉਤੇ, ਕਾਲੀ ਕੁੰਨੀ ਜਿਸ ਉਤੇ ਡਰਾਉਣੇ ਨਕਸ਼ ਉਲੀਕੇ ਹੁੰਦੇ ਹਨ, ਲਟਕਾ ਦਿੱਤੀ ਜਾਂਦੀ ਹੈ। ਫੁੱਲਕਾਰੀ ਦਾ ਕੋਈ ਇੱਕ ਫੁੱਲ ਅਧੂਰਾ ਰਹਿਣ ਦਿੱਤਾ ਜਾਂਦਾ ਹੈ ਜਾਂ ਕੁਢੱਬਾ ਕੱਢਿਆ ਜਾਂਦਾ ਹੈ। ਇਹ ਸਭ ਉਪਾਅ ਸੁਹਜ ਦੀ ਇਕਸਾਰਤਾ ਨੂੰ ਭੰਗ ਕਰਨ ਲਈ ਕੀਤੇ ਜਾਂਦੇ ਹਨ। ਨਿਸਚਾ ਹੈ ਕਿ ਸੁਹਜ ਦੇ ਭਾਵ ਭੰਗ ਹੋ ਜਾਣ ਨਾਲ ਚੰਦਰੀ ਨਜ਼ਰ ਅਸਰ ਨਹੀਂ ਕਰਦੀ। ਚੰਦਰੀ ਨਜ਼ਰ ਤੋਂ ਬਚਣ ਲਈ ਬੱਚੇ ਦੇ ਗਲ ਵਿਚ ਨਜ਼ਰ-ਬਟੂ ਜਾਂ ਸੂਰ ਦਾ ਦੰਦ ਤਾਂਬੇ ਵਿਚ ਮੜ੍ਹ ਕੇ ਪਾ ਦਿੱਤਾ ਜਾਂਦਾ ਹੈ। ਜੇ ਕਿਸੇ ਬੱਚੇ ਨੂੰ ਚੰਦਰੀ ਨਜ਼ਰ ਲੱਗ ਜਾਵੇ ਤਾਂ ਉਸ ਨੂੰ ਦੂਰ ਕਰਨ ਦੇ ਵੀ ਉਪਾਅ ਹਨ। ਸੱਤ ਸੁੱਕੀਆਂ ਲਾਲ ਮਿਰਚਾਂ ਬੱਚੇ ਦੇ ਸਿਰ ਤੋਂ ਵਾਰ ਕੇ ਚੁਲ੍ਹੇ ਵਿਚ ਸੁੱਟਣ ਨਾਲ ਚੰਦਰੀ ਨਜ਼ਰ ਉਤਰ ਜਾਂਦੀ ਹੈ। ਅੱਗ ਵਿਚ ਸੁੱਟੀਆਂ ਮਿਰਚਾਂ ਦਾ ਧੂੰਆਂ ਜੇ ਅੱਖਾਂ ਨੂੰ ਕੌੜਾ ਨਾ ਲੱਗੇ, ਤਾਂ ਸਮਝਿਆ ਜਾਂਦਾ ਹੈ ਕਿ ਨਜ਼ਰ ਲੱਗੀ

ਹੋਈ ਹੈ। ਜਿਸ ਸ਼ਖ਼ਸ ਦੀ ਨਜ਼ਰ ਲੱਗੀ ਹੋਵੇ, ਉਸ ਦੇ ਪੈਰਾਂ ਦੀ ਮਿੱਟੀ ਲੈ ਕੇ ਅੱਗ ਵਿਚ ਸੁੱਟਣ ਨਾਲ ਨਜ਼ਰ ਉਤਰ ਜਾਂਦੀ ਹੈ।

## ਮੰਤਰ ਜੰਤਰ

ਜਾਦੂ-ਟੂਣੇ ਵਾਂਗ ਮੰਤਰ ਜੰਤਰ ਵੀ ਇਹ ਮਿੱਥ ਕੇ ਤੁਰਦਾ ਹੈ 'ਸ਼ਬਦ' ਅਤੇ ਉਸ ਦੀ ਧੁਨੀ ਵਿਚ ਅਥਾਹ ਸ਼ਕਤੀ ਹੁੰਦੀ ਹੈ ਅਤੇ ਸ਼ਬਦਾਂ ਨਾਲ ਸੰਸਾਰ ਦੀ ਸੰਚਾਲਕ ਸ਼ਕਤੀ, ਜੋ ਅਵਚੇਤਨ ਤੇ ਨਿਰ-ਵਿਅਕਤ ਹੈ, ਉਤੇ ਪ੍ਰਭਾਵ ਪਾ ਕੇ ਮਨ-ਇੱਛਤ ਫਲ ਪ੍ਰਾਪਤ ਕੀਤੇ ਜਾ ਸਕਦੇ ਹਨ। ਮੰਤਰ ਸ਼ਬਦਾਂ ਦਾ ਸੂਤ੍ਰਕ ਸਮੂਹ ਹੁੰਦਾ ਹੈ, ਜਿਸ ਦੇ ਉੱਚਾਰਣ ਨਾਲ ਸੁੱਤੇ-ਸਿੱਧ ਕਿਸੇ ਮੰਤਵ ਦੀ ਸਿੱਧੀ ਹੋ ਜਾਂਦੀ ਮੰਨੀ ਜਾਂਦੀ ਹੈ।

ਮੰਤਰ ਮਾਰ ਕੇ ਮਨ-ਇੱਛਤ ਫਲ ਪ੍ਰਾਪਤ ਕਰਨ ਦੀ ਯੋਗਤਾ ਰੱਖਣ ਵਾਲੇ 'ਸਿਆਣੇਂ' ਜਾਂ 'ਮਾਂਦਰੀ' ਅਖਵਾਉਂਦੇ ਹਨ। ਇਹ ਮੰਤਰ ਉਨ੍ਹਾਂ ਨੇ ਪੁਰਖਾਂ ਤੋਂ ਜਾਂ ਕਿਸੇ ਗੁਰੂ ਪੀਰ ਤੋਂ ਪ੍ਰਾਪਤ ਕੀਤੇ ਹੁੰਦੇ ਹਨ ਤੇ ਅਗਲੀ ਪੀੜ੍ਹੀ ਨੂੰ ਵਿਰਸੇ ਵਿਚ ਦੇ ਜਾਂਦੇ ਹਨ। ਹਰੇਕ ਮੰਤਰ ਪਹਿਲਾਂ ਪਹਿਲ ਕਿਸੇ ਦੇਵਤੇ, ਜੋਗੀ ਜਾਂ ਪੀਰ ਨੇ ਕਿਸੇ ਮੰਤਵ ਦੀ ਸਿੱਧੀ ਲਈ ਉਚਾਰਿਆ ਹੁੰਦਾ ਹੈ ਤੇ ਇਸ ਦੇ ਸੂਤ੍ਰਕ ਸ਼ਬਦਾਂ ਵਿਚ ਉਸੇ ਦੇਵਤੇ, ਜੋਗੀ ਜਾਂ ਪੀਰ ਦੀ ਦੈਵੀ ਸ਼ਕਤੀ ਰਚੀ ਹੁੰਦੀ ਹੈ। ਬਹੁਤ ਸਾਰੇ ਮੰਤਰ ਸ਼ਿਵ ਦੇ ਮੂੰਹੋਂ ਖ਼ਾਸ ਖ਼ਾਸ ਮੌਕਿਆਂ ਉਤੇ ਨਿਕਲੇ ਮੰਨੇ ਜਾਂਦੇ ਹਨ। ਕਈ ਸਿਆਣੇ ਚਿਲ੍ਹੇ ਕੱਟ ਕੇ ਕਿਸੇ ਦੇਵੀ ਦੇਵਤੇ ਜਾਂ ਰੂਹ ਨੂੰ ਵਸ ਵਿਚ ਕਰ ਲੈਂਦੇ ਹਨ ਤੇ ਫਿਰ ਉਸ ਦੀ ਅਲੌਕਿਕ ਸ਼ਕਤੀ ਦੁਆਰਾ ਮੰਤਰ ਦੀ ਸਿੱਧੀ ਕਰਦੇ ਹਨ।

ਪਿੰਡਾਂ ਵਿਚ ਕਈ ਲੋਕ ਅਜੇ ਵੀ ਮੰਤਰਾਂ ਦੀ ਸ਼ਕਤੀ ਉਤੇ ਪੂਰਨ ਵਿਸ਼ਵਾਸ ਰੱਖਦੇ ਹਨ ਤੇ ਉਹ ਮੰਤਰਾਂ ਵਿਚ ਰੋਗਾਂ ਨੂੰ ਦੂਰ ਕਰਨ ਦੀ ਸਮਰੱਥਾ ਮੰਨਦੇ ਹਨ। ਪਿੰਡਾਂ ਵਿਚ ਅਜਿਹੇ 'ਸਿਆਣੇਂ' ਆਮ ਮਿਲਦੇ ਹਨ ਜੋ ਮੰਤਰਾਂ ਨਾਲ ਸਿਰ ਦਰਦ, ਦੰਦ ਪੀੜ ਤੇ ਨਿੱਕੀ ਮੋਟੀ ਹੋਰ ਬਿਮਾਰੀ ਦੂਰ ਕਰ ਦੇਂਦੇ ਹਨ। ਹਰ ਰੋਗ ਲਈ ਵੱਖਰਾ ਮੰਤਰ ਹੁੰਦਾ ਹੈ। ਮੰਤਰ ਦਾ ਉਚਾਰਣ ਪੂਰਨ ਨਾਲ ਸ਼ੁੱਧ ਕੀਤਾ ਜਾਵੇ, ਤਾਂ ਹੀ ਇਸ ਦਾ ਅਸਰ ਹੁੰਦਾ ਹੈ, ਅਸ਼ੁੱਧ ਉਚਾਰਣ ਨਾਲ ਸ਼ਬਦਾਂ ਦੀ ਅਲੌਕਿਕ ਸ਼ਕਤੀ ਭ੍ਰਿਸ਼ਟ ਜਾਂਦੀ ਹੈ। 'ਸਿਆਣੇਂ' ਰੋਗੀ ਨੂੰ ਸਾਹਮਣੇ ਬਿਠਾ ਕੇ ਮੰਤਰ ਦੇ ਸ਼ਬਦ ਮੂੰਹ ਵਿਚ ਗੁਣਗੁਣਾਂਦੇ ਹਨ ਤੇ ਫਿਰ ਦੁੱਖਦੇ ਅੰਗ ਉਤੇ ਤਿੰਨ ਵਾਰ ਫੂਕਾਂ ਮਾਰਦੇ ਹਨ। ਕਹਿੰਦੇ ਹਨ ਰੋਗ ਅੱਖ-ਪਲਕਾਰੇ ਵਿਚ ਦੂਰ ਹੋ ਜਾਂਦਾ ਹੈ। ਅਜਿਹੇ ਮੰਤਰਾਂ ਨੂੰ 'ਝਾੜਾ' ਵੀ ਕਿਹਾ ਜਾਂਦਾ ਹੈ। ਹੇਠਾਂ ਦਾੜ੍ਹ ਪੀੜ ਦਾ ਝਾੜਾ ਦਿੱਤਾ ਜਾਂਦਾ ਹੈ :

ਕਾਲਾ ਕੀੜਾ ਕਜਲਾ ਬਤੀ ਦੰਦ ਚਰੇ
ਬਰਕਤ ਸ਼ੇਖ ਫਰੀਦ ਕਾਲਾ ਕੀੜਾ ਵਿਚ ਮਰੇ
ਹੁੰਦਾ ਪੀਰ ਉਸਤਾਦ ਦਾ।

ਮੰਤਰਾਂ ਵਿਚ ਸ਼ਬਦਾਂ ਦੇ ਅਰਥ ਇਤਨਾ ਮਹੱਤਵ ਨਹੀਂ ਰੱਖਦੇ, ਜਿਤਨੀ ਉਨ੍ਹਾਂ ਸ਼ਬਦਾਂ ਵਿਚ ਸਿੱਧ ਕੀਤੀ ਸ਼ਕਤੀ। ਮੰਤਰ ਪ੍ਰਾਰਥਨਾ ਨਹੀਂ ਹੁੰਦੇ। ਇਨ੍ਹਾਂ ਵਿਚ ਸੁੱਤੇ-ਸਿੱਧ ਹੀ ਮੰਤਵ ਸਿੱਧੀ ਦੀ ਸ਼ਕਤੀ ਰਚੀ ਹੁੰਦੀ ਹੈ। ਉਪਰਲੇ ਮੰਤਰ ਵਿਚ ਸ਼ੇਖ਼ ਫ਼ਰੀਦ ਨੂੰ ਧਿਆਇਆ ਗਿਆ ਹੈ।

ਮੰਤਰਾਂ ਨਾਲ ਜ਼ਹਿਰੀਲੇ ਜੰਤੂਆਂ—ਸੱਪ, ਅਠੂਹੇਂ ਤੇ ਡੇਮੂੰ ਆਦਿ ਦੇ ਕੱਟੇ ਦਾ ਵੀ ਇਲਾਜ ਕੀਤਾ ਜਾਂਦਾ ਹੈ। ਮੰਤਰ ਫੂਕਣ ਵਾਲਿਆਂ ਨੂੰ 'ਮਾਂਦਰੀ' ਕਹਿੰਦੇ ਹਨ। ਕਈ ਸੁਘੜ ਮਾਂਦਰੀ ਤਾਂ ਮੰਤਰ ਨਾਲ ਡੰਗ ਮਾਰਨ ਵਾਲੇ ਸੱਪ ਨੂੰ ਰੋਗੀ ਕੋਲ ਸੱਦ ਲੈਂਦੇ ਹਨ ਤੇ ਸੱਪ ਜ਼ਖ਼ਮ ਵਿਚੋਂ ਆਪਣਾ ਜ਼ਹਿਰ ਚੂਸ ਲੈਂਦਾ ਹੈ, ਜਿਸ ਨਾਲ ਰੋਗੀ ਨਵਾਂ ਨਰੋਆ ਹੋ ਜਾਂਦਾ ਹੈ। ਸੱਪਾਂ ਤੇ ਅਠੂਹਿਆਂ ਦੇ ਡੰਗੇ ਦੇ ਮੰਤਰਾਂ ਵਿਚ ਗੁੱਗੇ ਪੀਰ ਨੂੰ ਧਿਆਇਆ ਜਾਂਦਾ ਹੈ। ਹੇਠਾਂ ਅਠੂਏਂ ਦੇ ਡੰਗੇ ਦਾ ਮੰਤਰ ਦਿੱਤਾ ਜਾਂਦਾ ਹੈ:

ਕਾਲਾ ਬਿਛੂਵਾ, ਕੰਕਰ ਵਾਲਾ
ਡੰਗੋਂ ਪੁੱਠਾ, ਪੂਛਲੋਂ ਕਾਲਾ
ਸੋਨੇ ਦੀ ਗਡਵੀ, ਰੁਪੇ ਦਾ ਪਰਨਾਲਾ
ਛਿੜ ਵੇ ਬਿਛੂਵੇ ਛਿੜ
ਆਇਆ ਗੁੱਗੇ ਦਾ ਸਾਲਾ

ਕਈ ਜੋਗੀ ਤੇ ਚੇਲੇ, ਸਵਾਹ ਦੀ ਚੁਟਕੀ ਉਤੇ, ਕੋਈ ਮੰਤਰ ਫੂਕ ਕੇ ਰੋਗੀ ਨੂੰ ਦੇਂਦੇ ਹਨ, ਜਿਸ ਦੇ ਖਾਣ ਨਾਲ ਜਾਂ ਪੀੜਤ ਅੰਗਾਂ ਉਤੇ ਧੂੜਣ ਨਾਲ ਕਈ ਅਸਾਧ ਰੋਗ ਦੂਰ ਹੋ ਗਏ ਦੱਸੇ ਜਾਂਦੇ ਹਨ।

ਜੰਤਰ, ਮੰਤਰ ਨਾਲੋਂ ਵੱਖਰੀ ਚੀਜ਼ ਹੁੰਦੀ ਹੈ। ਮੰਤਰਾਂ ਦਾ ਪ੍ਰਭਾਵ ਉਸ ਦੀ ਸ਼ਬਦ ਸ਼ਕਤੀ ਕਾਰਨ ਹੈ ਤੇ ਇਸ ਨੂੰ ਹਮੇਸ਼ਾਂ ਉਚਾਰਿਆ ਜਾਂਦਾ ਹੈ। ਜੰਤਰ ਕਾਗ਼ਜ਼ ਦੇ ਟੁੱਕੜੇ ਜਾਂ ਕਿਸੇ ਹੋਰ ਸਾਮਗਰੀ ਉਤੇ ਅੰਕਿਤ ਕੀਤਾ ਜਾਂਦਾ ਹੈ ਅਤੇ ਇਸ ਦਾ ਪ੍ਰਭਾਵ ਉਦੋਂ ਹੀ ਹੁੰਦਾ ਹੈ, ਜਦੋਂ ਇਹ ਸਰੀਰ ਦੇ ਕਿਸੇ ਅੰਗ ਨੂੰ ਛੂੰਹਦਾ ਹੈ। ਜੰਤਰ ਨੂੰ 'ਰੱਖ' ਵੀ ਕਹਿੰਦੇ ਹਨ। ਕੁਝ ਰੱਖਾਂ ਅਜਿਹੀਆਂ ਵੀ ਦੱਸੀਆਂ ਜਾਂਦੀਆਂ ਹਨ, ਜਿਨ੍ਹਾਂ ਨੂੰ ਪਾਣੀ ਵਿਚ ਘੋਲ ਕੇ ਪਿਲਾਣ ਨਾਲ, ਪੀਣ ਵਾਲਾ ਪਿਆਣ ਵਾਲੇ ਦੇ ਵਸ ਵਿਚ ਹੋ ਜਾਂਦਾ ਹੈ। ਕਈ ਜੰਤਰਾਂ ਵਿਚ ਅੰਕੜੇ ਲਿਖੇ ਹੁੰਦੇ ਹਨ, ਜੋ ਕਿਸੇ ਸ਼ਕਤੀ ਦੇ ਪ੍ਰਤੀਕ ਹਨ। ਹੇਠਾਂ ਇੱਕ ਜੰਤਰ ਦਾ ਨਮੂਨਾ ਦਿੱਤਾ ਜਾਂਦਾ ਹੈ, ਇਸ ਨੂੰ ਕਾਗ਼ਜ਼ ਦੇ ਟੁੱਕੜੇ ਉਤੇ ਲਿਖ ਕੇ, ਬਾਂਹ ਉਤੇ ਬੰਨ੍ਹਣ ਨਾਲ ਭੂਤ-ਪ੍ਰੇਤ ਨੇੜੇ ਨਹੀਂ ਆਉਂਦੇ:

| | | |
|---|---|---|
| 6 | 1 | 8 |
| 7 | 5 | 3 |
| 2 | 9 | 4 |

ਇਸ ਜੰਤਰ ਦੇ ਅੰਕੜਿਆਂ ਨੂੰ ਕਿਸੇ ਪਾਸੇ ਤੋਂ ਜਮ੍ਹਾਂ ਕਰੋ, ਕੁਲ ਗਿਣਤੀ ਇਕਸਾਰ ਪੰਦਰ੍ਹਾਂ ਹੀ ਬਣੇਗੀ।

ਮੁਸਲਮਾਨ ਜੰਤਰਾਂ ਨੂੰ ਤਵੀਤ ਕਹਿੰਦੇ ਹਨ। ਇਸ ਦੇ ਹਰ ਖ਼ਾਨੇ ਵਿਚ ਜੋ ਅੰਕੜੇ ਦਰਜ ਹੁੰਦੇ ਹਨ, ਉਹ ਮੂਲ ਵਿਚ ਕੁਰਾਨ ਦੀ ਕਿਸੇ ਆਇਤ ਵਲ ਸੰਕੇਤ ਕਰਦੇ ਹਨ ਤੇ ਹਰ ਅੰਕੜੇ ਵਿਚ ਕਿਸੇ ਆਇਤ ਦੀ ਦੈਵੀ ਸ਼ਕਤੀ ਰਚੀ ਹੁੰਦੀ ਹੈ। ਤਵੀਤ ਚਾਂਦੀ ਜਾਂ ਤਾਂਬੇ ਦੀ ਡਿੱਬੀ ਵਿਚ ਮੜ੍ਹ ਕੇ ਗਲ ਵਿਚ ਲਟਕਾਇਆ ਜਾਂ ਬਾਂਹ ਉਤੇ ਬੰਨ੍ਹਿਆ ਜਾਂਦਾ ਹੈ।

ਪੰਜਾਬ ਦੀਆਂ ਕਈ ਲੋਕ-ਕਹਾਣੀਆਂ ਵਿਚ ਮੰਤ੍ਰੇ ਹੋਏ ਧਾਗਿਆਂ ਤੇ ਜੰਤਰਾਂ ਦਾ ਜ਼ਿਕਰ ਆਉਂਦਾ ਹੈ। ਕੋਈ ਜੋਗੀ ਜਾਂ ਜਾਦੂਗਰ ਕਿਸੇ ਸ਼ਹਿਜ਼ਾਦੇ ਜਾਂ ਸ਼ਹਿਜ਼ਾਦੀ ਨੂੰ ਜੰਤਰਾਂ ਮੰਤਰਾਂ ਨਾਲ ਪਸ਼ੂ ਜਾਂ ਪੰਖੇਰੂ ਬਣਾ ਦੇਂਦਾ ਹੈ। ਅਖ਼ੀਰ ਕਿਸੇ ਪੀਰ ਫ਼ਕੀਰ ਜਾਂ ਨਾਇਕ ਨੂੰ ਉਸ ਦੇ ਗਲ ਵਿਚ ਬੱਝਿਆ ਮੰਤ੍ਰਿਆ ਧਾਗਾ ਵਿਖਾਈ ਦੇਂਦਾ ਹੈ, ਜਿਸ ਦੇ ਕੱਟਣ ਨਾਲ ਉਹ ਜੀਵ ਮੁੜ ਮਨੁੱਖੀ ਜਾਮੇ ਵਿਚ ਆ ਜਾਂਦਾ ਹੈ। ਅਨੇਕਾਂ ਪਰੀ-ਕਥਾਵਾਂ ਵਿਚ ਪਰੀਆਂ ਕਿਸੇ ਸ਼ਹਿਜ਼ਾਦੇ ਨੂੰ ਮੰਤਰ ਮਾਰ ਕੇ ਮੱਖੀ ਬਣਾ ਦੇਂਦੀਆਂ ਹਨ। ਜਨਮ-ਸਾਖੀਆਂ ਅਨੁਸਾਰ ਗੁਰੂ ਨਾਨਕ ਦੇਵ ਮਰਦਾਨੇ ਨਾਲ ਜਦੋਂ ਕਾਮਰੂਪ ਗਏ, ਤਾਂ ਉਥੋਂ ਦੀਆਂ ਟੂਣੇਹਾਰੀਆਂ ਤੀਵੀਆਂ ਨੇ ਮਰਦਾਨੇ ਦੇ ਗਲ ਵਿਚ ਮੰਤ੍ਰਿਆ ਹੋਇਆ ਧਾਗਾ ਬੰਨ੍ਹ ਕੇ, ਉਸ ਨੂੰ ਭੇਡੂ ਬਣਾ ਕੇ ਵਗ ਵਿਚ ਰਲਾ ਦਿਤਾ ਸੀ। ਗੁਰੂ ਨਾਨਕ ਦੇਵ ਨੇ ਸ਼ਬਦ ਸ਼ਕਤੀ ਨਾਲ ਉਸ ਨੂੰ ਮੁੜ ਮਨੁੱਖੀ ਜਾਮੇ ਵਿਚ ਲਿਆਂਦਾ।

## ਟੂਣੇ ਟੱਪੇ

ਟੂਣੇ ਟੱਪੇ ਜਾਦੂ ਦਾ ਹੀ ਇੱਕ ਰੂਪ ਹਨ। ਇਹ ਮੰਤਰਾਂ ਨਾਲੋਂ ਵੱਖਰੇ ਸੁਭਾਅ ਦੇ ਹਨ। ਮੰਤਰਾਂ ਵਿਚ ਸ਼ਬਦਾਂ ਦੀ ਸ਼ਕਤੀ ਦਾ ਆਸਰਾ ਲਿਆ ਜਾਂਦਾ ਹੈ ਤੇ ਟੂਣੇ ਵਿਚ ਕਰਮ-ਕਾਂਡ ਦਾ। ਆਦਿਮ ਮਨੁੱਖ ਪਰਕਿਰਤਕ ਸ਼ਕਤੀਆਂ ਨੂੰ ਆਪਣੇ ਵਸ ਵਿਚ ਕਰਨ ਲਈ ਜੋ ਕਰਮ-ਕਾਂਡ ਕਰਦਾ ਸੀ, ਉਹੋ ਹੀ ਪਿੱਛੋਂ ਟੂਣੇ ਟੱਪੇ ਵਿਚ ਵਟ ਗਏ। ਮਨੁੱਖ ਦੇ ਮਾਨਸਕ ਤੇ ਸਾਂਸਕ੍ਰਿਤਕ ਵਿਕਾਸ ਨਾਲ ਕੁਝ ਟੂਣੇ ਧਾਰਮਕ ਤੇ ਸਮਾਜਕ ਰੀਤਾਂ ਵਿਚ ਬਦਲ ਗਏ। ਅਨੇਕਾਂ ਰੀਤਾਂ ਰਸਮਾਂ ਦਾ ਅੰਕੁਰ ਸਹਿਜੇ ਹੀ ਟੂਣੇ ਵਿਚ ਲੱਭਿਆ ਜਾ ਸਕਦਾ ਹੈ। ਟੂਣੇ ਦਾ ਆਧਾਰ ਸਹਾਨਭੂਤੀ ਜਾਦੂ ਜਾਂ ਲਾਗਵਾਂ ਜਾਦੂ ਹੁੰਦਾ ਹੈ। ਸਹਾਨਭੂਤੀ ਜਾਦੂ ਵਿਚ ਸਮਾਨਤਾ ਤੇ ਸਦ੍ਰਿਸ਼ਤਾ ਨੂੰ ਮੁਖ ਰੱਖਿਆ ਜਾਂਦਾ ਹੈ, ਲਾਗਵੇਂ ਜਾਦੂ ਵਿਚ ਸੰਬੰਧ ਤੇ ਰਾਬਤੇ ਨੂੰ। ਸਾਡੀਆਂ ਬਹੁਤ ਸਾਰੀਆਂ ਰੀਤਾਂ ਵੀ ਇਨ੍ਹਾਂ ਦੋਹਾਂ ਸਿਧਾਂਤਾਂ ਉਤੇ ਹੀ ਆਧਾਰਿਤ ਹਨ।

ਕੁਝ ਟੂਣੇ ਰੋਗਾਂ ਨੂੰ ਦੂਰ ਕਰਨ ਲਈ ਕੀਤੇ ਜਾਂਦੇ ਹਨ, ਇਨ੍ਹਾਂ ਦਾ ਮੰਤਵ ਰੋਗ ਨੂੰ ਕਿਸੇ ਜੜ੍ਹ ਵਸਤੂ ਵਿਚ ਤਬਦੀਲ ਕਰਨਾ ਹੁੰਦਾ ਹੈ।

ਕਿਸੇ ਦੀ ਪਿੱਠ ਵਿਚ 'ਚੁੱਕ' ਨਿਕਲ ਗਈ ਹੋਵੇ, ਤਾਂ ਉਹ ਦਰਵਾਜ਼ੇ ਦੀ ਮੁਹਾਠ ਦੇ ਬਾਹਰ ਬੈਠ ਕੇ, ਕਿਸੇ ਅਜਿਹੇ ਆਦਮੀ ਤੋਂ ਪਿੱਠ ਤੇ ਲੱਤ ਮਰਵਾਏ ਜੋ ਪੁੱਠਾ ਜੰਮਿਆ ਹੋਵੇ। ਲੱਤ ਮਾਰਨ ਵਾਲਾ ਮੁਹਾਠ ਦੇ ਅੰਦਰ ਖੜਾ ਹੋਣਾ ਚਾਹੀਦਾ ਹੈ। ਚੁੱਕ ਦਾ ਦਰਦ ਮੁਹਾਠ ਵਿਚ ਰਚ ਜਾਂਦਾ ਹੈ ਤੇ ਰੋਗੀ ਨਵਾਂ ਨਰੋਆ ਹੋ ਜਾਂਦਾ ਹੈ।

ਕਿਸੇ ਸ਼ਖ਼ਸ ਦੇ ਅੱਧੇ ਸਿਰ ਵਿਚ ਦਰਦ ਹੋਵੇ, ਤਾਂ ਉਹ ਡੁੱਬਦੇ ਸੂਰਜ ਵਲ ਵੇਖਦਾ ਹੋਇਆ, ਘਾਹ ਦੀਆਂ ਪੱਤੀਆਂ ਨੂੰ ਮੱਥੇ ਦੇ ਦਰਦ ਵਾਲੇ ਹਿੱਸੇ ਉਤੇ ਉਪਰੋਂ

ਹੇਠਾਂ ਵਲ ਫੇਰੇ ਤੇ ਨਾਲੋਂ ਨਾਲ ਹੇਠਲਾ ਮੰਤਰ ਉਚਾਰੇ :

ਜਿਉਂ ਜਿਉਂ ਸੂਰਜ ਢੱਲੇ,
ਮੇਰੀ ਦੁੱਖ ਬਲਾ ਟੱਲੇ

ਇਸ ਤਰ੍ਹਾਂ ਤਿੰਨ ਵਾਰ ਦੋਹਰਾਣ ਨਾਲ ਅੱਧੇ ਸਿਰ ਦੀ ਪੀੜ, ਢਲਦੀਆਂ ਕਿਰਨਾਂ ਨਾਲ ਅਲੋਪ ਹੋ ਜਾਂਦੀ ਹੈ।

ਅੱਖ ਵਿਚ ਤੜਿੱਕੀ ਨਿਕਲ ਆਵੇ, ਤਾਂ ਰੋਗੀ ਨੂੰ ਕਿਸੇ ਅਜਿਹੇ ਘਰ ਦਾ, ਜਿਥੇ ਢਾਈ ਬੰਦੇ (ਮਰਦ, ਤੀਵੀਂ ਤੇ ਇੱਕ ਬੱਚਾ) ਰਹਿੰਦੇ ਹੋਣ, ਬੂਹਾ ਖੜਕਾਣਾ ਚਾਹੀਦਾ ਹੈ। ਜਦੋਂ ਅੰਦਰੋਂ ਆਵਾਜ਼ ਆਵੇ 'ਕੌਣ ਹੈਂ' ਤਾਂ ਰੋਗੀ ਹੇਠਲਾ ਮੰਤਰ ਪੜ੍ਹੇ :

ਮੈਂ ਹਾਂ ਅੱਖ ਤੜਿਕੀ,
ਮੈਨੂੰ ਛੋੜ ਕੇ ਤੈਨੂੰ ਨਿਕਲੀ।

ਤੜਿੱਕੀ ਬੂਹਾ ਖੋਲ੍ਹਣ ਵਾਲੇ ਨੂੰ ਨਿਕਲ ਆਵੇਗੀ ਤੇ ਰੋਗੀ ਨਰੋਆ ਹੋ ਜਾਵੇਗਾ।

ਹਿੱਚਕੀ ਲੱਗੀ ਹੋਈ ਠੀਕ ਨਾ ਹੁੰਦੀ ਹੋਵੇ, ਤਾਂ ਰੋਗੀ ਉਤੇ ਕੋਈ ਝੂਠੀ ਤੁਹਮਤ ਥਪ ਦੇਣ ਨਾਲ ਹਿੱਚਕੀ ਦੂਰ ਹੋ ਜਾਂਦੀ ਹੈ। ਸ਼ਰਤ ਇਹ ਹੈ ਕਿ ਰੋਗੀ ਨੂੰ ਪਤਾ ਨਾ ਲੱਗੇ ਕਿ ਹਿੱਚਕੀ ਹਟਾਣ ਲਈ ਉਸ ਉਤੇ ਝੂਠਾ ਦੋਸ਼ ਲਗਾਇਆ ਗਿਆ ਹੈ। ਇਹ ਟੂਣੇ ਨਾਲੋਂ ਵਧੇਰੇ ਵਿਗਿਆਨਕ ਉਪਾਅ ਹੈ। ਝੂਠਾ ਦੋਸ਼ ਲੱਗਣ ਕਾਰਣ, ਰੋਗੀ ਦਾ ਧਿਆਨ ਘਬਰਾਹਟ ਵਿਚ ਹਿੱਚਕੀ ਵਲੋਂ ਹਟ ਜਾਂਦਾ ਹੈ ਤੇ ਹਿੱਚਕੀ ਸਹਿਜੇ ਹੀ ਬੰਦ ਹੋ ਜਾਂਦੀ ਹੈ।

ਕਿਸੇ ਨੂੰ ਵਾਰੀ ਦਾ ਬੁਖ਼ਾਰ ਹੋਵੇ, ਤਾਂ ਉਹ ਸੂਤ ਦਾ ਧਾਗਾ ਲੈ ਕੇ ਪਿੱਪਲ ਦੇ ਦਰੱਖ਼ਤ ਦੀਆਂ ਸੱਤ ਪ੍ਰਕਰਮਾਂ ਕਰੇ ਅਤੇ ਧਾਗੇ ਨੂੰ ਨਾਲੋ ਨਾਲ ਦਰਖ਼ਤ ਦੁਆਲੇ ਵਲਦਾ ਜਾਵੇ। ਪ੍ਰਕਰਮਾਂ ਕਰਦਿਆਂ ਉਹ ਇਹ ਮੰਤਰ ਪੜ੍ਹੇ :

ਪਿੱਪਲਾ ਤੇਰੇ ਪੱਤ ਹਰੇ
ਸੱਤ ਸੂਤ ਮੈਂ ਵਲ ਧਰੇ
ਮੇਰੀ ਵਾਰੀ ਤੈਨੂੰ ਚੜ੍ਹੇ।

ਇਸ ਤਰ੍ਹਾਂ ਰੋਗੀ ਦਾ ਬੁਖ਼ਾਰ ਉਤਰ ਕੇ ਦਰੱਖ਼ਤ ਨੂੰ ਚੜ੍ਹ ਜਾਂਦਾ ਹੈ। ਵਾਰੀ ਦਾ ਬੁਖ਼ਾਰ ਉਤਾਰਨ ਲਈ ਇੱਕ ਕਥਾ ਵੀ ਪ੍ਰਚਲਤ ਹੈ। ਸਾਖੀਆਂ ਅਨੁਸਾਰ ਗੁਰੂ ਅਮਰ ਦਾਸ ਨੇ ਵਾਰੀ ਦੇ ਬੁਖ਼ਾਰ ਨੂੰ ਬਾਲਕ ਦੇ ਰੂਪ ਵਿਚ ਬੰਦੀ ਬਣਾ ਲਿਆ ਸੀ ਤੇ ਉਦੋਂ ਤਕ ਨਹੀਂ ਸੀ ਛੱਡਿਆ, ਜਦੋਂ ਤਕ ਉਸ ਨੇ ਇਹ ਬਚਨ ਨਹੀਂ ਸੀ ਦਿਤਾ ਕਿ ਜਿਥੇ ਇਸ ਘਟਨਾ ਦੀ ਕਥਾ ਕੀਤੀ ਜਾਵੇਗੀ ਉਥੋਂ ਵਾਰੀ ਦਾ ਬੁਖ਼ਾਰ ਉਤਰ ਜਾਵੇਗਾ।

ਬਵਾਸੀਰ ਦਾ ਰੋਗ ਦੂਰ ਕਰਨ ਲਈ ਵੀ ਇੱਕ ਟੂਣਾ ਪ੍ਰਚਲਤ ਹੈ। ਰੋਗੀ ਮੰਗਲਵਾਰ ਦੀ ਰਾਤ ਨੂੰ ਆਪਣੇ ਪੈਰਾਂ ਦੇ ਅੰਗੂਠੇ ਦੁਆਲੇ ਸਫ਼ੈਦ, ਲਾਲ, ਹਰੇ, ਪੀਲੇ ਤੇ ਕਾਲੇ ਰੰਗ ਦੇ ਪੰਜ ਸੂਤੀ ਧਾਗੇ ਬੰਨ੍ਹੇ ਅਤੇ ਪੰਦਰ੍ਹਾਂ ਦਿਨਾਂ ਪਿੱਛੋਂ ਮੰਗਲਵਾਰ ਵਾਲੇ ਦਿਨ ਹੀ ਖੋਲ੍ਹ ਕੇ ਹਨੂਮਾਨ ਦੇ ਮੰਦਰ ਵਿਚ ਪ੍ਰਸ਼ਾਦਿ ਚੜ੍ਹਾਵੇ, ਬਵਾਸੀਰ ਦੂਰ ਹੋ ਜਾਂਦੀ ਹੈ। ਬਵਾਸੀਰ ਦਾ ਰੋਗ ਦੂਰ ਕਰਨ ਲਈ ਕਈ ਸਿਆਣੇ ਮੁੰਦਰਿਆ ਹੋਇਆ ਛੱਲਾ ਉਂਗਲੀ ਵਿਚ ਪਾਣ ਲਈ ਦੇਂਦੇ ਹਨ। ਕਹਿੰਦੇ ਹਨ, ਇਸ ਛੱਲੇ ਨਾਲ ਰੋਗੀ ਰਾਜ਼ੀ ਹੋ ਜਾਂਦਾ ਹੈ। ਕਿਸੇ ਨੂੰ ਮਿਰਗੀ ਪੈ ਗਈ ਹੋਵੇ, ਤਾਂ ਪੁਰਾਣੀ ਜੁੱਤੀ ਸੁੰਘਾਣ ਨਾਲ ਰੋਗ ਜੁੱਤੀ ਵਿਚ ਪ੍ਰਵੇਸ਼ ਕਰ

ਜਾਂਦਾ ਹੈ, ਤੇ ਰੋਗੀ ਹੋਸ਼ ਵਿਚ ਆ ਜਾਂਦਾ ਹੈ।

ਉਪਰਲੇ ਸਾਰੇ ਟੂਣੇ ਲੋਕ-ਕਲਿਆਣ ਦੀ ਭਾਵਨਾ ਨਾਲ ਕੀਤੇ ਜਾਂਦੇ ਹਨ, ਤੇ ਇਨ੍ਹਾਂ ਦਾ ਮਨੋਰਥ ਰੋਗ ਨੂੰ ਕਿਸੇ ਜੜ੍ਹ ਵਸਤੂ ਵਿਚ ਪਰਿਵਰਤਿਤ ਕਰਨਾ ਤੇ ਖ਼ੁਦ ਰੋਗ ਤੋਂ ਮੁਕਤ ਹੋਣਾ ਹੁੰਦਾ ਹੈ। ਇਹ ਟੂਣੇ ਕਿਸੇ ਨੂੰ ਹਾਨੀ ਨਹੀਂ ਪਹੁੰਚਾਂਦੇ ਅਤੇ ਸਫ਼ੈਦ ਜਾਦੂ ਅਖਵਾਉਂਦੇ ਹਨ ਪਰ ਕੁਝ ਟੂਣੇ ਸਮਾਜ ਵਿਰੋਧੀ ਭਾਵਨਾ ਨਾਲ ਕੀਤੇ ਜਾਂਦੇ ਹਨ। ਇਨ੍ਹਾਂ ਦਾ ਮਨੋਰਥ ਕਿਸੇ ਸ਼ਖ਼ਸ ਨੂੰ ਨੁਕਸਾਨ ਪਹੁੰਚਾਣਾ, ਦੁਸ਼ਮਣ ਨੂੰ ਤਸੀਹੇ ਦੇਣਾ ਤੇ ਦੂਜਿਆਂ ਦੇ ਘਰ ਫੁਟ ਪਾਉਣਾ ਆਦਿ ਹੁੰਦਾ ਹੈ। ਇਹ ਕਾਲਾ-ਜਾਦੂ ਅਖਵਾਉਂਦਾ ਹੈ ਅਤੇ ਇਸ ਨੂੰ ਲੋਕੀਂ ਘ੍ਰਿਣਾ ਦੀ ਨਜ਼ਰ ਨਾਲ ਵੇਖਦੇ ਹਨ। ਟੂਣੇ ਕਰਨ ਵਾਲਾ ਕਿਸੇ ਸ਼ਖ਼ਸ ਨੂੰ ਹਾਨੀ ਪਹੁੰਚਾਣ ਲਈ, ਉਸ ਦੇ ਵਾਲ, ਨਹੁੰ, ਪੈਰਾਂ ਦੀ ਮਿੱਟੀ ਜਾਂ ਕਿਸੇ ਕਪੜੇ ਦੀ ਕਾਤਰ ਲੈ ਕੇ ਕੁਝ ਕਰਮ-ਕਾਂਡ ਕਰਦਾ ਤੇ ਮੰਤਰ ਫੂਕਦਾ ਹੈ, ਇਸ ਤਰ੍ਹਾਂ ਕਰਨ ਨਾਲ ਟੂਣੇ ਦਾ ਪ੍ਰਭਾਵ ਉਸ ਸ਼ਖ਼ਸ ਉਤੇ ਪੈਂਦਾ ਹੈ, ਜਿਸ ਦੇ ਸਰੀਰ ਦੀ ਇਹ ਵਸਤੂ ਕਦੇ ਅੰਸ਼ ਰਹੀ ਹੁੰਦੀ ਹੈ। ਇਸ ਟੂਣੇ ਪਿਛੇ ਲਾਗਵੇਂ ਜਾਦੂ ਦਾ ਸਿਧਾਂਤ ਹੈ, ਅਥਵਾ ਅੰਸ਼ ਰਾਹੀਂ ਅੰਸ਼ੀ ਉਤੇ ਪ੍ਰਭਾਵ ਪਾਣਾ। ਇਸੇ ਲਈ ਟੂਣੇ ਤੋਂ ਡਰਦਿਆਂ ਕਈ ਲੋਕ ਆਪਣੇ ਸਰੀਰ ਦੇ ਕਿਸੇ ਅੰਸ਼ ਨੂੰ ਵੈਰੀ ਦੇ ਹੱਥ ਨਹੀਂ ਲੱਗਣ ਦੇਂਦੇ। ਮੁੰਡਣ ਸੰਸਕਾਰ ਸਮੇਂ ਬਾਲਕ ਦੇ ਵਾਲਾਂ ਨੂੰ ਗੋਹੇ ਵਿਚ ਵਲ੍ਹੇਟ ਕੇ ਡੂੰਘੇ ਟੋਏ ਜਾਂ ਕਿਸੇ ਨਦੀ ਵਿਚ ਜਲ-ਪ੍ਰਵਾਹ ਕਰ ਦਿੱਤਾ ਜਾਂਦਾ ਹੈ।

## ਪ੍ਰੇਤ ਵਿੱਦਿਆ

ਜਾਦੂ ਦੀ ਵਿੱਦਿਆ ਭੂਤਾਂ ਪ੍ਰੇਤਾਂ ਵਿਚ ਵੀ ਵਿਸ਼ਵਾਸ ਰੱਖਦੀ ਹੈ। ਪ੍ਰੇਤ ਵਿੱਦਿਆ ਵਿਚ ਮੁਹਾਰਤ ਰੱਖਣ ਵਾਲੇ 'ਸਿਆਣੇ', 'ਓਝੇ' ਜਾਂ 'ਚੇਲੇ' ਅਖਵਾਉਂਦੇ ਹਨ ਜਿਨ੍ਹਾਂ ਨੇ ਕਿਸੇ ਭੂਤ ਪ੍ਰੇਤ ਨੂੰ ਵਸ ਵਿਚ ਕੀਤਾ ਹੁੰਦਾ ਹੈ। ਇਹ ਲੋਕ ਦੈਵੀ ਸ਼ਕਤੀ ਦੀ ਪੂਜਾ ਕਰਦੇ ਹਨ ਅਤੇ ਮਸਾਣਾਂ ਵਿਚ ਚਿਲ੍ਹੇ ਕੱਟ ਕੇ ਮੰਤਰਾਂ ਦੇ ਜਾਪ ਨਾਲ ਚੰਦਰੀਆਂ ਤੇ ਕਰੂਰ ਸ਼ਕਤੀਆਂ ਨੂੰ ਕਾਬੂ ਵਿਚ ਕਰ ਲੈਂਦੇ ਹਨ। ਮੁਸਲਮਾਨ ਜਾਦੂਗਰ ਕਬਰਸਤਾਨ ਵਿਚ ਚਿਲ੍ਹੇ ਕੱਟਦੇ ਤੇ ਗੁਪਤ ਕਲਾਮ ਨੂੰ ਪੜ੍ਹ ਕੇ ਸ਼ੈਤਾਨ ਨੂੰ ਵਸ ਵਿਚ ਕਰ ਲੈਂਦੇ ਹਨ। ਪਿੰਡਾਂ ਦੇ ਅੱਲੜ੍ਹ ਤੇ ਅਨਪੜ੍ਹ ਲੋਕ 'ਓਝਿਆਂ' ਤੇ 'ਸਿਆਣਿਆਂ' ਤੋਂ ਬੜਾ ਭੈ ਖਾਂਦੇ ਹਨ ਤੇ ਇਨ੍ਹਾਂ ਨੂੰ ਕਦੇ ਨਰਾਜ਼ ਨਹੀਂ ਕਰਦੇ। ਜਾਦੂ ਦੀ ਗੁਪਤ ਸ਼ਕਤੀ ਵਿਚ ਨਿਸਚਾ ਰੱਖਣ ਵਾਲੇ ਲੋਕ ਹਨੇਰੇ ਸਵੇਰੇ ਇਨ੍ਹਾਂ 'ਸਿਆਣਿਆਂ' ਕੋਲ ਜਾ ਕੇ ਸਵਾਹ ਦੀ ਚੁਟਕੀ ਜਾਂ ਕੋਈ ਹੋਰ ਵਸਤੂ ਲੈ ਆਉਂਦੇ ਹਨ ਅਤੇ ਆਪਣੇ ਦੁਸ਼ਮਣਾਂ ਨੂੰ ਨੁਕਸਾਨ ਪਹੁੰਚਾਣ ਲਈ ਵਰਤਦੇ ਹਨ।

ਕਈ ਤੀਵੀਂਆਂ ਦੂਜਿਆਂ ਨੂੰ ਨੁਕਸਾਨ ਪਹੁੰਚਾਣ ਲਈ, 'ਸਿਆਣਿਆਂ' ਤੋਂ 'ਕੱਚਾ ਮਸਾਣ' ਲੈ ਆਉਂਦੀਆਂ ਹਨ, ਜੋ ਕਿਸੇ ਢੰਗ ਨਾਲ ਦੁਸ਼ਮਣ ਨੂੰ ਪਾਣੀ ਵਿਚ ਘੋਲ ਕੇ ਜਾਂ ਕਿਸੇ ਚੀਜ਼ ਵਿਚ ਰਲਾ ਕੇ ਖਵਾ ਦਿੱਤਾ ਜਾਵੇ, ਤਾਂ ਉਸ ਨੂੰ ਅਜਿਹੀ ਬਿਮਾਰੀ ਲੱਗ ਜਾਂਦੀ ਹੈ ਕਿ ਉਸ ਦਾ ਸਰੀਰ ਲੱਕੜ ਵਾਂਗ ਸੁੱਕ ਜਾਂਦਾ ਹੈ, ਪਰ ਕੱਚਾ ਮਸਾਣ ਖਾਣ ਵਾਲਾ ਕਦੇ ਨਹੀਂ ਬਚਦਾ। ਕੱਚਾ ਮਸਾਣ ਦੁਸ਼ਮਣ ਉਤੇ ਧੂੜਨ ਨੂੰ 'ਮੁੱਠ ਸੁੱਟਣਾ' ਕਹਿੰਦੇ ਹਨ।

ਕਈ 'ਸਿਆਣੇ' ਲੋਕਾਂ ਨੂੰ 'ਰੱਖਾਂ', 'ਗੰਡਾਂ' ਤੇ 'ਤਵੀਤ' ਵੀ ਦੇਂਦੇ ਹਨ। ਰੱਖਾਂ ਦੂਜਿਆਂ ਨੂੰ ਨੁਕਸਾਨ ਪਹੁੰਚਾਣ ਜਾਂ ਵਸ ਵਿਚ ਕਰਨ ਲਈ ਵਰਤੀਆਂ ਜਾਂਦੀਆਂ ਹਨ। ਰੱਖ ਨੂੰ

ਪਾਣੀ ਵਿਚ ਘੋਲ ਕੇ ਕਿਸੇ ਨੂੰ ਪਿਲਾ ਦਿੱਤਾ ਜਾਵੇ, ਤਾਂ ਆਖਦੇ ਹਨ, ਪੀਣ ਵਾਲਾ ਪਿਲਾਣ ਵਾਲੇ ਦੇ ਵੱਸ ਵਿਚ ਹੋ ਜਾਂਦਾ ਹੈ ਤੇ ਚਾਕਰਾਂ ਵਾਂਗ ਉਸ ਦੇ ਹਰ ਹੁਕਮ ਦੀ ਪਾਲਣਾ ਕਰਦਾ ਹੈ। ਪਿੰਡਾਂ ਦੀਆਂ ਕਈ ਅਲ੍ਹੜ ਤੀਵੀਂਆਂ ਆਪਣੇ ਪਤੀ, ਸੱਸ ਜਾਂ ਨਨਾਣ ਆਦਿ ਨੂੰ ਵਸ ਵਿਚ ਕਰਨ ਲਈ ਸਿਆਣਿਆਂ ਤੋਂ ਰੱਖਾਂ ਲਿਆ ਕੇ ਵਰਤਦੀਆਂ ਹਨ। ਜੇ ਰੱਖ ਘੋਲ ਕੇ ਪਿਲਾਣੀ ਮੁਸ਼ਕਲ ਹੋਵੇ, ਤਾਂ ਮੰਜੀ ਦੇ ਅਠਿਆਂ ਵਿਚ ਛੁਪਾ ਦੇਣ ਨਾਲ, ਉਸ ਦਾ ਅਸਰ ਮੰਜੇ ਉਤੇ ਸੌਣ ਵਾਲੇ ਸ਼ਖ਼ਸ ਉਤੇ ਹੋ ਜਾਂਦਾ ਹੈ। ਜਿਨ੍ਹਾਂ ਘਰਾਂ ਵਿਚ ਟੂਣਾ ਟੱਪਾ ਚਲਦਾ ਹੈ, ਉਥੇ ਸੰਦੇਹ ਦਾ ਵਾਤਾਵਰਣ ਬਣਿਆ ਰਹਿੰਦਾ ਹੈ।

ਰੱਖਾਂ ਕਈ ਤਰ੍ਹਾਂ ਦੀਆਂ ਹੁੰਦੀਆਂ ਹਨ। ਹਰ ਮੰਤਵ ਲਈ ਵੱਖਰੀ ਰੱਖ ਹੁੰਦੀ ਹੈ। ਸਿਆਣਿਆਂ ਤੋਂ ਰੱਖ ਲੈਣ ਲੱਗਿਆਂ ਆਪਣਾ ਮੰਤਵ ਨਿਝੱਕ ਹੋ ਕੇ ਦੱਸਣਾ ਪੈਂਦਾ ਹੈ। ਦੁਸ਼ਮਣ ਨੂੰ ਨੁਕਸਾਨ ਪਹੁੰਚਾਣ ਲਈ 'ਸਿਆਣੇਂ' ਤੋਂ ਰੱਖਾਂ ਲਿਆ ਕੇ ਦੁਸ਼ਮਣ ਦੇ ਵਿਹੜੇ ਜਾਂ ਬੂਹੇ ਅਗੇ ਦੱਬ ਦਿੱਤੀਆਂ ਜਾਂਦੀਆਂ ਹਨ ਤੇ ਜਿਹੜਾ ਸਭ ਤੋਂ ਪਹਿਲੋਂ ਉਥੋਂ ਟੱਪਦਾ ਹੈ, ਉਸ ਉਤੇ ਰੱਖਾ ਦਾ ਕਰੂਰ ਅਸਰ ਹੋ ਜਾਂਦਾ ਹੈ। 'ਗੰਡਾ' ਕਿਸੇ ਧਾਗੇ ਉਤੇ ਗੰਢਾਂ ਮਾਰ ਕੇ ਤੇ ਮੰਤਰ ਪੜ੍ਹ ਕੇ ਤਿਆਰ ਕੀਤਾ ਜਾਂਦਾ ਹੈ। ਰੱਖ ਜਾਂ ਜੰਤਰ ਨੂੰ ਮੁਸਲਮਾਨ ਤਵੀਤ ਕਹਿੰਦੇ ਹਨ।

ਬਾਂਝ ਇਸਤ੍ਰੀਆਂ ਔਲਾਦ ਦੀ ਆਸ ਨਾਲ, ਕਿਸੇ ਪ੍ਰੇਤ-ਆਤਮਾ ਨੂੰ ਵਸ ਕਰਨ ਲਈ ਕੁਝ ਕਰਮ-ਕਾਂਡ ਕਰਦੀਆਂ ਹਨ। ਇੱਕ ਟੂਣਾ ਇਸ ਤਰ੍ਹਾਂ ਹੈ—ਜਦੋਂ ਪਿੰਡ ਵਿਚ ਕੋਈ ਬਾਲਕ ਜਾਂ ਕੰਵਾਰਾ ਯੁਵਕ ਮਰ ਗਿਆ ਹੋਵੇ, ਤਾਂ ਬਾਂਝ ਇਸਤ੍ਰੀ, ਸ਼ਮਸ਼ਾਨ ਵਿਚ ਅੱਧੀ ਰਾਤ ਵੇਲੇ ਉਸ ਬਾਲਕ ਜਾਂ ਕੰਵਾਰੇ ਯੁਵਕ ਦੀ ਮਘਦੀ ਚਿੱਤਾ ਉਤੇ ਪਾਣੀ ਗਰਮ ਕਰ ਕੇ, ਪਹਿਲਾ ਕੇਸੀ ਇਸ਼ਨਾਨ ਕਰਦੀ ਹੈ ਤੇ ਫਿਰ ਚਾਵਲ ਰਿੰਨ੍ਹ ਕੇ ਖਾਂਦੀ ਹੈ। ਇਸ ਸਾਰੇ ਕਰਮ-ਕਾਂਡ ਸਮੇਂ ਉਹ ਕੁਝ ਮੰਤਰਾਂ ਦਾ ਉਚਾਰਨ ਕਰਦੀ ਰਹਿੰਦੀ ਹੈ। ਕਹਿੰਦੇ ਹਨ ਇਸ ਕਰਮ-ਕਾਂਡ ਨਾਲ, ਮੋਏ ਪ੍ਰਾਣੀ ਦੀ ਜੀਵਾਤਮਾ ਉਸ ਤੀਵੀਂ ਦੇ ਗਰਭ ਵਿਚ ਪ੍ਰਵੇਸ਼ ਕਰ ਜਾਂਦੀ ਹੈ। ਮਰਘਟ ਵਿਚ ਕਈ ਬਾਂਝ ਤੀਵੀਆਂ ਕਰਦੀਆਂ ਹਨ, ਜੋ ਸਭ ਪਾਸੋਂ ਨਿਰਾਸ ਹੋ ਗਈਆ ਹੋਣ ਤੇ ਉਨ੍ਹਾਂ ਕੋਲ ਇਹੋ ਆਖ਼ਰੀ ਹਥਿਆਰ ਰਹਿ ਗਿਆ ਹੋਵੇ। ਇਹ ਟੂਣਾ ਲਾਗਵੇਂ ਜਾਦੂ ਉਤੇ ਆਧਾਰਿਤ ਹੈ। ਕਹਿੰਦੇ ਹਨ, ਦਾਹ ਸੰਸਕਾਰ ਸਮੇਂ ਜੇ ਮਘਦੀ ਚਿਖਾ ਵਿਚ, ਸੋਟੀ ਮਾਰ ਕੇ ਮੋਏ ਪ੍ਰਾਣੀ ਦਾ ਕੋਈ ਅੰਗ ਭੰਗ ਕਰ ਦਿੱਤਾ ਜਾਵੇ, ਤਾਂ ਫਿਰ ਇਸ ਟੂਣੇ ਦਾ ਅਸਰ ਨਹੀਂ ਹੁੰਦਾ।

ਜਿਹੜੀਆਂ ਨਿਰਸੰਤਾਨ ਤੀਵੀਆਂ ਸ਼ਮਸ਼ਾਨ ਵਿਚ ਜਾ ਕੇ ਉਪੋਕ੍ਰਤ ਟੂਣਾ ਕਰਨ ਦਾ ਹੀਆ ਨਹੀਂ ਕਰ ਸਕਦੀਆਂ, ਉਹ ਕਿਸੇ ਖ਼ਾਸ ਤਿੱਥ ਨੂੰ, ਚੌਰਾਹੇ ਵਿਚ ਤਾਰਿਆਂ ਦੀ ਛਾਵੇਂ, ਕੁਝ ਮੰਤਰਾਂ ਦਾ ਉਚਾਰਨ ਕਰਦਿਆਂ ਇਸ਼ਨਾਨ ਕਰਦੀਆਂ ਹਨ ਤੇ ਫਿਰ ਸ਼ਕਤੀ ਮਾਤਾ ਨੂੰ ਬਕਰੇ ਦੀ ਬਲੀ ਚਾੜ੍ਹਦੀਆਂ ਹਨ। ਇਸ਼ਨਾਨ ਕਰਨ ਪਿੱਛੋਂ ਬੱਕਰੇ ਦਾ ਮਾਸ ਤੇ ਕੁਝ ਹੋਰ ਸਾਮਗਰੀ ਚੁਰਾਹੇ ਵਿਚ ਹੀ ਰੱਖ ਦਿੱਤੀ ਜਾਂਦੀ ਹੈ। ਇਸ ਟੂਣੇ ਦਾ ਅਸਰ ਉਸ ਪ੍ਰਾਣੀ ਉਤੇ ਹੁੰਦਾ ਹੈ, ਜਿਹੜਾ ਸਭ ਤੋਂ ਪਹਿਲਾਂ ਇਸ ਤੋਂ ਟੱਪਦਾ ਹੈ। ਕਈ ਤਾਂ ਕਹਿੰਦੇ ਹਨ ਕਿ ਉਹ ਪ੍ਰਾਣੀ ਘੁਲ ਘੁਲ ਕੇ ਮਰ ਜਾਂਦਾ ਹੈ ਤੇ ਉਸ ਦੀ ਜੀਵਾਤਮਾ ਟੂਣਾ ਕਰਨ ਵਾਲੀ ਤੀਵੀਂ ਦੀ ਕੁੱਖੋਂ ਜਨਮ ਲੈਂਦੀ ਹੈ।

ਦੁਸ਼ਮਣ ਨੂੰ ਦੁਖ ਤੇ ਤਸੀਹੇ ਦੇਣ ਲਈ ਇੱਕ ਖ਼ਾਸ ਕਰਮ-ਕਾਂਡ ਕੀਤਾ ਜਾਂਦਾ ਹੈ।

ਪਹਿਲਾਂ ਉਸ ਦੀ ਸ਼ਕਲ ਦਾ ਇੱਕ ਪੁਤਲਾ ਬਣਾਇਆ ਜਾਂਦਾ ਹੈ, ਫਿਰ ਕਿਸੇ ਮੰਤਰ ਨੂੰ ਪੜ੍ਹਦਿਆਂ ਉਸ ਪੁਤਲੇ ਵਿਚ ਸੂਈਆਂ ਚੋਭੀਆਂ ਜਾਂਦੀਆਂ ਹਨ. ਜੋ ਦੁੱਖ ਤੇ ਕਸ਼ਟ ਇਸ ਪੁਤਲੇ ਨੂੰ ਦਿੱਤੇ ਜਾਂਦੇ ਹਨ, ਉਹ ਸਾਰੇ ਗੁਪਤ ਸਾਧਨਾ ਰਾਹੀਂ ਉਸ ਸ਼ਖ਼ਸ ਨੂੰ ਪਹੁੰਚਦੇ ਹਨ, ਜਿਸ ਦਾ ਉਹ ਪੁਤਲਾ ਹੁੰਦਾ ਹੈ। ਐੱਚ.ਏ. ਰੋਜ਼ ਅਨੁਸਾਰ ਕਿਸੇ ਵੇਲੇ ਇਹ ਵਿਧੀ ਚੋਪੜਿਆਂ ਵਿਚ ਬੜੀ ਪ੍ਰਚਲਤ ਸੀ ਤੇ ਉਹ ਆਪਣੇ ਦੁਸ਼ਮਣਾਂ ਨੂੰ ਇਸੇ ਢੰਗ ਨਾਲ ਨੁਕਸਾਨ ਪਹੁੰਚਾਂਦੇ ਸਨ। ਇਸ ਟੂਣੇ ਦਾ ਆਧਾਰ ਸਦ੍ਰਿਸ਼ਤਾ ਹੈ, ਜਿਸ ਅਨੁਸਾਰ ਕਿਸੇ ਮਿਲਦੀ ਜੁਲਦੀ ਵਸਤੂ ਰਾਹੀਂ ਮੂਲ ਵਸਤੂ ਉਤੇ ਪ੍ਰਭਾਵ ਪਾਇਆ ਜਾ ਸਕਦਾ ਹੈ। ਅੱਜ ਦੇ ਵਿਗਿਆਨਕ ਯੁੱਗ ਵਿਚ ਵੀ, ਰਾਜਸੀ ਪਾਰਟੀਆਂ ਆਪਣੇ ਵਿਰੋਧੀ ਨੇਤਾਵਾਂ ਦੇ ਪੁਤਲੇ ਚੌਰਾਹਿਆਂ ਵਿਚ ਜਲਾਂਦੀਆਂ ਹਨ।

ਕੁਝ 'ਚੇਲੇ' ਭੂਤ ਉਤਾਰਣ ਦੀ ਵਿੱਦਿਆ ਵਿਚ ਬੜੇ ਸੁਘੜ ਮੰਨੇ ਜਾਂਦੇ ਹਨ। ਜਿਨ੍ਹਾਂ ਰੋਗੀਆਂ ਨੂੰ ਜਿੰਨ ਭੂਤ ਚੰਮੜਿਆ ਹੋਵੇ, ਅਥਵਾ ਪਕੜ ਹੋਵੇ, ਉਨ੍ਹਾਂ ਦਾ ਇਲਾਜ 'ਚੇਲੇ' ਹੀ ਕਰਦੇ ਹਨ। ਚੇਲੇ ਝਾੜ ਫੂਕ ਤੇ ਕਰਮ-ਕਾਂਡ ਰਾਹੀਂ ਪ੍ਰੇਤ ਨੂੰ ਰੋਗੀ ਦੇ ਸਰੀਰ ਵਿਚੋਂ ਬਾਹਰ ਕੱਢਦੇ ਹਨ। ਪਹਿਲਾਂ ਕਿਸੇ ਥਾਂ ਝਾੜ ਪੂੰਝ ਕੇ ਧੂਣੀ ਰਮਾਈ ਜਾਂਦੀ ਹੈ ਤੇ ਫਿਰ ਚੇਲਾ ਰੋਗੀ ਨੂੰ ਆਪਣੇ ਸਾਹਮਣੇ ਬਿਠਾ ਕੇ ਮੰਤਰਾਂ ਤੇ ਗੁਪਤ ਸਾਧਨਾਂ ਰਾਹੀਂ ਰੋਗੀ ਵਿਚ ਵਸਦੇ ਪ੍ਰੇਤ ਨਾਲ ਸੰਬੰਧ ਸਥਾਪਤ ਕਰਦਾ ਹੈ ਤੇ ਪ੍ਰੇਤ ਨੂੰ ਰੋਗੀ ਦੇ ਸਰੀਰ ਵਿਚੋਂ ਕੱਢਣ ਲਈ ਕਈ ਤਰ੍ਹਾਂ ਦੇ ਡਰਾਵੇ ਤੇ ਧਮਕੀਆਂ ਦੇਂਦਾ ਹੈ। ਲੋਕਾਂ ਦਾ ਵਿਸ਼ਵਾਸ ਹੈ ਕਿ ਭੂਤ ਪ੍ਰੇਤ ਮਾਰ ਤੋਂ ਬਹੁਤ ਡਰਦੇ ਹਨ। ਰੋਗੀ ਨੂੰ ਧੂਣੀ ਅੱਗੇ ਬਿਠਾ ਕੇ ਜੋ ਤਸੀਹੇ ਦਿਤੇ ਜਾਂਦੇ ਹਨ, ਉਨ੍ਹਾਂ ਸਭਨਾਂ ਦੀ ਪੀੜ ਉਸ ਵਿਚ ਵਸਦੇ ਪ੍ਰੇਤ ਨੂੰ ਹੁੰਦੀ ਹੈ। ਰੋਗੀ ਤਾਂ ਕੇਵਲ ਇੱਕ ਮਾਧਿਅਮ ਹੈ ਤੇ ਉਸ ਦਾ ਵਾਲ ਤਕ ਵਿੰਗਾ ਨਹੀਂ ਹੁੰਦਾ। ਮਾਰ ਤੋਂ ਡਰਦਾ ਪ੍ਰੇਤ ਰੋਗੀ ਦਾ ਸਰੀਰ ਛੱਡ ਕੇ ਨਸ ਜਾਦਾ ਹੈ। ਰੋਗੀ ਦਾ ਸਰੀਰ ਛੱਡਣ ਲੱਗਿਆਂ ਪ੍ਰੇਤ ਉਥੇ ਪਈਆਂ ਚੀਜ਼ਾ ਵਿਚੋਂ ਕੋਈ ਚੀਜ਼ ਭੰਨ ਕੇ ਜਾਂ ਦਰ ਖਟਖਟਾ ਕੇ ਆਪਣੇ ਜਾਣ ਦਾ ਪਤਾ ਦੇ ਜਾਂਦਾ ਹੈ। ਪ੍ਰੇਤ ਨੂੰ ਨੱਸਾਣ ਲਈ ਚੇਲੇ ਰੋਗੀ ਨੂੰ ਜੁੱਤੀਆਂ ਮਾਰਦੇ, ਲੋਹੇ ਦੀਆਂ ਸਲਾਖ਼ਾਂ ਅੱਗ ਵਿਚ ਗਰਮ ਕਰ ਕੇ, ਉਸ ਦੇ ਜਿਸਮ ਨਾਲ ਲਗਾਂਦੇ ਤੇ ਨਾਸ਼ਾਂ ਵਿਚ ਧੂੰ ਦੇਂਦੇ ਹਨ। ਕਈ ਵਾਰ ਰੋਗੀ ਇਹ ਤਸੀਹੇ ਨਹੀਂ ਸਹਿ ਸਕਦਾ ਤੇ ਉਹ ਸਵਾਸ ਤਿਆਗ ਦੇਂਦਾ ਹੈ। ਪਛੜੀਆਂ ਜਾਤੀਆਂ ਵਿਚ ਜੇ ਕਿਸੇ ਨੂੰ ਕੋਈ ਅਜਿਹਾ ਮਾਨਸਕ ਰੋਗ ਲੱਗ ਜਾਵੇ, ਜਿਸ ਦੀ ਸਮਝ ਕਿਸੇ ਵੈਦ ਹਕੀਮ ਨੂੰ ਨਾ ਪੈਂਦੀ ਹੋਵੇ ਜਾਂ ਕੋਈ ਮਾਨਸਕ ਰੋਗੀ ਲੰਮੇ ਇਲਾਜ ਪਿੱਛੋਂ ਨਰੋਆ ਨਾ ਹੋ ਰਿਹਾ ਹੋਵੇ, ਤਾਂ ਲੋਕੀ ਇਹੋ ਸਮਝਣ ਲੱਗ ਪੈਂਦੇ ਹਨ ਕਿ ਇਸ ਨੂੰ ਪਕੜ ਹੋ ਗਈ ਹੈ। ਹਨੇਰੇ ਸਵੇਰੇ, ਥਾਂ ਕੁਥਾਂ ਤੋਂ ਲੰਘਦਿਆਂ ਕੋਈ ਪ੍ਰੇਤ ਇਸ ਨੂੰ ਚੰਬੜ ਗਿਆ ਹੈ। ਅਜਿਹੇ ਰੋਗੀ ਦੇ ਇਲਾਜ ਲਈ ਚੇਲੇ ਸਦੇ ਜਾਂਦੇ ਹਨ।

ਪੰਜਾਬ ਵਿਚ, ਟੂਣੇ ਟੱਪਿਆਂ ਦੀ ਕਲਾ ਵਿਚ ਮਾਹਿਰ ਤੀਵੀਂ ਨੂੰ, ਘ੍ਰਿਣਾ ਨਾਲ 'ਡੈਣ' ਆਖਦੇ ਹਨ। ਲੋਕਾਂ ਦਾ ਨਿਸਚਾ ਹੈ ਕਿ ਡੈਣ ਨੇ ਗੁਪਤ ਵਿਧੀਆਂ ਤੇ ਮੰਤਰਾਂ ਦੇ ਜਾਪ ਨਾਲ ਚੰਦਰੀਆਂ ਰੂਹਾਂ ਨੂੰ ਵਸ ਵਿਚ ਕੀਤਾ ਹੁੰਦਾ ਹੈ ਤੇ ਪ੍ਰੇਤ-ਰੂਹਾਂ ਉਸ ਦੇ ਸਭੋ ਕੰਮ ਸੰਵਾਰੀਆਂ ਹਨ। ਡੈਣ ਦੀ ਨਜ਼ਰ ਪੱਥਰ ਪਾੜ ਸੁੱਟਦੀ ਹੈ। ਜੇ ਕਿਸੇ ਬੱਚੇ ਉਤੇ ਪੈ ਜਾਵੇ, ਤਾਂ ਉਹ ਸੱਚਾ ਫਿਰ ਮੋਲਦਾ ਨਹੀਂ। ਮਾਵਾਂ ਅਜਿਹੀ ਤੀਵੀਂ ਤੋਂ ਆਪਣੇ ਬੱਚਿਆਂ

ਨੂੰ ਛੁਪਾ ਕੇ ਰੱਖਦੀਆਂ ਹਨ। ਕਿਸੇ ਸਮੇਂ ਇਹ ਵਿਸ਼ਵਾਸ ਪ੍ਰਚਲਤ ਸੀ ਕਿ ਕਈ ਟੂਣੇ ਹਾਰੀਆਂ ਤੀਵੀਆਂ ਇਕੋ ਨਜ਼ਰ ਨਾਲ ਅਗਲੇ ਦਾ ਕਲੇਜਾ ਕੱਢ ਲੈਂਦੀਆਂ ਹਨ। ਇਨ੍ਹਾਂ ਟੂਣੇ ਹਾਰੀਆਂ ਨੂੰ 'ਕਲੇਜੇ ਖਾਣੀਆਂ' ਕਿਹਾ ਜਾਂਦਾ ਸੀ। ਇਨ੍ਹਾਂ ਬਾਰੇ ਬੜੀਆਂ ਅਜੀਬ ਗੱਲਾਂ ਪ੍ਰਚਲਤ ਸਨ। ਵਿਲੀਅਮ ਕਰੁਕ ਲਿਖਦਾ ਹੈ, ਪੰਜਾਬ ਵਿਚ ਜਦੋਂ ਕੋਈ ਟੂਣੇਹਾਰੀ, ਕਿਸੇ ਸ਼ਖ਼ਸ ਦਾ ਕਲੇਜਾ ਕੱਢਣ ਵਿਚ ਸਫ਼ਲ ਹੋ ਜਾਂਦੀ, ਤਾਂ ਉਹ ਢਾਈ ਦਿਨਾਂ ਤਕ ਉਸ ਕਲੇਜੇ ਨੂੰ ਨਹੀਂ ਸੀ ਖਾਂਦੀ। ਜੇ ਉਹ ਖਾ ਵੀ ਜਾਵੇ ਤਾਂ ਵੀ ਝਾੜਾ ਕਰਨ ਵਾਲੇ ਉਸ ਟੂਣੇਹਾਰੀ ਨੂੰ ਆਪਣੇ ਮੰਤਰ-ਬਲ ਨਾਲ ਮਜਬੂਰ ਕਰਦੇ ਕਿ ਉਹ ਟੂਣੇਹਾਰੀ ਕਿਸੇ ਪਸ਼ੂ ਦਾ ਜਿਗਰ ਕੱਢ ਕੇ ਟੂਣੇ ਰਾਹੀਂ ਉਸ ਸ਼ਖ਼ਸ ਵਿਚ ਮੁੜ ਜੜ ਦੇਵੇ, ਜਿਸ ਵਿਚੋਂ ਉਸ ਨੇ ਕਲੇਜਾ ਕੱਢ ਕੇ ਖਾਧਾ ਸੀ। ਇਸ ਤਰ੍ਹਾਂ ਉਹ ਰੋਗੀ ਮੁੜ ਨਵਾਂ ਨਰੋਆ ਹੋ ਜਾਂਦਾ ਹੈ।[1]

ਲੋਕ-ਕਹਾਣੀਆਂ ਵਿਚ ਕਲੇਜੇ ਖਾਣ ਵਾਲੀਆਂ ਡੈਣਾਂ ਦਾ ਜ਼ਿਕਰ ਮਿਲਦਾ ਹੈ। ਉਹ ਕਿਸੇ ਮਨੁੱਖ ਜਾਂ ਪਸ਼ੂ ਦਾ ਕਲੇਜਾ ਕੱਢ ਕੇ ਚਟਮ ਕਰ ਜਾਂਦੀਆਂ ਹਨ। ਇੱਕ ਪਰੀ-ਕਥਾ ਵਿਚ ਇੱਕ ਟੂਣੇਹਾਰੀ ਰਾਜੇ ਦੇ ਸੱਤਾਂ ਘੋੜਿਆਂ ਦੇ ਕਲੇਜੇ ਕੱਢ ਕੇ ਖਾ ਜਾਂਦੀ ਹੈ। ਕਲੇਜੇ ਦੇ ਕੁਝ ਟੁੱਕੜੇ ਉਹ ਸੱਤਾਂ ਰਾਣੀਆਂ ਦੀਆਂ ਟੋਕਰੀਆਂ ਵਿਚ ਛੁਪਾ ਦੇਂਦੀ ਹੈ। ਫਿਰ ਗੋਲੀ ਦੇ ਭੇਸ ਵਿਚ ਆ ਕੇ ਰਾਜੇ ਨੂੰ ਦੱਸਦੀ ਹੈ ਕਿ ਉਸ ਦੀਆਂ ਸੱਤੇ ਰਾਣੀਆਂ ਟੂਣੇ ਹਾਰੀਆਂ ਹਨ ਤੇ ਕਲੇਜੇ ਖਾਂਦੀਆਂ ਹਨ। ਰਾਜਾ ਸੱਤਾਂ ਰਾਣੀਆਂ ਦੀ ਜਦੋਂ ਤਲਾਸ਼ੀ ਲੈਂਦਾ ਹੈ, ਤਾਂ ਉਨ੍ਹਾਂ ਦੀਆਂ ਪੱਛੀਆਂ ਵਿਚੋਂ ਕਲੇਜੇ ਨਿਕਲਦੇ ਹਨ। ਰਾਜਾ ਸੱਤਾਂ ਰਾਣੀਆਂ ਦੇ ਸਿਰ ਮੁੰਨਵਾ ਕੇ ਉਨ੍ਹਾਂ ਨੂੰ ਦੇਸ਼ ਨਿਕਾਲਾ ਦੇ ਦੇਂਦਾ ਹੈ। ਟੂਣੀਹਾਰੀ ਰਾਜੇ ਨੂੰ ਅਜਿਹਾ ਵੱਸ ਵਿਚ ਕਰਦੀ ਹੈ ਕਿ ਰਾਜਾ ਉਸੇ ਨਾਲ ਵਿਆਹ ਕਰ ਲੈਂਦਾ ਹੈ। ਪਿੱਛੋਂ ਟੂਣੇਹਾਰੀ ਦਾ ਭੇਤ ਖੁਲ੍ਹ ਜਾਂਦਾ ਹੈ ਤੇ ਰਾਜੇ ਨੂੰ ਸਾਰੀ ਅਸਲੀਅਤ ਦਾ ਪਤਾ ਲੱਗ ਜਾਂਦਾ ਹੈ। ਰਾਜਾ ਉਸ ਟੂਣੇਹਾਰੀ ਨੂੰ ਮਰਵਾ ਦੇਂਦਾ ਹੈ ਤੇ ਆਪਣੀਆਂ ਰਾਣੀਆਂ ਨੂੰ ਵਾਪਸ ਮਹਿਲ ਵਿਚ ਸੱਦ ਲੈਂਦਾ ਹੈ।

ਟੂਣੇ ਕਰਨ ਵਿਚ ਸਭ ਤੋਂ ਵੱਧ ਖ਼ਤਰਨਾਕ ਫੱਫੇ ਕੁੱਟਣੀਆਂ ਮੰਨੀਆਂ ਜਾਂਦੀਆਂ ਹਨ, ਜਿਨ੍ਹਾਂ ਬਾਰੇ ਵਿਸ਼ਵਾਸ ਹੈ ਕਿ ਉਹ ਆਕਾਸ਼ ਨੂੰ ਫਾੜ ਕੇ ਟਾਕੀ ਲੱਗਾਣ, ਤਾਰਿਆਂ ਨੂੰ ਤੋੜ ਲਿਆਉਣ, ਪੱਥਰ ਨੂੰ ਮੋਮ ਕਰਨ ਤੇ ਪਾਣੀ ਵਿਚ ਅੱਗ ਲੱਗਾਣ ਦੀ ਸਮਰੱਥਾ ਰੱਖਦੀਆਂ ਹਨ। ਇਨ੍ਹਾਂ ਦਾ ਜ਼ਿਕਰ ਵੀ ਲੋਕ-ਕਹਾਣੀਆਂ ਵਿਚ ਆਉਂਦਾ ਹੈ।

## ਸ਼ਗਣ ਅਪਸ਼ਗਣ

ਸਨਾਤਨੀ ਵਿਚਾਰਾਂ ਦੇ ਲੋਕ ਕੋਈ ਕੰਮ ਕਰਨ ਤੋਂ ਪਹਿਲਾਂ ਸ਼ਗਣ ਵਿਚਾਰਦੇ ਹਨ। ਜੇ ਸ਼ਗਣ ਚੰਗੇ ਹੋਣ ਤਾਂ ਕੰਮ ਸਫ਼ਲਤਾ ਪੂਰਵਕ ਨਿਬੜਦਾ ਹੈ, ਜੇ ਠੀਕ ਨਾ ਹੋਣ ਤਾਂ ਕੋਈ ਵਿਘਨ ਪੈ ਜਾਂਦਾ ਹੈ। ਇਹ ਵਿਚਾਰ ਆਦਿਮ ਅਵਸਥਾ ਤੋਂ ਹੀ ਚਲੇ ਆ ਰਹੇ ਹਨ। ਕਈ ਵਿਚਾਰ ਤਾਂ ਸਾਡੀ ਸੋਚਣੀ ਵਿਚ ਰਚ ਕੇ ਅਵਚੇਤਨ ਮਨ ਦਾ ਭਾਗ ਬਣ ਗਏ ਹਨ ਤੇ ਸੁੱਤੇ ਸਿੱਧ ਹੀ ਸਾਡਾ ਧਿਆਨ ਖਿੱਚ ਲੈਂਦੇ ਹਨ। ਸ਼ਗਣਾਂ ਦਾ ਆਧਾਰ ਸਦ੍ਰਿਸ਼ਤਾ

---

1. Religion & Folklore of Northern India, p 421

ਹੈ, ਜੇ ਕਿਸੇ ਕੰਮ ਦਾ ਸ਼ੁਰੂ-ਆਦਿ ਕਰਨ ਲੱਗਿਆਂ ਗ੍ਰਹਿ ਅਨੁਕੂਲ ਹੋਣ, ਪ੍ਰਾਕ੍ਰਿਤਕ ਦ੍ਰਿਸ਼ ਸੁਖਾਵੇਂ ਹੋਣ। ਸਭ ਕੁਝ ਦਾ ਸ਼ੁਰੂ-ਆਦਿ ਕਰਨ ਲੱਗਿਆਂ ਗ੍ਰਹਿ ਅਨੁਕੂਲ ਹੋਣ, ਪ੍ਰਾਕ੍ਰਿਤਕ ਦ੍ਰਿਸ਼ ਸੁਖਾਵੇਂ ਹੋਣ। ਸਭ ਕੁਝ ਰਵਾ ਚਾਲ ਵਿਚ ਹੋਵੇ, ਤਾਂ ਉਹ ਕੰਮ ਨਿਰਵਿਘਨ ਸਮਾਪਤ ਹੋਵੇਗਾ।

ਸ਼ਗਨ ਪੰਜਾਬੀਆਂ ਦੇ ਸਮਾਜਕ ਜੀਵਨ ਦਾ ਅੰਗ ਸਨ। ਹਿੰਦੂਆਂ ਵਿਚ ਮੰਗਲ-ਕਾਰਜਾਂ, ਮੁੰਡਨ ਤੇ ਵਿਆਹ ਸੰਸਕਾਰ ਸਮੇਂ, ਪਹਿਲਾਂ ਪਾਂਧੇ ਤੋਂ ਸੁਭ ਤਿੱਥ ਪੁੱਛ ਲਈ ਜਾਦੀ ਹੈ। ਸ਼ੁਭ ਤਿੱਥ ਉਹ ਹੁੰਦੀ ਹੈ, ਜਿਸ ਵਿਚ ਗ੍ਰਹਿ ਤੇ ਨਖ਼ਸ਼ਤਰ ਅਨੁਕੂਲ ਹੋਣ। ਫਿਰ ਹਰ ਰੀਤ ਸਮੇਂ ਵੱਖਰੇ ਸ਼ਗਨ ਵਿਚਾਰੇ ਜਾਂਦੇ ਹਨ। ਮੌਲੀ, ਸੰਧੂਰ, ਕੇਸਰ, ਨਾਰੀਅਲ ਦੀ ਠੂਠੀ, ਚਾਵਲ ਤੇ ਅੰਨ ਆਦਿ ਸਾਮਗਰੀ ਰੀਤਾਂ ਸਮੇਂ ਸਗਨ ਵਜੋਂ ਹੀ ਵਰਤੀ ਜਾਦੀ ਹੈ। ਬੱਚੇ ਦੇ ਜੰਮਦਿਆਂ ਸਾਰ ਘਰ ਦੇ ਦਵਾਰ ਅਗੇ ਸ਼ਰੀਂਹ ਦੇ ਪੱਤੇ, ਮੌਲੀ ਦੇ ਧਾਗੇ ਵਿਚ ਪਰੋ ਕੇ, ਸ਼ਗਣ ਵਜੋਂ ਬੰਨ੍ਹ ਦਿੱਤੇ ਜਾਂਦੇ ਹਨ। ਵਿਆਹ ਦੀਆਂ ਰੀਤਾਂ ਵੇਲੇ ਕਿਸੇ ਨੂੰ ਨਿੱਛ ਨਹੀਂ ਮਾਰਨ ਦਿੱਤੀ ਜਾਂਦੀ। ਜੇ ਕਿਸੇ ਨੂੰ ਨਿੱਛ ਆ ਜਾਵੇ, ਤਾਂ ਉਹ ਨੱਕ ਮਲਦਾ ਦੂਰ ਚਲਾ ਜਾਂਦਾ ਹੈ ਤੇ ਓਹਲੇ ਹੋ ਕੇ ਨਿੱਛ ਮਾਰਦਾ ਹੈ, ਕਿਉਂਜੋ ਕੰਮ ਦੇ ਸੁਰੂ ਵਿਚ ਨਿੱਛ ਦਾ ਪੈਣਾ ਅੱਪਸ਼ਗਨ ਹੁੰਦਾ ਹੈ। ਵਿਆਹ ਦੇ ਦਿਨੀਂ ਹਰ ਕੰਮ ਦਾ ਸੁਰੂ-ਆਦਿ 'ਸੱਤਾ ਸੁਹਾਗਣਾਂ' ਤੋਂ ਸ਼ਗਣ ਵਜੋਂ ਹੀ ਕਰਵਾਇਆ ਜਾਂਦਾ ਹੈ।

ਕੁਝ ਸ਼ਗਨ ਤਾਂ ਸਾਡੇ ਨਿੱਤ ਦੇ ਜੀਵਨ ਦਾ ਹਿੱਸਾ ਬਣ ਗਏ ਹਨ। ਕਿਸੇ ਕਾਰਜ ਦੀ ਸਫ਼ਲਤਾ ਦਾ ਅਨੁਮਾਨ ਘਰੋਂ ਨਿਕਲਿਆ ਸਾਰ ਅੱਗੋਂ ਮਿਲੀਆ ਚੀਜਾ ਤੋਂ ਲਗਾਇਆ ਜਾਂਦਾ ਹੈ। ਜੇ ਘਰੋਂ ਕਦਮ ਕੱਢਦਿਆ ਪਾਣੀ ਦਾ ਭਰਿਆ ਹੋਇਆ ਘੜਾ ਚੁੱਕੀ ਹੋਈ ਇਸਤ੍ਰੀ ਮਿਲ ਜਾਵੇ, ਜਾ ਕੋਈ ਮਾਲਣ ਫੁੱਲਾਂ ਦਾ ਗੁਲਦਸਤਾ ਚੁੱਕੀ ਅੱਗੋਂ ਦੀ ਲੰਘ ਜਾਵੇ, ਜਾਂ ਫਿਰ ਭੰਗਣ ਮੂੰਹ ਲੱਗੇ ਤਾ ਇਹ ਚੰਗਾ ਸ਼ਗਣ ਹੈ ਤੇ ਕੰਮ ਵਿਚ ਸਫ਼ਲਤਾ ਹੋਵੇਗੀ। ਇਸ ਦੇ ਉਲਟ ਜੇ ਨਿੱਛ ਪੈ ਜਾਵੇ, ਬਿੱਲੀ ਰਾਹ ਕੱਟ ਜਾਵੇ, ਤਾ ਅੱਪਸਗਣ। ਕਿਸੇ ਕੰਮ ਨੂੰ ਜਾਦਿਆਂ ਰਾਹ ਵਿਚ ਜੇ ਕੋਈ ਘੋੜ ਚੜ੍ਹਿਆ ਸਵਾਰ ਜਾਂ ਵੰਝਲੀ ਵਜਾਉਂਦਾ ਗਭਰੂ ਮਿਲੇ, ਤਾਂ ਕੋਈ ਵਿਘਨ ਨਹੀਂ ਪਏਗਾ, ਪਰ ਜੇ ਬ੍ਰਾਹਮਣ ਜਾ ਮੁੱਲਾ ਵਿਚ ਮਿਲ ਜਾਵੇ, ਤਾਂ ਵਿਘਨ ਪੈਣ ਦਾ ਡਰ ਹੁੰਦਾ ਹੈ। ਜੇ ਰਾਹ ਵਿਚ ਕਿਧਰੇ ਖ਼ਾਲੀ ਜਾ ਮੂਧਾ ਭਾਂਡਾ ਜਾਂ ਟੁੱਟੇ ਘੜੇ ਦੀਆਂ ਠੀਕਰਾਂ ਪਈਆਂ ਮਿਲਣ ਤਾਂ ਅੱਪਸਗਣ ਹੈ। ਕਾਣਾ, ਲੂਲ੍ਹਾ ਤੇ ਲੰਗੜਾ ਆਦਮੀ ਮਿਲ ਜਾਵੇ, ਤਾਂ ਵੀ ਕੰਮ ਸਿਰੇ ਨਹੀਂ ਚੜ੍ਹਦਾ, ਕਿਉਂ ਜੋ ਕਿਸੇ ਅੰਗ ਦੇ ਭੰਗ ਹੋਣ ਕਰਕੇ ਇਹ ਅਧੂਰੇ ਹੁੰਦੇ ਹਨ। ਰਾਹ ਵਿਚ ਧੂੰਆਂ ਧੁਖਦਾ ਵੇਖਣਾ ਵੀ ਅਸ਼ੁਭ ਹੈ, ਸਾਰਾ ਕੰਮ ਧਵਾਂਖਿਆ ਜਾਂਦਾ ਹੈ।

ਕੁਝ ਸ਼ਗਣ ਅਪਸਗਣ ਪੰਛੀਆਂ ਤੇ ਪਸੂਆਂ ਨਾਲ ਵੀ ਸੰਬੰਧਤ ਹਨ। ਜੇ ਤਿੱਤਰ ਸੱਜੇ ਹੱਥ ਵਲ ਚਹਿਕਦਾ ਜਾਂ ਉਡਾਰੀ ਭਰਦਾ ਮਿਲੇ ਤਾਂ ਚੰਗਾ, ਜੇ ਖੱਬੇ ਹੱਥ ਵਲ ਮਿਲੇ ਤਾਂ ਮੰਦਾ। ਇਸ ਤਰ੍ਹਾਂ ਜੇ ਖੋਤਾ ਖੱਬੇ ਹੱਥ ਹੀਂਗਦਾ ਮਿਲੇ ਤਾਂ ਚੰਗਾ, ਸੱਜੇ ਵਲ ਮਿਲੇ ਤਾਂ ਮੰਦਾ। ਰਾਹ ਵਿਚ ਸੱਪ ਮਿਲ ਜਾਵੇ ਤਾਂ ਵੈਰੀ ਵਿਘਨ ਪਾਉਂਦੇ ਹਨ, ਜੇ ਸੱਪ ਨੂੰ ਮਾਰ ਦਿੱਤਾ ਜਾਵੇ ਤਾਂ ਕਹਿੰਦੇ ਹਨ, ਦੋਖੀ ਨੁਕਸਾਨ ਪਹੁੰਚਾਣ ਵਿਚ ਅਸਫਲ ਰਹਿੰਦੇ ਹਨ।

ਰਾਤ ਵੇਲੇ ਕੁੱਤੇ ਦਾ ਕਿਸੇ ਦੇ ਬੂਹੇ ਅਗੇ ਰੋਣਾ ਅੱਪਸਗਣ ਹੈ, ਇਹ ਕਿਸੇ ਦੀ ਮੌਤ ਦਾ ਪੈਗ਼ਾਮ ਹੁੰਦਾ ਹੈ, ਕਿਉਂ ਜੇ ਕੁੱਤਾ ਮੋਤ ਦੇ ਦੇਵਤੇ ਯੱਮ ਦਾ ਵਾਹਣ ਹੈ ਤੇ ਇਸ

ਨੂੰ ਜਮਦੂਤ ਵਿਖਾਈ ਦੇ ਜਾਂਦੇ ਹਨ। ਜੇ ਕਿਸੇ ਦੇ ਬੂਹੇ ਅਗੇ ਕੁੱਤਾ ਉੱਪਰ ਵੱਲ ਲੱਤਾਂ ਕਰ ਲੇਟਿਆ ਹੋਵੇ, ਤਾਂ ਵੀ ਅੱਪਸ਼ਗਣ ਹੈ, ਇਸ ਘਰ ਉਤੇ ਕੋਈ ਬਿਪਤਾ ਪੈਣ ਵਾਲੀ ਹੈ। ਕੁੱਕੜ ਦਿਨੇ ਬਾਂਗ ਦੇਵੇ ਜਾਂ ਉੱਲੂ ਦਿਨ ਵੇਲੇ ਵਿਖਾਈ ਦੇਵੇ, ਤਾਂ ਵੀ ਅੱਪਸ਼ਗਣ ਹੁੰਦਾ ਹੈ।

## ਔਸੀਆਂ ਤੇ ਫਾਲ

ਹਰੇਕ ਪ੍ਰਾਣੀ ਵਿਚ ਭਵਿੱਖ ਬਾਰੇ ਪਹਿਲਾਂ ਤੋਂ ਹੀ ਜਾਣਨ ਦੀ ਪ੍ਰਬਲ ਇੱਛਾ ਹੁੰਦੀ ਹੈ। ਪਰ ਮਨੁੱਖ ਗਿਆਨ ਇੰਦਰਿਆਂ ਰਾਹੀਂ ਭਵਿੱਖ ਵਿਚ ਹੋਣ ਵਾਲੀਆਂ ਘਟਨਾਵਾਂ ਨੂੰ ਜਾਣਨ ਤੋਂ ਅਸਮਰਥ ਹੈ। ਲੋਕਾਂ ਦਾ ਨਿਸਚਾ ਹੈ ਕਿ ਰੱਬ ਤਕ ਪਹੁੰਚੇ ਹੋਏ ਪੀਰ ਫ਼ਕੀਰ ਤੇ ਸੰਤ ਦੈਵੀ ਸੂਝ ਤੇ ਸਹਿਜ-ਸ਼ਕਤੀ ਰਾਹੀਂ ਭਵਿੱਖ ਨੂੰ ਪਹਿਲਾਂ ਤੋਂ ਹੀ ਬੁਝ ਲੈਂਦੇ ਹਨ। ਕਹਿੰਦੇ ਹਨ ਕਿ ਹਰੇਕ ਪ੍ਰਾਣੀ ਦੀ ਤਕਦੀਰ ਉਸ ਦੇ ਜਨਮ ਤੋਂ ਪਹਿਲਾਂ ਹੀ ਲਿਖੀ ਹੁੰਦੀ ਹੈ ਤੇ ਇਨ੍ਹਾਂ ਲੇਖਾਂ ਨੂੰ ਕੋਈ ਸ਼ਕਤੀ ਮਿੱਟਾ ਨਹੀਂ ਸਕਦੀ। ਜੇ ਸਭ ਕੁਝ ਪਹਿਲਾਂ ਤੋਂ ਹੀ ਮਿੱਥਿਆ ਹੋਇਆ ਹੈ, ਤਾਂ ਉਸ ਨੂੰ ਕਿਸੇ ਅਲੌਕਿਕ ਵਿਧੀ ਨਾਲ ਜਾਣਿਆ ਵੀ ਜਾ ਸਕਦਾ ਹੈ। ਲੋਕਾਂ ਵਿਚ ਕੁਝ ਅਜਿਹੀਆਂ ਵਿਧੀਆਂ ਪ੍ਰਚਲਤ ਹਨ, ਜਿਨ੍ਹਾਂ ਨਾਲ ਉਹ ਭਵਿੱਖ ਦਾ ਅਨੁਮਾਨ ਲਗਾਂਦੇ ਹਨ। ਜੋਤਸ਼ ਵਿੱਦਿਆ ਵਾਲੇ ਤਾਂ ਕਿਸੇ ਪ੍ਰਾਣੀ ਦੇ ਜਨਮ ਸਮੇਂ ਦੇ ਗ੍ਰਹਿਆਂ ਦੇ ਸੰਜੋਗ ਨੂੰ ਧਿਆਨ ਵਿਚ ਰੱਖ ਕੇ ਉਸ ਦੇ ਸਾਰੇ ਜੀਵਨ ਬਾਰੇ ਕੁੰਡਲੀ ਬਣਾ ਦੇਂਦੇ ਹਨ।

ਭਵਿੱਖ ਬਾਰੇ ਪੂਰਵ ਅਨੁਮਾਨ ਲਗਾਉਣ ਲਈ ਸਭ ਤੋਂ ਵੱਧ ਦਿਲਚਸਪ ਵਿੱਧੀ ਔਸੀਆਂ ਦੀ ਹੈ। ਔਸੀ ਨੂੰ ਦੇਵੀ ਮੰਨ ਕੇ ਪੂਜਿਆ ਵੀ ਜਾਂਦਾ ਹੈ। ਮਨ ਵਿਚ ਕੋਈ ਪੁੱਛ ਧਾਰ ਕੇ ਪਹਿਲਾਂ ਔਸੀ ਦੇਵੀ ਨੂੰ ਧਿਆਇਆ ਜਾਂਦਾ ਹੈ ਤੇ ਫਿਰ ਕਿਸੇ ਤੀਲੇ ਨਾਲ ਧਰਤੀ ਉਤੇ ਜਾਂ ਪੈਂਸਲ ਨਾਲ ਕਾਗ਼ਜ਼ ਦੇ ਟੁੱਕੜੇ ਉਤੇ ਕੁਝ ਲਕੀਰਾਂ, ਸੁੱਤੇ ਸਿੱਧ ਹੀ ਵਾਹ ਦਿੱਤੀਆਂ ਜਾਂਦੀਆਂ ਹਨ। ਕਈ ਲੋਕ ਲਕੀਰ ਵਾਹੁਣ ਲੱਗਿਆਂ ਕਿਸੇ ਮੰਤਰ ਜਾਂ ਸ਼ਬਦ ਦਾ ਉਚਾਰਣ ਵੀ ਕਰਦੇ ਹਨ। ਆਮ ਲੋਕ ਲਕੀਰਾਂ ਮਾਰਦਿਆਂ ਇਹ ਟੱਪਾ ਬੋਲਦੇ ਹਨ:

ਸੱਚ ਪਾਵਾਂ ਸਚਿਆਰ ਪਾਵਾਂ
ਰਾਜੇ ਦੇ ਦਰਬਾਰ ਪਾਵਾਂ
ਸੱਚ ਪਿਆ ਤਾਂ ਖੀਰ ਖਵਾਸਾਂ
ਝੂਠ ਪਿਆ ਤਾਂ ਖੇਹ ਪਾਸਾਂ

ਫ਼ਿਰ ਦੋ ਦੋ ਲਕੀਰਾਂ ਦੇ ਜੋਟੇ ਬਣਾ ਕੇ ਕੱਟਦੇ ਜਾਂਦੇ ਹਨ, ਜੇ ਕੋਈ ਲਕੀਰ ਨਾ ਬਚੇ, ਤਾਂ ਮਨ ਵਿਚ ਧਾਰੀ ਗੱਲ ਪੂਰੀ ਹੋ ਜਾਂਦੀ ਹੈ, ਜੇ ਇੱਕ ਰੇਖਾ ਬਚ ਜਾਵੇ, ਤਾਂ ਇਹ ਭਾਵ ਲਿਆ ਜਾਂਦਾ ਹੈ ਕਿ ਗੱਲ ਪੂਰੀ ਨਹੀਂ ਹੋਵੇਗੀ।

ਆਟਾ ਗੁੰਨਦਿਆਂ ਜਾਂ ਪੇੜਾ ਕਰਦਿਆਂ ਜੇ ਆਟਾ ਭੁੜਕ ਕੇ ਪਰਾਤ ਤੋਂ ਪਰ੍ਹੇ ਜਾ ਡਿੱਗੇ ਤਾਂ ਘਰ ਵਿਚ ਕੋਈ ਮਹਿਮਾਨ ਆਉਂਦਾ ਹੈ। ਬਨੇਰੇ ਉਤੇ ਸਰਘੀ ਵੇਲੇ ਜੇ ਕੋਈ ਕਾਂ ਬੋਲੇ ਤਾਂ ਇਸ ਨੂੰ ਕਿਸੇ ਮਹਿਮਾਨ ਦੇ ਆਉਣ ਦਾ ਸੁਨੇਹੜਾ ਸਮਝੋ। ਜੇ ਕਿਸੇ ਅਜਿਹੀ ਮੁਟਿਆਰ ਦੇ ਬਨੇਰੇ ਉਤੇ ਕਾਂ ਬੋਲੇ ਜਿਸ ਨੂੰ ਪਰਦੇਸ ਗਏ ਢੋਲ-ਸਿਪਾਹੀ ਦੇ ਮੁੜ ਆਉਣ ਦੀ ਉਡੀਕ ਹੋਵੇ, ਤਾਂ ਉਹ ਕਾਂ ਨੂੰ ਚੂਰੀ ਕੁੱਟ ਕੇ ਪਾਂਦਿਆਂ ਕਹਿੰਦੀ ਹੈ:

ਉੱਡ ਕਾਵਾਂ
ਚੂਰੀ ਕੁੱਟ ਪਾਵਾਂ
ਦੱਸ ਮੇਰਾ ਮਾਹੀ ਆਵੇਗਾ ਕਿ ਨਹੀਂ

ਕਾਂ ਉੱਡ ਜਾਵੇ ਤਾਂ ਮਾਹੀ ਦੇ ਆਉਣ ਦੀ ਉਮੀਦ ਹੁੰਦੀ ਹੈ, ਜੇ ਨਾ ਉੱਡੇ ਤਾਂ ਨਹੀਂ।

ਸਿੱਖਾਂ ਵਿਚ ਕਿਸੇ ਕੰਮ ਨੂੰ ਆਰੰਭ ਕਰਨ ਤੋਂ ਪਹਿਲਾਂ ਗੁਰੂ ਗ੍ਰੰਥ ਸਾਹਿਬ ਵਿਚੋਂ ਵਾਕ ਲਿਆ ਜਾਂਦਾ ਹੈ ਤੇ ਇਸ ਦੇ ਅਰਥਾਂ ਤੋਂ ਸਫ਼ਲਤਾ ਜਾਂ ਅਸਫ਼ਲਤਾ ਬਾਰੇ ਅਨੁਮਾਨ ਲਗਾਇਆ ਜਾਂਦਾ ਹੈ। ਕਿਸੇ ਸਮੇਂ ਸਿੱਖਾਂ ਵਿਚ ਫਾਲ ਸੁੱਟਣ ਦੀ ਵਿੱਧੀ ਵੀ ਬੜੀ ਪ੍ਰਚਲਤ ਸੀ। ਤੇ ਪਾਸਿਆਂ ਵਾਲੀ ਗੀਟੀ ਦੇ ਹਰ ਪਾਸੇ ਗੁਰਮੁਖੀ ਦਾ ਕੋਈ ਅੱਖਰ ਉਕਰਿਆ ਹੁੰਦਾ ਸੀ, ਇਸ ਨੂੰ ਪਾਸੇ ਵਾਂਗ ਸੁੱਟਿਆ ਜਾਂਦਾ ਤੇ ਜਿਹੜਾ ਅੱਖਰ ਉੱਪਰ ਆਉਂਦਾ ਉਸ ਦਾ ਵਾਕ ਪੈਂਤੀ ਅੱਖਰੀ ਵਿਚੋਂ ਪੜ੍ਹ ਕੇ ਕੰਮ ਜਾਂ ਸਫ਼ਰ ਦੀ ਸਫ਼ਲਤਾ ਅਸਫ਼ਲਤਾ ਬਾਰੇ ਅਨੁਮਾਨ ਲੱਗਾ ਲਿਆ ਜਾਂਦਾ। ਹਿੰਦੂ ਗੀਤਾ ਦੇ ਵਾਕ ਤੇ ਮੁਸਲਮਾਨ ਕੁਰਾਨ ਦੀ ਆਇਤ ਤੋਂ ਭਵਿੱਖ ਦਾ ਅਨੁਮਾਨ ਲਗਾਂਦੇ ਹਨ।

ਪਿੰਡ ਦੇ ਕਈ ਲੋਕ ਪਾਂਧੇ ਜਾਂ ਫਾਲੀ ਤੋਂ ਪ੍ਰਸ਼ਨ ਕਢਵਾਂਦੇ ਹਨ। ਪਾਂਧਾ ਸੰਗਲੀ ਤੇ ਕੁਰਾ ਸੁੱਟ ਕੇ, ਰਮਲ ਦੇ ਹਿਸਾਬ ਨਾਲ, ਕੰਮ ਦੀ ਸਫ਼ਲਤਾ ਜਾਂ ਅਸਫ਼ਲਤਾ ਬਾਰੇ ਅਨੁਮਾਨ ਲਗਾ ਕੇ ਦੱਸਦਾ ਹੈ।

ਲੋਕਾਂ ਦਾ ਨਿਸਚਾ ਹੈ ਕਿ ਸੁਪਨਿਆਂ ਵਿਚ, ਭਵਿੱਖ ਵਿਚ ਹੋਣ ਵਾਲੀਆਂ ਘਟਨਾਵਾਂ ਦੀ ਪੂਰਵ ਸੂਚਨਾ ਹੁੰਦੀ ਹੈ। ਕਹਿੰਦੇ ਹਨ, ਸਰਘੀ ਵੇਲੇ ਆਇਆ ਸੁਪਨਾ ਕਦੇ ਝੂਠਾ ਨਹੀਂ ਹੁੰਦਾ। ਸੁਪਨੇ ਵਿਚ ਵਿਆਹ ਦਾ ਦ੍ਰਿਸ਼ ਵੇਖਣਾ ਅਸ਼ੁੱਭ ਹੈ, ਪਰਵਾਰ ਉਤੇ ਕੋਈ ਬਿਪਤਾ ਜਾਂ ਸੰਕਟ ਪੈਂਦਾ ਹੈ। ਸੁਪਨੇ ਵਿਚ ਕਿਸੇ ਪ੍ਰਾਣੀ ਦੀ ਮੌਤ ਹੋ ਜਾਵੇ, ਤਾਂ ਕਹਿੰਦੇ ਹਨ ਉਸ ਦੀ ਉਮਰ ਲੰਮੀ ਹੋ ਜਾਂਦੀ ਹੈ। ਸੁਪਨੇ ਵਿਚ ਅੱਗ ਵੇਖਣੀ ਚੰਗੀ ਨਹੀਂ, ਪਰ ਪਾਣੀ ਵੇਖਣਾ ਚੰਗਾ ਹੁੰਦਾ ਹੈ, ਘਰ ਵਿਚ ਖੁਸ਼ਹਾਲੀ ਵਧਦੀ ਹੈ। ਜੇ ਮਰ ਚੁੱਕਾ ਪ੍ਰਾਣੀ ਸੁਪਨੇ ਵਿਚ ਕੋਈ ਚੀਜ਼ ਵਸਤ ਦੇ ਜਾਵੇ, ਤਾਂ ਧਨ ਦੇ ਮਿਲਣ ਦੀ ਆਸ ਹੁੰਦੀ ਹੈ, ਕੁਝ ਲੈ ਜਾਵੇ, ਤਾਂ ਅਸ਼ੁੱਭ ਹੈ, ਪਰਵਾਰ ਵਿਚ ਸੰਕਟ ਪੈਂਦਾ ਹੈ। ਜੇ ਕੋਈ ਮੋਇਆ ਪ੍ਰਾਣੀ ਸੁਪਨੇ ਵਿਚ ਘਰ ਦੇ ਕਿਸੇ ਜੀਅ ਨੂੰ ਨਾਲ ਲੈ ਜਾਵੇ, ਤਾਂ ਉਹ ਜੀਅ ਛੇਤੀ ਕਾਲਵਸ ਹੋ ਜਾਂਦਾ ਹੈ, ਸੁਪਨੇ ਵਿਚ ਕਿਸੇ ਤੋਂ ਤਾਂਬੇ ਦੇ ਪੈਸੇ ਲਏ ਜਾਣ, ਤਾਂ ਘਰ ਵਿਚ ਬੀਮਾਰੀ ਆਉਂਦੀ ਹੈ ਤੇ ਕਲੇਸ਼ ਪੈਂਦਾ ਹੈ।

ਜੇ ਇਹ ਜਾਣਨਾ ਹੋਵੇ ਕਿ ਮਰਿਆ ਪ੍ਰਾਣੀ ਅਗਲੇ ਜਨਮ ਕਿਸ ਜੂਨ ਵਿਚ ਪਏਗਾ, ਤਾਂ ਜਿਸ ਥਾਂ ਪ੍ਰਾਣੀ ਦੀ ਲਾਸ਼ ਪਈ ਰਹੀ ਹੋਵੇ, ਉਥੇ ਰਾਤ ਨੂੰ ਥੋੜ੍ਹੀ ਜਹੀ ਸਵਾਹ ਪਾ ਕੇ ਉੱਪਰ ਟੋਕਰੀ ਦੇ ਦਿੱਤੀ ਜਾਵੇ। ਅਗਲੇ ਦਿਨ ਸਵਾਹ ਉਤੇ ਜਿਸ ਸ਼ਕਲ ਦਾ ਰੇਖਾ ਚਿੱਤਰ ਬਣਿਆ ਹੋਵੇਗਾ, ਉਸੇ ਤਰ੍ਹਾਂ ਦਾ ਜੂਨ ਵਿਚ ਉਹ ਪ੍ਰਾਣੀ ਪਏਗਾ, ਜੇ ਸਵਾਹ ਵਿਚ ਕੋਈ ਰੇਖਾ ਨਾ ਹੋਵੇ, ਤਾਂ ਉਹ ਪ੍ਰਾਣੀ ਮੁਕਤ ਹੋ ਗਿਆ ਮੰਨਿਆ ਜਾਂਦਾ ਹੈ। ਇਹ ਰੇਖਾ ਚਿੱਤਰ ਸਵਾਹ ਦੇ ਢੇਰ ਵਿਚ ਕਿਸੇ ਕੀੜੀ ਦੇ ਫਿਰ ਜਾਣ ਨਾਲ ਬਣ ਜਾਂਦਾ ਹੈ, ਜੇ ਕੋਈ ਕੀੜੀ ਨਾ ਫਿਰੇ ਤਾਂ ਕੋਈ ਸ਼ਕਲ ਨਹੀਂ ਬਣਦੀ।

ਪੰਜਾਬ ਦੀ ਵਾਹੀ ਖੇਤੀ ਬਹੁਤੀ ਮੀਂਹਾਂ ਉਤੇ ਨਿਰਭਰ ਕਰਦੀ ਰਹੀ ਹੈ। ਇਸ ਲਈ ਮੌਸਮ ਦਾ ਪੂਰਵ ਅਨੁਮਾਨ ਲਗਾਣ ਦੀ ਕਲਾ ਨੂੰ ਖ਼ਾਸ ਮਹੱਤਤਾ ਦਿੱਤੀ ਜਾਂਦੀ ਰਹੀ ਹੈ।

ਤਿੱਤਰ ਖੰਭੀ ਬਦਲੀ ਆਕਾਸ਼ ਉਤੇ ਛਾਈ ਹੋਵੇ ਜਾਂ ਸਿਖਰ ਦੁਪਹਿਰੇ ਸੂਰਜ ਦਵਾਲੇ ਹਾਲਾ ਹੋਵੇ ਤਾਂ ਮੀਂਹ ਜ਼ਰੂਰ ਵਸਦਾ ਹੈ:

ਤਿੱਤਰ ਖੰਭੀ ਬਦਲੀ ਰੰਨ ਮਲਾਈ ਖਾਹ
ਉਹ ਵਸੇ ਉਹ ਉਜੜੇ, ਇਹ ਬਿਰਥਾ ਕਦੇ ਨਾ ਜਾ।
ਸਿੱਖਰ ਸੂਰਜ ਪਰਵਰਿਆ
ਜਾਂ ਤਾਂ ਮੀਂਹ ਵਰ੍ਹੇ ਜਾਂ ਰਾਜਾ ਮਰਿਆ।

ਅਜਿਹੇ ਕਈ ਹੋਰ ਟੱਪੇ ਮਿਲਦੇ ਹਨ। ਜੇਠ ਵਿਦੀ ਦਸਵੀ ਨੂੰ ਸਨਿਚਰਵਾਰ ਆ ਪਏ ਤਾਂ ਸਾਰਾ ਸਾਲ ਮੀਂਹ ਨਹੀਂ ਵਰ੍ਹਦਾ ਤੇ ਧਰਤੀ ਉਤੇ ਭਿਆਨਕ ਕਾਲ ਪੈਂਦਾ ਹੈ:

ਜੇਠ ਵਿਦੀ ਦਸਵੀ ਜੇ ਸਨਿਚਰ ਹੋਇ
ਪਾਣੀ ਹੋਏ ਨਾ ਧਰਨ ਪੁਰ ਵਿਰਲਾ ਜੀਵੇ ਕੋਇ।

ਇਸੇ ਤਰ੍ਹਾਂ ਜੇ ਹੋਲੀ, ਲੋਹੜੀ ਤੇ ਦੀਵਾਲੀ ਮੰਗਲਵਾਰ ਵਾਲੇ ਦਿਨ ਪਏ, ਤਾਂ ਸੰਸਾਰ ਵਿਚ ਇਤਨੀ ਤਬਾਹੀ ਮਚੇਗੀ ਕਿ ਕੋਈ ਵਿਰਲਾ ਹੀ ਬਚੇਗਾ:

ਹੋਲੀ ਲੋਹੜੀ ਤੇ ਦੀਵਾਲੀ ਮੰਗਲ ਹੋਇ
ਚਰਖ ਚੜ੍ਹੇਗੀ ਪ੍ਰਿਥਵੀ ਵਿਰਲਾ ਜੀਵੇ ਕੋਇ

ਅਜਿਹੇ ਟਪਿਆਂ ਦਾ ਕੋਈ ਅੰਤ ਨਹੀ।

# 4. ਲੋਕਾਚਾਰ ਤੇ ਰੀਤ ਰਵਾਜ

ਭਾਈਚਾਰੇ ਵਿਚ ਰਹਿੰਦਿਆਂ ਜਿਸ ਚੱਜ-ਆਚਾਰ ਤੇ ਵਰਤਣ ਵਰਤਾਰੇ ਦੀ ਪਾਲਣਾ ਕੀਤੀ ਜਾਂਦੀ ਹੈ ਉਹ ਲੋਕਾਚਾਰ ਹੈ। ਲੋਕਾਚਾਰ ਹੀ ਸਾਰੇ ਭਾਈਚਾਰੇ ਨੂੰ ਇੱਕ ਭਾਵੁਕ ਤੇ ਮਾਨਸਕ ਬੰਧਨ ਵਿਚ ਬੰਨ੍ਹਦਾ ਤੇ ਸਾਰੀ ਜਾਤੀ ਨੂੰ ਇੱਕ ਮਾਲਾ ਵਿਚ ਪਰੋਈ ਰੱਖਦਾ ਹੈ।

ਹਰ ਭਾਈਚਾਰੇ ਦੇ ਆਪਣੇ ਵੱਖਰੇ ਰੀਤ ਰਵਾਜ ਤੇ ਮਨੌਤਾਂ ਹਨ, ਜੋ ਉਨ੍ਹਾਂ ਦੇ ਜੀਵਨ-ਪ੍ਰਵਾਹ ਵਿਚੋਂ ਮੱਥ ਕੇ ਨਿਤਰ ਆਂਦੀਆਂ ਹਨ। ਰੀਤ ਰਵਾਜ ਜਾਤੀ ਦੇ ਵਿਸ਼ਵਾਸਾਂ, ਸੰਕਲਪਾਂ ਤੇ ਨਿਸਚਿਆਂ ਵਿਚੋਂ ਸਹਿਜ ਭਾਵ ਨਿੰਮਦੇ ਹਨ ਤੇ ਪੁਰਖੀ ਅਨੁਭਵ ਦੇ ਰੂਪ ਵਿਚ, ਸਮੇਂ ਨਾਲ ਅੱਗੇ ਤੁਰਦੇ ਜਾਂਦੇ ਹਨ। ਇਨ੍ਹਾਂ ਵਿਚ ਭਾਈਚਾਰੇ ਦੀ ਆਸਥਾ ਸਾਹ ਲੈਂਦੀ ਹੈ, ਜਦੋਂ ਨਹੀਂ ਲੈਂਦੀ ਇਹ ਬਿਨ-ਸਾਸੇ ਆਪੇ ਮਰ ਜਾਂਦੇ ਹਨ।

ਲੋਕਾਚਾਰ ਤੇ ਰੀਤ ਰਵਾਜਾਂ ਦੀ ਪਾਲਣਾ ਕਰਦਿਆਂ, ਹਰ ਪ੍ਰਾਣੀ ਨੂੰ ਇੱਕ ਮਾਨਸਕ ਤਸੱਲੀ ਮਿਲਦੀ ਹੈ। ਉਸ ਦੀਆਂ ਭਾਵਨਾਵਾਂ ਨੂੰ ਪੂਰਤੀ ਦਾ ਅਹਿਸਾਸ ਹੁੰਦਾ ਹੈ। ਲੋਕਾਚਾਰ ਤੇ ਰੀਤ ਰਵਾਜ ਤਾਂ ਪਿੰਡ ਵਿਚਲੇ ਛੱਪੜ ਵਾਂਗ ਹਨ, ਜਿਸ ਵਿਚ ਉਸ ਪਿੰਡ ਦਾ ਹਰ ਪ੍ਰਾਣੀ ਨਹਾ ਕੇ, ਆਪਣੇ ਪਿੰਡੇ ਦੀ ਮੈਲ ਪੂੰਜ ਲੈਂਦਾ ਤੇ ਸੁਰਖਰੂ ਮਹਿਸੂਸ ਕਰਦਾ ਹੈ, ਪਰ ਕੋਈ ਦੂਜਾ ਉਸ ਛੱਪੜ ਵਿਚ ਪੈਰ ਪਾਉਣੋਂ ਡਰਦਾ ਹੈ, ਮਤਾਂ ਚਿੱਕੜ ਵਿਚ ਹੀ ਪੈਰ ਨਾ ਖੁੱਭ ਜਾਵੇ।

ਲੋਕਾਚਾਰ ਸਹਿਜ ਕੀਤੇ ਬਦਲਦੇ ਨਹੀਂ। ਯੁੱਗਾਂ ਦਾ ਪੈਂਡਾ ਤੈਅ ਕਰ ਕੇ ਵੀ ਕੋਈ ਥਕਾਨ ਇਨ੍ਹਾਂ ਦੇ ਚਿਹਰੇ ਤੇ ਵੱਟ ਨਹੀਂ ਪਾਉਂਦੀ। ਅੱਜ ਦਾ ਪੰਜਾਬੀ ਲੋਕਾਚਾਰ ਉਨ੍ਹਾਂ ਪੁਰਖਿਆਂ ਦੇ ਲੋਕਾਚਾਰ ਨਾਲੋਂ ਬਹੁਤਾ ਭਿੰਨ ਨਹੀਂ, ਜਿਹੜੇ ਕਈ ਸਦੀਆ ਪਹਿਲਾਂ ਇਸੇ ਭੋਇੰ ਉਤੇ ਜੀਵਨ ਦੀ ਰਾਸ ਰਚਾ ਗਏ। ਹਾਂ, ਰੀਤਾਂ ਸਮੇਂ ਨਾਲ ਬਦਲਦੀਆਂ ਰਹਿੰਦੀਆਂ ਹਨ। ਨਵੀਂ ਰੁੱਤ ਵਿਚ ਬਾਸ ਦੇਂਦੀ ਰੀਤ ਹੂੰਜੀ ਜਾਂਦੀ ਹੈ ਪਰ ਮੂਲ ਚਰਿੱਤਰ ਨਹੀਂ ਬਦਲਦਾ।

## ਅੰਗ-ਸਾਕ

ਮਨੁੱਖ ਸਮਾਜ ਵਿਚ ਜੀਊਂਦਾ ਤੇ ਸਾਕ ਸੰਬੰਧੀਆਂ ਵਿਚ ਵਿਗਸਦਾ ਹੈ। ਲਹੂ ਦੇ ਰਿਸ਼ਤੇ ਉਸ ਨੂੰ ਰੱਬੀ ਦਾਤ ਵਜੋਂ ਮਿਲਦੇ ਹਨ ਤੇ ਸਹਿਜ ਭਾਵ ਵਿਚ ਹੀ ਉਸ ਦੇ ਜੀਵਨ ਦਾ ਅੰਗ ਬਣਦੇ ਹਨ, ਪਰ ਅਲਹੂ ਦੇ ਰਿਸ਼ਤੇ ਉਹ ਖ਼ੁਦ ਸਿਰਜਦਾ ਤੇ ਉਨ੍ਹਾਂ ਨੂੰ ਜੀਵਨ ਵਿਚ ਰਚਾ ਲੈਂਦਾ ਹੈ। ਪਹਿਲਿਆਂ ਨਾਲ ਉਹ ਜਨਮ ਸਦਕਾ ਬੱਝਿਆ ਹੁੰਦਾ ਹੈ ਤੇ ਦੂਜਿਆਂ ਨਾਲ ਮਨ ਸਦਕਾ। ਦੋਵੇਂ ਉਸ ਦੇ ਜੀਵਨ ਦੀਆਂ ਦੋ ਚੂਲਾਂ ਹਨ। ਜੀਵਨ ਦੀ ਫੁੱਲਕਾਰੀ ਵਿਚ ਸਭ ਤੋਂ ਪੀਡੀ ਤੰਦ ਲਹੂ ਮਾਸ ਦੀ ਹੁੰਦੀ ਹੈ, ਜੋ ਫਿੱਕੀ ਭਾਵੇਂ ਪੈ ਜਾਵੇ, ਪਰ ਜਿਊਂਦੇ-ਜੀਅ ਗਲ ਕੇ ਟੁੱਟਦੀ ਨਹੀਂ। ਪੰਜਾਬੀ ਸਾਕ-ਸੰਬੰਧੀਆਂ ਨਾਲ ਭਾਵੁਕ ਤੌਰ ਉਤੇ ਕੁਝ ਵਧੇਰੇ ਹੀ ਬੱਝੇ ਹੁੰਦੇ ਹਨ ਅਤੇ ਰਿਸ਼ਤੇ ਦੀ ਨਿੱਘ ਤੇ ਮਿਠਾਸ ਨੂੰ, ਹੋਰਨਾਂ ਜਾਤਾਂ

ਨਾਲੋਂ ਕੁਝ ਵਧੇਰੇ ਹੰਢਾਂਦੇ ਹਨ।

ਰਿਸ਼ਤੇਦਾਰੀ ਦੀ ਭਰਪੂਰ ਫੁੱਲਕਾਰੀ ਵਿਚ ਹਰ ਤੰਦ ਦਾ ਆਪਣਾ ਰੰਗ ਤੇ ਸੁਹਜ ਹੋਣ ਕਰ ਕੇ ਉਸ ਦਾ ਖ਼ਾਸ ਮਹੱਤਵ ਹੈ। ਹਰੇਕ ਸਾਕ-ਸੰਬੰਧੀ ਦੀਆਂ ਰਿਸ਼ਤੇ ਅਨੁਸਾਰ ਨਿੱਤ ਦੇ ਜੀਵਨ ਪ੍ਰਵਾਹ ਵਿਚ, ਖ਼ੁਸ਼ੀ ਤੇ ਸੋਗ ਦੇ ਵੇਲੇ, ਦੂਜੇ ਸਾਕਾਂ ਪ੍ਰਤੀ ਕੁਝ ਕਰਤੱਵ ਤੇ ਜ਼ਿੰਮੇਵਾਰੀਆਂ ਹਨ, ਜਿਨ੍ਹਾਂ ਨੂੰ ਉਹ ਪੂਰੀ ਭਾਵਨਾ ਨਾਲ ਨਿਭਾਉਂਦਾ ਹੈ ਤੇ ਸਾਰੇ ਸਾਕ ਇੱਕ ਮਾਨਸਕ ਸੰਗਠਨ ਵਿਚ ਬੀੜੇ ਰਹਿੰਦੇ ਹਨ।

ਹਰ ਸਾਕ ਲਈ ਨਵੇਕਲਾ ਸੰਬੰਧ, ਬੋਧਕ ਸ਼ਬਦ ਹੈ ਤੇ ਹਰ ਸ਼ਬਦ ਵਿਚ ਵੱਖਰਾ ਸਵਾਦ ਤੇ ਮਿਠਾਸ ਹੈ। ਪਿਉ ਦਾ ਭਰਾ ਚਾਚਾ ਹੁੰਦਾ ਹੈ ਤੇ ਮਾਂ ਦਾ ਭਰਾ ਮਾਮਾ। ਮਾਮੇ ਨਾਲ ਜੇ ਭਾਵੁਕ ਸਾਂਝ ਹੈ ਤਾਂ ਚਾਚੇ ਨਾਲ ਪੀੜ੍ਹੀ ਤੇ ਪਰੰਪਰਾ ਦੀ। ਇਸੇ ਤਰ੍ਹਾਂ ਮਾਂ ਦੀ ਭੈਣ ਮਾਸੀ ਤੇ ਪਿਉ ਦੀ ਭੈਣ ਭੂਆ ਹੁੰਦੀ ਹੈ। ਮਾਸੀ ਮਾਂ ਦਾ ਰੂਪ ਹੀ ਸਮਝੀ ਜਾਂਦੀ ਹੈ ਅਤੇ ਮਾਸੀ ਦਾ ਰਿਸ਼ਤਾ ਭੂਆ ਤੇ ਚਾਚੀ ਤੇ ਰਿਸ਼ਤੇ ਨਾਲੋਂ ਵਧੇਰੇ ਨਿੱਘਾ ਤੇ ਹੁਲਾਸ ਭਰਿਆ ਹੈ। ਇਸੇ ਲਈ ਕਹਿੰਦੇ ਹਨ-'ਮਾਂ ਨਾ ਸੂਈ ਮਾਸੀ ਸੂਈ।'

ਸਾਕਾਂ ਦੇ ਦੋ ਵੱਡੇ ਭੰਵਰ ਨਾਨਕੇ ਤੇ ਦਾਦਕੇ ਹਨ। ਇਹ ਦੋ ਅਜਿਹੀਆਂ ਫੁੱਲਵਾੜੀਆਂ ਹਨ ਜਿਨ੍ਹਾਂ ਦਾ ਆਪੋ ਆਪਣਾ ਰਸ ਤੇ ਸਵਾਦ ਹੈ, ਇੱਕ ਦੇ ਫੁੱਲ ਤੇ ਮਹਿਕ ਦੂਜੀ ਵਿਚ ਨਹੀਂ ਮਿਲਦੀ ਇੱਕ ਫੁੱਲਕਾਰੀ ਦਾ ਰਸ ਪੀ ਪੀ ਕੇ ਜਦੋਂ ਬੱਚਾ ਰਜ ਜਾਂਦਾ ਹੈ, ਤਾਂ ਦੂਜੀ ਲਈ ਸਹਿਕਦਾ ਹੈ।

ਸਮਾਜਕ ਤੇ ਸਭਿਆਚਾਰਕ ਜੀਵਨ ਵਿਚ ਵੀ ਨਾਨਕਿਆਂ ਦੀ ਥਾਂ ਦਾਦਕਿਆਂ ਨਾਲੋਂ ਵੱਖਰੀ ਹੈ, ਫ਼ਰਜ਼ ਤੇ ਅਧਿਕਾਰ ਵੀ ਵੱਖਰੇ ਹਨ। ਵਿਆਹ ਸਮੇਂ ਨਾਨਕੇ ਛੱਕ ਦੇਂਦੇ ਹਨ। ਮਾਮਾ, ਕੰਨਿਆਂ ਦੀਆਂ ਬਾਹਵਾਂ ਵਿਚ ਸ਼ਗਣਾਂ ਦਾ ਰੰਗਲਾ ਚੂੜਾ ਪਹਿਨਾਂਦਾ ਹੈ। ਤਿਉਹਾਰਾਂ ਉਤੇ ਨਾਨਕਿਆਂ ਤੋਂ ਸੁਗਾਤਾਂ ਆਉਂਦੀਆਂ ਹਨ। ਦੁਰਾਡੇ ਰਹਿਣ ਕਰ ਕੇ ਨਾਨਕਿਆਂ ਵਿਚ ਬੱਚਿਆਂ ਦਾ ਬੜਾ ਮੋਹ ਹੁੰਦਾ ਹੈ। ਬੱਚੇ ਬੜੇ ਚਾਅ ਨਾਲ ਨਾਨਕੇ ਜਾਂਦੇ ਹਨ ਤੇ ਕਿਹਾ ਕਰਦੇ ਹਨ:

ਨਾਨਕੇ ਘਰ ਜਾਵਾਂਗੇ
ਲਡੂ ਪੇੜੇ ਖਾਵਾਂਗੇ
ਮੋਟੇ ਹੋ ਕੇ ਆਵਾਂਗੇ

ਨਾਨਕੇ ਪਿਆਰ ਵਿਚ ਮਾਂ ਦੀ ਅੰਦਰ ਦੀ ਨਿੱਘ ਹੁੰਦੀ ਹੈ।

ਪਰ ਬੱਚਾ ਦਾਦਕੀ ਰੂੜ੍ਹੀ ਵਿਚ ਹੀ ਨਿਸਰਦਾ ਤੇ ਜਵਾਨ ਹੁੰਦਾ ਹੈ। ਦਾਦਕੇ ਪਿੰਡ ਵਿਚ ਵੀ ਉਸ ਦਾ ਜੱਦੀ ਘਰ ਤੇ ਭੋਇੰ ਹੁੰਦੀ ਹੈ। ਇਥੋਂ ਦੀ ਮਿੱਟੀ ਵਿਚੋਂ ਹੀ ਉਸ ਨੂੰ ਆਪਣੇ ਪੁਰਖਿਆਂ ਦੀ ਮਹਿਕ ਆਉਂਦੀ ਹੈ। ਇਥੋਂ ਦੇ ਰੀਤ ਰਵਾਜ ਤੇ ਪਰੰਪਰਾ ਉਸ ਦੇ ਜੀਵਨ ਪ੍ਰਵਾਹ ਵਿਚ ਰਚਦੇ ਹਨ।

ਆਮ ਕਰ ਕੇ, ਸਾਰਾ ਦਾਦਕਾ ਪਰਵਾਰ ਇਕੋ ਪਿੰਡ ਵਿਚ ਹੀ ਵੱਸਿਆ ਹੁੰਦਾ ਹੈ। ਇਸ ਲਈ ਦਾਦਕਿਆਂ ਨਾਲ ਜੀਵਨ ਤੰਦਾਂ ਤਾਣੇ ਪੇਟੇ ਵਾਂਗ ਓਤਪੋਤ ਹੋਈਆਂ ਹੁੰਦੀਆਂ ਹਨ। ਦਾਦਕੇ ਪਿੰਡ ਵਿਚ ਹੀ ਬਰਾਦਰੀ ਜਾਂ ਭਾਈਚਾਰੇ ਦੇ ਹੋਰ ਲੋਕ ਵੀ ਵਸੇ ਹੁੰਦੇ ਹਨ। ਪੰਜਾਬੀ ਸਮਾਜ ਵਿਚ ਬਰਾਦਰੀ ਦਾ ਵਿਸ਼ੇਸ਼ ਸਥਾਨ ਹੈ। ਦੁੱਖ ਸੁੱਖ ਵਿਚ ਜੇ ਬਰਾਦਰੀ ਸ਼ਾਮਲ ਨਾ ਹੋਵੇ, ਤਾਂ ਨੱਕ ਨਹੀਂ ਰਹਿੰਦਾ। ਬਰਾਦਰੀ ਮੂਲ ਵਿਚ ਆਪਣੀ ਜ਼ਾਤ ਦੇ

ਅੰਗ-ਸਾਕਾਂ ਦਾ ਹੀ ਸਮੂਹ ਹੁੰਦੀ ਹੈ। ਕਿਸੇ ਇਕੋ ਵਡਿਕੇ ਦੀ ਵੰਸ਼ ਹੋਣ ਕਰ ਕੇ, ਸਾਰੀ ਬਰਾਦਰੀ ਵਿਚੋਂ ਸਾਂਝੇ ਲਹੂ ਦੀ ਮਹਿਕ ਆਉਂਦੀ ਹੈ। ਸਾਰੀ ਬਰਾਦਰੀ ਦੀ ਇੱਜ਼ਤ ਸਾਂਝੀ ਹੁੰਦੀ ਹੈ। ਜੇ ਇੱਕ ਦੇ ਮੱਥੇ ਕਾਲਖ਼ ਲੱਗ ਜਾਵੇ, ਤਾਂ ਸਾਰੀ ਬਰਾਦਰੀ ਦਾ ਇਕੋ ਜਿਹਾ ਨੱਕ ਵਢਿਆ ਜਾਂਦਾ ਹੈ। ਵਿਆਹ ਸ਼ਾਦੀ ਤੇ ਹੋਰ ਢੰਗ-ਸਵਾਰਥਾਂ ਵੇਲੇ, ਜੇ ਸਾਰੀ-ਬਰਾਦਰੀ ਸ਼ਾਮਲ ਹੋਵੇ ਤਾਂ ਸ਼ੋਭਦਾ ਏ."। ਜਿਨ੍ਹਾਂ ਸਾਕ-ਸੰਬੰਧੀਆਂ ਨਾਲ ਲਹੂ ਦੀ ਸਾਂਝ ਨਹੀਂ ਹੁੰਦੀ, ਉਨ੍ਹਾਂ ਨੂੰ ਸ਼ਰੀਕਾ ਕਿਹਾ ਜਾਂਦਾ ਹੈ। ਇਹ ਆਮ ਤੌਰ ਉਤੇ ਧੀਆਂ ਭੈਣਾਂ ਦੇ ਸਹੁਰੇ ਅੰਗ-ਸਾਕ ਹੁੰਦੇ ਹਨ ਤੇ ਇਹ ਨੇੜੇ ਦੇ ਦੂਜਿਆਂ ਪਿੰਡਾਂ ਵਿਚ ਵਸੇ ਹੁੰਦੇ ਹਨ। ਬਰਾਦਰੀ ਵਾਂਗ ਹੀ ਸ਼ਰੀਕੇ ਨਾਲ ਵੀ ਵਰਤਣ ਭਾਜੀ ਬਣੀ ਹੁੰਦੀ ਹੈ ਅਤੇ ਛੱਟੀ, ਨਾਮ ਸੰਸਕਾਰ, ਮੁੰਡਣ, ਸ਼ਗਣ ਤੇ ਵਿਆਹ ਸ਼ਾਦੀ ਦੇ ਮੰਗਲ ਕਾਰਜਾਂ ਵੇਲੇ ਸ਼ਰੀਕਾ ਵੀ ਸ਼ਾਮਲ ਹੁੰਦਾ ਹੈ।

ਵਰਤਣ ਵਿਹਾਰ ਪੰਜਾਬੀ ਭਾਈਚਾਰੇ ਦਾ ਉਘੜਵਾਂ ਲੱਛਣ ਹੈ। ਲੈਣ ਦੇਣ ਲੱਗਿਆਂ ਪੰਜਾਬੀ ਦਿਲਾਂ ਦੇ ਪਾਤਸ਼ਾਹ ਹੁੰਦੇ ਹਨ। ਹਰ ਸਮਾਗਮ ਤੇ ਰਸਮ ਰੀਤ ਵੇਲੇ ਸਭ ਸਾਕਾਂ ਸੰਬੰਧੀਆਂ ਦਾ ਹੋਣਾ ਲਾਜ਼ਮੀ ਸਮਝਿਆ ਜਾਂਦਾ ਹੈ, ਨਹੀਂ ਤਾਂ ਨੱਕ ਨਹੀਂ ਰਹਿੰਦਾ। ਜਿਨ੍ਹਾਂ ਸਾਕਾਂ ਨਾਲ ਕਿਸੇ ਕਾਰਣ ਵਿੱਕ ਪਈ ਹੁੰਦੀ ਹੈ, ਉਨ੍ਹਾਂ ਨਾਲ ਰਾਜ਼ੀਨਾਵੇਂ ਕੀਤੇ ਜਾਂਦੇ ਤੇ ਭੁਲੇਖੇ ਕੱਢੇ ਜਾਣ ਦੇ ਉਚੇਚੇ ਯਤਨ ਕੀਤੇ ਜਾਂਦੇ ਹਨ। ਪੰਜਾਬੀ ਕਿਸੇ ਹੋਰ ਅੱਗੇ ਭਾਵੇਂ ਨਾ ਨਿਵੇਂ, ਪਰ ਆਪਣੇ ਲਹੂ ਅੱਗੇ ਨਿਵ ਜਾਂਦਾ ਹੈ। ਲਹੂ ਨੂੰ ਵਸੋਂ ਵਸੋਂ ਪਾਣੀ ਨਹੀਂ ਬਣਨ ਦੇਂਦਾ।

ਪੰਜਾਬੀ ਸਮਾਜ ਦੀ ਪ੍ਰਥਮ ਇਕਾਈ 'ਟੱਬਰ' ਹੈ। ਇਹ ਟੱਬਰ ਕਈ ਵਾਰ ਵਿਆਹੇ ਮਰਦ ਇਸਤਰੀ ਤੇ ਉਸ ਦੇ ਬੱਚਿਆਂ ਤਕ ਸੀਮਤ ਹੁੰਦਾ ਹੈ, ਪਰ ਕਿਧਰੇ ਸਾਂਝੇ ਪਰਵਾਰਾਂ ਵਿਚ, ਇਹ ਐਨਾ ਵਿਆਪਕ ਹੁੰਦਾ ਹੈ ਕਿ ਇਸ ਵਿਚ ਮਾਂ-ਪਿਓ, ਵਿਆਹੇ ਭਰਾ ਭਰਜਾਈਆਂ, ਭਤੀਜੇ, ਭਤੀਜੀਆਂ ਅਤੇ ਅਣਵਿਆਹੇ ਭਰਾ ਭੈਣ ਸਭੋ ਰਹਿੰਦੇ ਹਨ। ਸਾਂਝੇ ਪਰਵਾਰਾਂ ਵਿਚ ਜਦੋਂ ਭਰਾਵਾਂ ਦੀਆਂ ਵਹੁਟੀਆਂ ਦੀ ਆਪੋ ਵਿਚ ਨਹੀਂ ਨਿਭਦੀ, ਤਾਂ ਉਹ ਵੱਖ ਰਹਿਣ ਲੱਗ ਪੈਂਦੇ ਹਨ। ਕਈ ਵਾਰ ਇਕੋ ਘਰ ਵਿਚ ਹੀ ਚੌਕਾ ਚੁੱਲ੍ਹਾ ਵੱਖ ਕਰ ਲਿਆ ਜਾਂਦਾ ਹੈ, ਪਰ ਕਈ ਵਾਰ ਅਡਰਾ ਘਰ ਵੀ ਲੈ ਲਿਆ ਜਾਂਦਾ ਹੈ। ਚੁੱਲ੍ਹਾ ਵੱਖ ਹੋ ਜਾਣ ਦੀ ਹਾਲਤ ਵਿਚ ਵੀ ਬਹੁਤੀ ਵਾਰ ਕੰਮ ਕਾਰ ਸਾਂਝਾ ਹੀ ਰਹਿੰਦਾ ਹੈ।

ਪੰਜਾਬ ਵਿਚ ਪ੍ਰਾਚੀਨ ਕਾਲ ਤੋਂ ਹੀ ਸਾਂਝੇ ਟੱਬਰਾਂ ਦਾ ਰਵਾਜ ਚਲਿਆ ਆ ਰਿਹਾ ਹੈ। ਪਰਿਵਾਰ ਦੇ ਪਾਲਣ ਪੋਸਣ ਤੇ ਰਿਸ਼ਤੇ ਨਾਤਿਆਂ ਦੀ ਜ਼ਿੰਮੇਵਾਰੀ, ਕੁੱਲ ਦੇ ਵਡਿੱਕੇ ਸਿਰ ਹੁੰਦੀ ਹੈ। ਇਹ ਪ੍ਰਥਾ ਪ੍ਰਾਚੀਨ ਕਾਲ ਤੋਂ ਚਲੀ ਆ ਰਹੀ ਪਿਤਰੀ ਪ੍ਰਣਾਲੀ (Patriarchal System) ਦਾ ਹੀ ਰਹਿੰਦ ਮਾਤ੍ਰ ਹੈ। ਪਰਿਵਾਰ ਦਾ ਕੋਈ ਵੀ ਜੀਅ ਪਰਿਵਾਰ ਦੇ ਵਡਿੱਕੇ ਦੇ ਕਿਸੇ ਫ਼ੈਸਲੇ ਉਤੇ ਕਿੰਤੂ ਨਹੀਂ ਕਰ ਸਕਦਾ, ਇਥੋਂ ਤਕ ਕਿ ਰਿਸ਼ਤੇ ਨਾਤੇ ਵੇਲੇ ਵੀ ਵਡਿੱਕਾ ਆਪਣੇ ਪੁੱਤਰ ਜਾਂ ਧੀ ਦੀ ਮਰਜ਼ੀ ਨਹੀਂ ਪੁੱਛਦਾ। ਭਾਈਚਾਰੇ ਵਿਚ ਹਰ ਤਰ੍ਹਾਂ ਦੇ ਸਮਾਗਮਾਂ ਉਤੇ ਵਡਿੱਕਾ ਹੀ ਪਰਿਵਾਰ ਦੀ ਪ੍ਰਤੀਨਿਧਤਾ ਕਰਦਾ ਹੈ। ਉਸ ਦੇ ਚਲਾਣੇ ਪਿਛੋਂ, ਪੁਰਖਾ-ਸ਼ਕਤੀ ਉਸ ਦੇ ਜੇਠੇ ਪੁੱਤਰ ਨੂੰ ਵਿਰਸੇ ਵਿਚ ਮਿਲਦੀ ਹੈ, ਜੋ ਪਰਿਵਾਰ ਦਾ ਮੁਖੀਆ ਬਣ ਕੇ, ਬਰਾਦਰੀ ਵਿਚ ਆਪਣੇ ਸਾਰੇ ਕਟੁੰਬ ਦੀ ਪ੍ਰਤੀਨਿਧਤਾ ਕਰਨ ਲੱਗਦਾ ਹੈ। ਇਹ ਪੁਰਖਾ-ਸ਼ਕਤੀ, ਬਾਕਾਇਦਾ ਰਸਮੀ ਢੰਗ ਨਾਲ ਭਰੀ ਬਰਾਦਰੀ ਵਿਚ ਉਸ ਨੂੰ

ਪੱਗ ਬੰਨ੍ਹਾ ਕੇ ਪ੍ਰਦਾਨ ਕੀਤੀ ਜਾਂਦੀ ਹੈ, ਇਸ ਰਸਮ ਨੂੰ ਪੱਗ ਬੰਨ੍ਹਣਾ ਕਹਿੰਦੇ ਹਨ।

ਵਡਿੱਕੇ ਦੀ ਆਪਣੇ ਘਰ-ਪਰਿਵਾਰ ਵਿਚ ਬੜੀ ਮਾਣ-ਮਰਿਆਦਾ ਹੁੰਦੀ ਹੈ। ਉਸ ਦਾ ਤੇਜ ਪ੍ਰਤਾਪ ਸਾਰੇ ਘਰ ਉਤੇ ਸੂਰਜ ਦੀ ਰੌਸ਼ਨੀ ਵਾਂਗ ਫੈਲਿਆ ਹੁੰਦਾ ਹੈ। ਮਰਿਆਦਾ ਅਨੁਸਾਰ ਛੋਟੇ ਉਸ ਦੇ ਸਾਹਮਣੇ ਖੁਲ੍ਹੀਆਂ ਗੱਲਾਂ ਤੇ ਇੱਕ ਦੂਜੇ ਨਾਲ ਹਾਸਾ ਠੱਠਾ ਨਹੀਂ ਕਰਦੇ। ਵਡਿੱਕੇ ਸਾਹਮਣੇ ਹੁੱਕਾ ਪੀਣ ਜਾਂ ਕਿਸੇ ਹੋਰ ਨਸ਼ੇ ਦਾ ਸੇਵਨ ਕਰਨ ਦੀ ਖੁਲ੍ਹ ਨਹੀਂ ਹੁੰਦੀ। ਜਿਨ੍ਹਾਂ ਗੱਲਾਂ ਨੂੰ ਵਡਿੱਕਾ ਪਸੰਦ ਨਹੀਂ ਕਰਦਾ, ਉਹ ਸਭ ਉਸ ਤੋਂ ਉਹਲੇ ਹੋ ਕੇ ਕੀਤੀਆਂ ਜਾਂਦੀਆਂ ਹਨ।

ਪਰਦੇ ਦੀ ਪ੍ਰਥਾ ਹੋਣ ਕਰ ਕੇ, ਘਰ ਦੀ ਨੂੰਹ ਸਭ ਬਜ਼ੁਰਗਾਂ ਤੋਂ ਘੁੰਡ ਕੱਢਦੀ ਹੈ। ਜੇ ਸਹੁਰਾ ਜਾਂ ਕੋਈ ਹੋਰ ਬਜ਼ੁਰਗ ਘਰ ਵਿਚ ਬੈਠਾ ਹੋਵੇ, ਤਾਂ ਨੂੰਹ ਮਰਿਆਦਾ ਅਨੁਸਾਰ ਬਹੁਤ ਮੱਧਮ ਸਵੱਰ ਵਿਚ, ਦੂਜਿਆਂ ਨਾਲ ਗੱਲਾਂ ਕਰਦੀ ਹੈ। ਜਦੋਂ ਕੋਈ ਬਜ਼ੁਰਗ ਘਰ ਵਿਚ ਪੈਰ ਪਾਉਂਦਾ ਹੈ, ਤਾਂ ਖੰਘੂਰਾ ਮਾਰ ਕੇ, ਬੂਹੇ ਦਾ ਭਿੱਤ ਖੜਕਾ ਕੇ ਜਾਂ ਕਿਸੇ ਹੋਰ ਢੰਗ ਨਾਲ ਆਪਣੇ ਆਣ ਦਾ ਸੰਕੇਤ ਕਰ ਦੇਂਦਾ ਹੈ, ਤਾਂ ਜੋ ਘਰ ਦੀਆਂ ਨੂੰਹਾਂ ਜਾਂ ਪਰਦਾ ਕਰਨ ਵਾਲੀਆਂ ਤੀਵੀਆਂ ਘੁੰਡ ਕਢ ਲੈਣ ਤੇ ਸਲੀਕੇ ਵਿਚ ਹੋ ਜਾਣ। ਨੂੰਹਾਂ ਆਮ ਤੌਰ 'ਤੇ ਹਾਲਾਤ ਕਰਕੇ ਜਾਂ ਘਰ ਬਜ਼ੁਰਗ ਨਾਲ ਗੱਲ-ਬਾਤ ਨਹੀਂ ਕਰਦੀਆਂ, ਪਰ ਜੇ ਮੌਕਾ ਤੇ ਹਾਲਾਤ ਕਰਕੇ ਜਾਂ ਘਰ ਵਿਚ ਕਿਸੇ ਹੋਰ ਦੀ ਮੌਜੂਦਗੀ ਨਾ ਹੋਣ ਕਰ ਕੇ, ਗੱਲ ਕਰਨੀ ਪੈ ਜਾਵੇ, ਤਾਂ ਇਹ ਬੜੀ ਸੰਖੇਪ ਤੇ ਦੋ-ਲਫ਼ਜ਼ੀ ਹੁੰਦੀ ਹੈ ਤੇ ਨੂੰਹ ਐਨੀ ਹੌਲੀ ਬੋਲਦੀ ਹੈ ਕਿ ਅਵਾਜ਼ ਮਸਾਂ ਸਹੁਰੇ ਦੇ ਕੰਨ ਵਿਚ ਪੈਂਦੀ ਹੈ। ਵੱਡੇ ਜੇਠ ਨੂੰ ਵੀ ਸਹੁਰੇ ਜਿੰਨਾ ਆਦਰ ਮਾਣ ਦਿੱਤਾ ਜਾਂਦਾ ਹੈ।

ਦਿਉਰ ਭਰਜਾਈ ਦੇ ਰਿਸ਼ਤੇ ਵਿਚ ਸੰਕੋਚ ਨਹੀਂ। ਦੋਵੇਂ ਖੁਲ੍ਹ ਕੇ, ਇੱਕ ਦੂਜੇ ਨਾਲ ਹਾਸਾ ਠੱਠਾ ਤੇ ਟਿਚਕਰ ਕਰ ਲੈਂਦੇ ਹਨ। ਸਹੁਰੇ ਘਰ ਵਿਚ ਪਤੀ ਤੋਂ ਬਾਅਦ ਦੇਵਰ ਹੀ ਹੁੰਦਾ ਹੈ, ਜਿਸ ਨਾਲ ਘਰ ਦੀ ਨੂੰਹ ਨਿਰਸੰਕੋਚ ਹੋ ਕੇ ਦਿਲਾਂ ਦੇ ਭੇਤ ਲੈ ਦੇ ਲੈਂਦੀ ਹੈ। ਦਿਉਰ ਦੀ ਭਰਜਾਈ ਨਾਲ ਪਹਿਲੇ ਦਿਨ ਤੋਂ ਹੀ ਸਾਂਝ ਪੈ ਜਾਂਦੀ ਹੈ, ਜਦੋਂ ਦਿਉਰ ਰੀਤ ਅਨੁਸਾਰ, ਸਭ ਤੋਂ ਪਹਿਲਾਂ, ਉਸ ਦਾ ਘੁੰਡ ਚੁੱਕ ਕੇ ਮੂੰਹ ਵੇਖਦਾ ਤੇ ਉਸ ਤੋਂ 'ਮੂੰਹ ਵਿਖਾਈ' ਲੈਂਦਾ ਹੈ। ਜਿਨ੍ਹਾਂ ਕਬੀਲਿਆਂ ਵਿਚ ਵੱਡੇ ਭਰਾ ਦੀ ਵਿਧਵਾ ਛੋਟੇ ਦਿਉਰ ਨਾਲ ਚਾਦਰਾ ਪਾ ਲੈਂਦੀ ਹੈ, ਉਨ੍ਹਾਂ ਵਿਚ ਦਿਉਰ ਭਾਬੀ ਦਾ ਵਿਹਾਰ ਬਹੁਤ ਖੁਲ੍ਹਾ ਡੁਲ੍ਹਾ ਹੈ। ਪੰਜਾਬੀ ਲੋਕ ਗੀਤਾਂ ਵਿਚ ਦਿਉਰ ਭਾਬੀ ਦੀ ਟਿਚਕਰਬਾਜ਼ੀ ਵਲ ਸੰਕੇਤ ਮਿਲਦਾ ਹੈ:

ਮੇਰਾ ਦਿਉਰ ਬੜਾ ਟੁੱਟ ਪੈਣਾ
ਹੱਸਦੀ ਦੇ ਦੰਦ ਗਿਣਦਾ

ਕਈ ਬਰਾਦਰੀਆਂ ਵਿਚ ਦਿਉਰ ਵੱਡੀ ਭਰਜਾਈ ਨੂੰ ਮਾਂ ਵਰਗਾ ਹੀ ਆਦਰ ਸਤਿਕਾਰ ਦੇਂਦਾ ਹੈ।

ਵਿਆਹੀ ਇਸਤ੍ਰੀ ਦਾ ਜੀਵਨ ਦੋ ਚੂਲਾਂ ਦੁਆਲੇ ਘੁੰਮਦਾ ਹੈ—ਪੇਕੇ ਤੇ ਸਹੁਰੇ। ਪੇਕਿਆਂ ਵਿਚ ਉਸ ਦੇ ਆਪਣੇ ਲਹੂ ਦੀ ਮਹਿਕ ਹੁੰਦੀ ਹੈ ਤੇ ਸਹੁਰਿਆਂ ਵਿਚ ਪਤੀ ਦੇ ਲਹੂ ਦੀ। ਇੱਕ ਵਿਚ ਉਸ ਦਾ ਦਿਲ ਹੁੰਦਾ ਹੈ, ਤਾਂ ਦੂਜੇ ਵਿਚ ਧੜਕਣ। ਉਹ ਦੋਹਾਂ ਦੇ ਹੁਲਾਸ ਵਿਚ ਵਿਗਸਦੀ ਹੈ। ਵਿਆਹ ਤੋਂ ਪਿਛੋਂ ਪਹਿਲੇ ਕੁਝ ਸਾਲ ਤਾਂ ਉਹ ਪੀਂਘ ਦੇ ਹੁਲਾਰੇ ਵਾਂਗ ਕਦੇ ਪੇਕੇ ਤੇ ਕਦੇ ਸਹੁਰੇ ਫੇਰੇ ਪਾਉਂਦੀ ਰਹਿੰਦੀ ਹੈ, ਪਰ ਪਿਛੋਂ ਸਹੁਰੇ

ਘਰ ਟਿਕ ਕੇ ਰਹਿਣ ਲੱਗਦੀ ਹੈ ਅਤੇ ਜੀਵਨ ਦੀ ਇੱਕਸਾਰਤਾ ਨੂੰ ਤੋੜਨ ਲਈ ਵਿਚੋਂ ਕਦੇ ਕਦੇ ਪੇਕੇ ਹੋ ਆਉਂਦੀ ਹੈ।

ਪੇਕਾ ਘਰ ਸਦਾ ਉਸ ਨੂੰ ਪਨਾਹ ਦੇਂਦਾ ਹੈ. ਪੇਕੇ ਘਰ ਦੇ ਦਰ ਹਮੇਸ਼ਾਂ ਉਸ ਲਈ ਖੁਲ੍ਹੇ ਰਹਿੰਦੇ ਹਨ। ਜਦੋਂ ਮਾਪੇ ਮਰ ਜਾਂਦੇ ਹਨ. ਤਾਂ ਭਰਾਵਾਂ ਦਾ ਘਰ ਹੀ ਉਸ ਦਾ ਪੇਕਾ ਘਰ ਬਣ ਜਾਂਦਾ ਹੈ।

ਮਰਦ ਸਹੁਰੇ ਖ਼ਾਸ ਮੌਕਿਆਂ ਉਤੇ ਜਾਂ ਕਦੇ ਕਦਾਈਂ ਪੇਕੇ ਗਈ ਪਤਨੀ ਨੂੰ ਲੈਣ ਹੀ ਜਾਂਦਾ ਹੈ। ਸਹੁਰੇ ਘਰ ਉਸ ਨੂੰ ਉਚੇਚਾ ਆਦਰ ਮਾਣ ਦਿੱਤਾ ਜਾਂਦਾ ਹੈ।

ਭਾਵੇਂ ਸੱਸ ਬੜੇ ਚਾਅ ਮਲ੍ਹਾਰਾਂ ਤੇ ਰੀਝਾਂ ਨਾਲ ਨੂੰਹ ਵਿਆਹ ਕੇ ਲਿਆਉਂਦੀ ਹੈ, ਪਰ ਦੋਹਾਂ ਦੇ ਪਿਆਰ ਦਾ ਰੰਗ ਕਸੁੰਭੇ ਵਾਂਗ ਹੈ, ਜੋ ਛੇਤੀ ਹੀ ਫਿੱਕਾ ਪੈ ਜਾਂਦਾ ਹੈ। ਗੱਲਾਂ ਛੋਟੀਆਂ ਹੁੰਦੀਆਂ ਹਨ, ਪਰ ਝਗੜੇ ਲੰਮੇ, ਚਿੜੀ ਦੇ ਖੰਭ ਦੀਆਂ ਡਾਰਾਂ ਬਣਦੀਆਂ ਹਨ। ਇਨ੍ਹਾਂ ਦੇ ਝਗੜੇ ਵਿਚ ਸੱਸ ਦਾ ਪਾਸਾ ਭਾਰਾ ਰਹਿੰਦਾ ਹੈ, ਧੀਆਂ ਹਮੇਸ਼ਾਂ ਮਾਂ ਦਾ ਸਾਥ ਦੇਂਦੀਆਂ ਹਨ ਤੇ ਕਈ ਵਾਰ ਬਲਦੀ ਉਤੇ ਤੇਲ ਪਾਉਂਦੀਆਂ ਹਨ। ਲੋਕ-ਗੀਤਾਂ ਵਿਚ ਸੱਸ-ਨੂੰਹ ਦੇ ਝਗੜੇ ਵਲ ਸੰਕੇਤ ਮਿਲਦੇ ਹਨ। ਇੱਕ ਬੋਲੀ ਵਿਚ ਦੁੱਖੀ ਨੂੰਹ, ਆਪਣੀ ਸੱਸ ਦੇ ਨਰਕ ਵਿਚੋਂ ਨਿਕਲਣ ਲਈ, ਪਿਓ ਨੂੰ ਤਰਲੇ ਨਾਲ ਕਹਿੰਦੀ ਹੈ:

ਯਾ ਤਾਂ ਬਾਪੂ ਮੈਂ ਮਰ ਜਾਂ
ਜਾਂ ਮਰ ਜਾਏ ਕੁੜਮਣੀ ਤੇਰੀ

ਭਰਾਵਾ ਵਿਚ ਅਕਸਰ ਨਿੱਘਾ ਤੇ ਸਨੇਹ ਭਰਿਆ ਵਿਹਾਰ ਹੁੰਦਾ ਹੈ। ਉਹ ਬ੍ਰਿਛ ਦੀਆਂ ਟਹਿਣੀਆਂ ਵਾਂਗ, ਇੱਕ ਦੂਜੇ ਨੂੰ ਛਾਂ ਤੇ ਸਕਤੀ ਦੇਂਦੇ ਹਨ ਤੇ ਦੁੱਖ ਸੁੱਖ ਵਿਚ ਸ਼ਰੀਕ ਹੁੰਦੇ ਹਨ। ਵੱਡੇ ਭਰਾ ਨੂੰ ਛੋਟੇ, ਪਿਓ ਵਰਗਾ ਆਦਰ ਮਾਣ ਤੇ ਸਤਿਕਾਰ ਦੇਂਦੇ ਹਨ। ਵਿਆਹ ਤੋਂ ਪਹਿਲਾਂ ਸਾਰੇ ਭਰਾ, ਗੁਲਦਸਤੇ ਵਾਂਗ ਇੱਕ ਦੂਜੇ ਨਾਲ ਬੱਝੇ, ਸਾਰੇ ਘਰ ਵਿਚ ਮਹਿਕ ਖਿੰਡਾਈ ਰਖਦੇ ਹਨ, ਪਰ ਵਿਆਹ ਪਿਛੋਂ ਉਨ੍ਹਾਂ ਵਿਚ ਝਗੜੇ ਤੇ ਤਕਰਾਰ ਸ਼ੁਰੂ ਹੋ ਜਾਂਦੇ ਹਨ। ਕਿਧਰੇ ਤਾਂ ਇਹ ਝਗੜੇ ਪ੍ਰਵਾਰਕ ਏਕਤਾ ਤੇ ਘਰੋਗੀ ਸ਼ਾਂਤੀ ਨੂੰ ਭੰਗ ਕਰ ਦੇਂਦੇ ਹਨ। ਜੱਦੀ ਜਾਇਦਾਦ ਦੀ ਵੰਡ ਵੇਲੇ ਵੀ ਕਿਧਰੇ ਕਿਧਰੇ ਵਾਤਸਲ ਪਿਆਰ ਤੇ ਲਿਹਾਜ਼ਦਾਰੀ ਨੂੰ ਛਿੱਕੇ 'ਤੇ ਟੰਗ ਦਿੱਤਾ ਜਾਂਦਾ ਹੈ ਤੇ ਜਨਮ ਤੋਂ ਚਲੀਆਂ ਆ ਰਹੀਆਂ ਸਾਂਝਾਂ ਦੁਸ਼ਮਣੀਆਂ ਵਿਚ ਵਟ ਜਾਂਦੀਆਂ ਹਨ।

ਪੰਜਾਬ ਵਿਚ ਭੈਣ ਭਰਾ ਦਾ ਰਿਸ਼ਤਾ ਸਭਨਾ ਰਿਸ਼ਤਿਆਂ ਤੋਂ ਵੱਧ ਨਿੱਘਾ, ਨਿਰਮਲ ਤੇ ਮਿੱਠਤ ਭਰਿਆ ਹੈ। ਦੋਵੇਂ ਅਜਿਹੀ ਅਜ਼ਲੀ ਗੰਢ ਵਿਚ ਬੱਝੇ ਹੁੰਦੇ ਹਨ, ਜੋ ਕਦੇ ਛਿੱਜਦੀ ਨਹੀ, ਜਿਸ ਦਾ ਰੰਗ ਕਦੇ ਫਿੱਕਾ ਨਹੀ ਪੈਂਦਾ। ਨਿੱਕਿਆਂ ਹੁੰਦਿਆਂ ਭੈਣ 'ਕਿਕਲੀਂ' ਤੇ 'ਖੇਹਨੂੰ' ਦੇ ਗੀਤਾਂ ਵਿਚ ਆਪਣੇ ਵੀਰ ਰਾਜੇ ਦਾ ਜਸ ਗਾਂਦੀ ਥੱਕਦੀ ਨਹੀਂ। ਜਦੋਂ ਉਹ ਪਰਾਈ ਹੋ ਜਾਂਦੀ ਹੈ, ਤਾਂ ਸਹੁਰੇ ਘਰ ਉਸ ਨੂੰ ਸਭ ਤੋਂ ਵੱਧ ਤਾਂਘ ਆਪਣੇ ਵੀਰ ਨੂੰ ਮਿਲਣ ਦੀ ਹੀ ਹੁੰਦੀ ਹੈ। ਵਿਆਹ ਢੰਗਾਂ ਵੇਲੇ ਉਸ ਦਾ ਵੀਰ ਹੀ ਉਸ ਨੂੰ ਸਹੁਰੇ ਘਰੋਂ ਪੇਕੇ ਲਿਆਉਂਦਾ ਹੈ। ਵੀਰ ਨੇ ਹੀ ਭੀੜਾਂ ਵੇਲੇ ਉਸ ਦੀ ਸਾਰ ਲੈਣੀ ਹੁੰਦੀ ਹੈ ਤੇ ਭੈਣ ਦੇ ਮਿੱਠੇ ਸੁਪਨੇ ਉਸੇ ਦੁਆਲੇ ਬੁਣੇ ਹੁੰਦੇ ਹਨ। ਜਿਨ੍ਹਾਂ ਕੁੜੀਆਂ ਦੇ ਵੀਰ ਨਹੀਂ ਹੁੰਦੇ, ਉਹ ਰੱਬ ਅੱਗੇ ਤਰਲੇ ਕਢਦੀਆਂ ਹਨ:

ਇੱਕ ਵੀਰ ਦਈਂ ਵੇ ਰੱਬਾ

ਸਹੁੰ ਖਾਣ ਨੂੰ ਬੜਾ ਚਿੱਤ ਕਰਦਾ

ਕੁਝ ਬਰਾਦਰੀਆਂ ਵਿਚ ਮਾਪੇ ਵਿਆਹੀ ਧੀ ਦੇ ਘਰੋਂ ਪਾਣੀ ਦਾ ਘੁੱਟ ਤਕ ਨਹੀਂ ਪੀਂਦੇ। ਉਨ੍ਹਾਂ ਦਾ ਵਿਚਾਰ ਹੈ ਕਿ ਧੀ ਦੇ ਘਰ ਦਾ ਖਾਧਾ ਹਰ ਪਦਾਰਥ, ਅਗਲੇ ਲੋਕ ਵਿਚ ਬੱਤੀ ਗੁਣਾਂ ਵੱਧ ਕਰ ਕੇ ਦੇਣਾ ਪਏਗਾ ਤੇ ਜੋ ਦੇਣ ਤੋਂ ਅਸਮਰਥ ਹੋਵੇਗਾ, ਉਹ ਨਰਕਾਂ ਦਾ ਭਾਗੀ ਹੋਵੇਗਾ। ਕਈ ਕਹਿੰਦੇ ਹਨ, ਜਿਹੜੇ ਲੋਕ ਧੀ ਦੇ ਘਰ ਦਾ ਖਾਂਦੇ ਹਨ, ਉਨ੍ਹਾਂ ਦੀਆਂ ਧੀਆਂ ਅਗਲੇ ਲੋਕ ਵਿਚ ਉਨ੍ਹਾਂ ਦੇ ਸਰੀਰ ਦਾ ਉਤਲਾ ਹੀ ਮਾਸ ਕੱਟ ਕੇ ਤੇ ਤਲ ਕੇ ਖਾਂਦੀਆਂ ਹਨ। ਇਸ ਸੰਕਲਪ ਦੀ ਪ੍ਰੋੜ੍ਹਤਾ ਕਈ ਲੋਕ-ਕਹਾਣੀਆਂ ਵਿਚ ਕੀਤੀ ਮਿਲਦੀ ਹੈ। ਕਈ ਘਰਾਂ ਵਿਚ ਤਾਂ ਇਸ ਨੇਮ ਦੀ ਇਤਨੀ ਕਰੜਾਈ ਨਾਲ ਪਾਲਨਾ ਕੀਤੀ ਜਾਂਦੀ ਹੈ ਕਿ ਵੱਡੇ ਭੈਣ ਭਰਾ ਵੀ ਛੋਟੀ ਭੈਣ ਦੇ ਘਰ ਦੀ ਚੀਜ਼ ਮੂੰਹ ਨਹੀਂ ਲਗਾਂਦੇ।

ਕੁਝ ਲੋਕ, ਜਿਨ੍ਹਾਂ ਦਾ ਆਪੋ ਵਿਚ ਬਹੁਤ ਮੋਹ ਪਿਆਰ ਪੈ ਜਾਂਦਾ ਹੈ, ਧਰਮ ਦਾ ਰਿਸ਼ਤਾ ਕਾਇਮ ਕਰ ਲੈਂਦੇ ਹਨ। ਅਜਿਹੇ ਰਿਸ਼ਤੇ ਨੂੰ ਧਾਰਮਕ ਜਾਂ ਸਮਾਜਕ ਸਵੀਕ੍ਰਿਤੀ ਦੇਣ ਲਈ, ਰੀਤ ਵੀ ਕੀਤੀ ਜਾਂਦੀ ਹੈ। ਜੇ ਦੋ ਦੋਸਤ ਧਰਮ ਦੇ ਭਰਾ ਬਣਨਾ ਚਾਹੁਣ, ਤਾਂ ਉਹ ਆਪਣੇ ਅਕੀਦੇ ਅਨੁਸਾਰ ਮੰਦਰ ਜਾਂ ਗੁਰਦੁਆਰੇ ਜਾ ਕੇ, ਆਪਣੀਆਂ ਪੱਗਾਂ ਇੱਕ ਦੂਜੇ ਨਾਲ ਵਟਾਂਦੇ ਤੇ ਫ਼ਿਰ ਇਕੋ ਥਾਲੀ ਵਿਚ ਇਕੱਠੇ ਬੈਠ ਕੇ ਰੋਟੀ ਖਾਂਦੇ ਹਨ। ਇਸ ਮੌਕੇ 'ਤੇ ਬਰਾਦਰੀ ਦੇ ਕੁਝ ਬੰਦੇ ਵੀ ਸਦ ਲਏ ਜਾਂਦੇ ਹਨ। ਇਨ੍ਹਾਂ ਨੂੰ 'ਪੱਗ ਵਟ' ਭਰਾ ਜਾਂ 'ਧਰਮ ਦੇ ਭਰਾ' ਕਿਹਾ ਜਾਂਦਾ ਹੈ। ਇਸੇ ਤਰ੍ਹਾਂ ਕੋਈ ਲੜਕੀ ਕਿਸੇ ਲੜਕੇ ਦੇ ਵੀਣੀ ਉਤੇ ਰੱਖੜੀ ਬੰਨ੍ਹ ਕੇ, ਉਸ ਦੀ ਧਰਮ ਦੀ ਭੈਣ ਬਣ ਜਾਂਦੀ ਹੈ। ਧਰਮ ਦੇ ਰਿਸ਼ਤਿਆਂ ਨੂੰ ਬੜੀ ਗੰਭੀਰਤਾ ਨਾਲ ਨਿਭਾਇਆ ਜਾਂਦਾ ਹੈ ਤੇ ਇਸ ਨੂੰ ਅਸਲ ਰਿਸ਼ਤੇ ਵਾਲਾ ਹੀ ਦਰਜਾ ਦਿੱਤਾ ਜਾਂਦਾ ਹੈ।

ਪਿੰਡ ਵਿਚ ਸਾਰੇ ਲੋਕ ਇੱਕ ਕਟੁੰਬ ਵਾਂਗ ਰਹਿੰਦੇ ਹਨ। ਉਨ੍ਹਾਂ ਵਿਚ ਇੱਕ ਅਨੂਠੀ ਸਾਂਝ, ਭਾਵਨਾ ਤੇ ਰਵਾਦਾਰੀ ਹੁੰਦੀ ਹੈ। ਗਭਰੂ ਆਪਣੇ ਪਿੰਡ ਦੇ ਬਜ਼ੁਰਗਾਂ ਦਾ ਪੂਰਾ ਸਤਿਕਾਰ ਕਰਦੇ ਹਨ। ਵੱਡਿਆਂ ਨੂੰ ਸੰਬੋਧਨ ਕਰਨ ਦਾ ਢੰਗ ਬੜਾ ਆਦਰ ਭਰਿਆ ਹੈ। ਯੁਵਕ ਵੱਡਿਆਂ ਨੂੰ ਚਾਚਾ, ਤਾਇਆ ਜਾਂ ਬਾਬਾ, ਵੱਡੀਆਂ ਤੀਵੀਆਂ ਨੂੰ ਮਾਸੀ, ਚਾਚੀ ਜਾਂ ਤਾਈ ਕਰ ਕੇ ਸੰਬੋਧਨ ਕਰਦੇ ਹਨ। ਇੱਕ ਦੀ ਧੀ ਭੈਣ ਸਾਰੇ ਪਿੰਡ ਦੀ ਧੀ ਭੈਣ ਸਮਝੀ ਜਾਂਦੀ ਹੈ।

## ਵਿਆਹ ਦੀਆਂ ਰਸਮਾਂ

ਵਿਆਹ ਜੀਵਨ ਦੀ ਇੱਕ ਮਿੱਠੀ ਤੇ ਸੁਹਾਵਣੀ ਘਟਨਾ ਹੈ, ਜੋ ਉਠਦੀ ਜਵਾਨੀ ਵਿਚ ਲਏ ਕਈ ਸੁਪਨੇ ਸਾਕਾਰ ਕਰਦੀ ਹੈ। ਪੰਜਾਬੀ ਵਿਆਹ ਦੇ ਸਮਾਗਮ ਨੂੰ ਬੜੀ ਸਜ ਧਜ ਤੇ ਰੀਝ ਨਾਲ ਮਨਾਉਂਦੇ ਹਨ। ਵਿਆਹ ਇੱਕ ਦਾ ਹੁੰਦਾ ਹੈ, ਪਰ ਲਾੜੇ ਸਾਰੇ ਬਣੇ ਹੁੰਦੇ ਹਨ। ਸਭ ਤੋਂ ਵੱਧ ਰਸਮਾਂ ਰੀਤਾਂ ਵਿਆਹ ਵੇਲੇ ਹੀ ਕੀਤੀਆਂ ਜਾਂਦੀਆਂ ਹਨ, ਜੋ ਖ਼ੁਸ਼ੀ ਤੇ ਉਤਸ਼ਾਹ ਨੂੰ ਭਖਦਾ ਰਖਣ ਦੇ ਨਾਲ, ਵਿਆਹ ਨੂੰ ਇੱਕ ਦਿਲਚਸਪ ਲੀਲ੍ਹਾ ਬਣਾ ਦੇਂਦੀਆਂ ਹਨ, ਜਿਸ ਵਿਚ ਪਰਿਵਾਰ ਦੇ ਸਭ ਜੀਵਾਂ ਦਾ ਕੋਈ ਨਾ ਕੋਈ ਉਭਰਵਾਂ ਕਿਰਦਾਰ ਹੁੰਦਾ ਹੈ ਤੇ ਸਭ ਆਪਣੇ ਵੇਲੇ ਸਿਰ ਵਿਆਹ ਦੇ ਮੰਚ ਉਤੇ ਸਜ ਧਜ ਤੇ ਗੌਰਵਤਾ ਨਾਲ

ਆਉਂਦੇ ਹਨ। ਵਿਆਹ ਨਾਲ ਸੰਬੰਧਤ ਰੀਤਾਂ ਵਧੇਰੇ ਕਰ ਕੇ ਜੋੜੀ ਦੀ ਚਿਰੰਜੀਵਤਾ, ਸਦੀਵੀ ਹੁਲਾਸ, ਵੰਸ਼ ਪਰੰਪਰਾ ਨੂੰ ਤੁਰਦੇ ਰੱਖਣ ਤੇ ਚੰਦਰੀਆਂ ਰੂਹਾਂ ਤੋਂ ਰੱਖਿਆ ਦੀ ਭਾਵਨਾ ਨਾਲ ਕੀਤੀਆਂ ਜਾਂਦੀਆਂ ਹਨ। ਇਨ੍ਹਾਂ ਵਿਚੋਂ ਬਹੁਤੀਆਂ ਰੀਤਾਂ ਦਾ ਆਧਾਰ ਸਹਾਨਭੂਤੀ ਜਾਦੂ-ਟੂਣਾ ਹੁੰਦਾ ਹੈ।

ਆਮ ਤੌਰ 'ਤੇ ਵਰ ਦੀ ਚੋਣ ਵਿਚ, ਕੁੜੀ ਦੀ ਮਰਜ਼ੀ ਨਹੀਂ ਪੁੱਛੀ ਜਾਂਦੀ। ਵਰ ਦੀ ਭਾਲ ਤੇ ਮੁੱਢਲੀ ਗੱਲ-ਕੱਥ ਨਾਈ, ਪ੍ਰੋਹਿਤ ਜਾਂ ਵਿਚੋਲੇ ਰਾਹੀਂ ਕੀਤੀ ਜਾਂਦੀ ਹੈ। ਜੇ ਵਰ ਕੰਨਿਆਂ ਦੇ ਪਿਓ ਨੂੰ ਪਸੰਦ ਆ ਜਾਵੇ, ਤਾਂ ਰਿਸ਼ਤਾ ਸਿਰੇ ਚੜ੍ਹ ਜਾਂਦਾ ਹੈ। ਸ਼ਹਿਰ ਵਿਚ, ਪੜ੍ਹੀ ਲਿਖੀ ਸ਼੍ਰੇਣੀ ਵਿਚ ਮੁੰਡੇ ਕੁੜੀ ਦੀ ਮਰਜ਼ੀ ਨੂੰ ਵੀ ਧਿਆਨ ਵਿਚ ਰੱਖ ਲਿਆ ਜਾਂਦਾ ਹੈ ਅਤੇ ਦੋਵੇਂ ਇੱਕ ਦੂਜੇ ਨੂੰ ਵੇਖ ਵੀ ਲੈਂਦੇ ਹਨ, ਪਰ ਇਹ ਬਹੁਤ ਹੱਦ ਤਕ ਰਸਮੀ ਹੀ ਹੁੰਦਾ ਹੈ। ਸ਼ਹਿਰਾਂ ਵਿਚ ਕਿਧਰੇ ਕਿਧਰੇ ਪ੍ਰੀਤ-ਵਿਆਹ ਵੀ ਹੋਣ ਲੱਗ ਪਏ ਹਨ।

ਰਿਸ਼ਤਾ ਕਰਨ ਵੇਲੇ ਜਿਸ ਗੱਲ ਨੂੰ ਸਭ ਤੋਂ ਵੱਧ ਧਿਆਨ ਵਿਚ ਰਖਿਆ ਜਾਂਦਾ ਹੈ, ਉਹ ਹੈ, ਜਾਤ ਪਾਤ ਤੇ ਗੋਤ। ਆਪਣੀ ਜਾਤ-ਬਰਾਦਰੀ ਤੋਂ ਬਾਹਰ ਵਿਆਹ ਨਹੀਂ ਕੀਤੇ ਜਾਂਦੇ। ਖੱਤਰੀ ਖੱਤਰੀਆਂ ਨਾਲ ਨਾਤਾ ਜੋੜਦੇ ਹਨ ਤੇ ਜੱਟ ਜੱਟਾਂ ਨਾਲ। ਗੋਤ ਨੂੰ ਬੜੀ ਮਹੱਤਤਾ ਦਿੱਤੀ ਜਾਂਦੀ ਹੈ। ਖੱਤਰੀਆਂ ਦੀਆਂ ਕਈ ਜਾਤ-ਬਰਾਦਰੀਆਂ ਹਨ ਤੇ ਹਰ ਗੋਤ ਆਪਣੀ ਜਾਤ-ਬਰਾਦਰੀ ਦੇ ਘੇਰੇ ਵਿਚ ਹੀ ਰਿਸ਼ਤੇ ਕਰਦੀ ਹੈ। ਇਹ ਜਾਤ-ਬਰਾਦਰੀਆਂ, ਜੋ 'ਢਾਈ ਘਰੇ,' 'ਚਾਰਜਾਤੀ,' 'ਖੁਖਰੈਣ,' 'ਬਾਹਰੀ,' ਤੇ 'ਬਵਿੰਜਾਈਂ' ਨਾਵਾਂ ਨਾਲ ਪ੍ਰਸਿੱਧ ਹਨ, ਕੁਝ ਕੁ ਗੋਤਾਂ ਦੇ ਹੀ ਸਮੂਹ ਹਨ। 'ਢਾਈ ਘਰੇ' ਵਿਚ ਸਿਰਫ਼ ਤਿੰਨ ਗੋਤਾਂ ਕਪੂਰ, ਖੰਨੇ, ਤੇ ਮਹਿਰੇ ਹਨ, ਜੋ ਆਪੋ ਵਿਚ ਹੀ ਰਿਸ਼ਤੇ ਕਰਦੇ ਹਨ। ਇਸੇ ਤਰ੍ਹਾਂ 'ਖੁਖਰੈਣ,' 'ਬਾਹਰੀਂ' ਤੇ 'ਬਵਿੰਜਾਈਂ' ਦੇ ਘੇਰੇ ਵਿਚ ਤਰਤੀਬਵਾਰ ਅੱਠ, ਬਾਰਾਂ ਤੇ ਬਵਿੰਜਾ ਗੋਤਾਂ ਸ਼ਾਮਲ ਹਨ, ਜਿਨ੍ਹਾਂ ਤੋਂ ਬਾਹਰ ਰਿਸ਼ਤੇ ਨਹੀਂ ਕੀਤੇ ਜਾਂਦੇ। ਖੱਤਰੀ ਅਰੋੜਿਆਂ ਦੇ ਘਰੋਂ ਕੰਨਿਆ ਤਾਂ ਲੈ ਲੈਂਦੇ ਹਨ, ਪਰ ਦੇਂਦੇ ਨਹੀਂ। ਜੱਟਾਂ ਵਿਚ ਵੀ, ਰਿਸ਼ਤਾ ਤੈਅ ਕਰਨ ਲੱਗਿਆਂ, ਗੋਤਾਂ ਵਲ ਉਚੇਚਾ ਧਿਆਨ ਦਿੱਤਾ ਜਾਂਦਾ ਹੈ। ਕੁਝ ਬਰਾਦਰੀਆਂ ਵਿਚ ਮਾਂ ਪਿਉ ਦੀਆਂ ਦੋਹਾਂ ਗੋਤਾਂ ਵਿਚ ਵਿਆਹ ਵਰਜਿਤ ਹਨ ਤੇ ਕੁਝ ਵਿਚ ਮਾਂ ਪਿਓ ਤੋਂ ਬਿਨਾਂ ਨਾਨੀ ਦਾਦੀ ਦੀਆਂ ਗੋਤਾਂ ਅਥਵਾ ਚਾਰ ਗੋਤਾਂ ਵਿਚ। ਰਾਜਪੂਤ ਬਰਾਦਰੀ ਕਈ ਵੰਸ਼ਾਂ, ਖਾਂਪਾਂ ਤੇ ਗੋਤਾਂ ਵਿਚ ਵੰਡੀ ਹੋਈ ਹੈ ਤੇ ਇਨ੍ਹਾਂ ਵਿਚ ਪਿਓ ਦੀ ਗੋਤ ਨੂੰ ਛੱਡ ਕੇ ਬਾਕੀਆਂ ਵਿਚ ਰਿਸ਼ਤਾ ਕਰ ਲਿਆ ਜਾਂਦਾ ਹੈ। ਅਖੌਤੀ ਨੀਵੀਆਂ ਜਾਤੀਆਂ ਵਿਚ ਕੋਈ ਖ਼ਾਸ ਬੰਦਸ਼ ਨਹੀਂ, ਜਿਥੋਂ ਵੀ ਰਿਸ਼ਤਾ ਮਿਲ ਜਾਵੇ, ਕਰ ਲਿਆ ਜਾਂਦਾ ਹੈ।

ਰਿਸ਼ਤੇ ਨਾਤੇ ਕਰਨ ਵੇਲੇ ਭੂਗੋਲਕ ਖੇਤਰ ਨੂੰ ਵੀ ਧਿਆਨ ਵਿਚ ਰੱਖਿਆ ਜਾਂਦਾ ਹੈ। ਆਪਣੇ ਪਿੰਡ ਵਿਚ ਹੀ ਮੁੰਡੇ ਦਾ ਰਿਸ਼ਤਾ ਕਰਨ ਦੀ ਪ੍ਰਥਾ ਨਹੀਂ। ਪਿੰਡ ਦੀ ਧੀ ਸਾਂਝੀ ਧੀ ਧਿਆਣੀ ਹੁੰਦੀ ਹੈ ਤੇ ਉਸ ਨਾਲ ਵਿਆਹ ਕਰਨਾ ਲੋਕਾਚਾਰ ਦੇ ਵਿਰੁੱਧ ਰਿਹਾ ਹੈ। ਰਿਸ਼ਤੇ ਨੇੜੇ ਦੇ ਪਿੰਡਾਂ ਵਿਚ ਹੀ ਕੀਤੇ ਜਾਂਦੇ ਹਨ, ਜੇ ਦੂਰ ਵੀ ਕਰਨੇ ਪੈ ਜਾਣ, ਤਾਂ ਇਲਾਕੇ ਤੋਂ ਬਾਹਰ ਨਹੀਂ ਜਾਇਆ ਜਾਂਦਾ, ਜਿਵੇਂ ਦੁਆਬੀਏ ਦੁਆਬੇ ਦੇ ਖੇਤਰ ਤੋਂ ਬਾਹਰ ਮਾਲਵੇ ਜਾਂ ਮਾਝੇ ਵਿਚ ਵਿਆਹ ਨਹੀਂ ਕਰਦੇ।

ਜਦੋਂ ਦੋਵੇਂ ਧਿਰਾਂ ਆਪਸ ਵਿਚ ਨਾਤੇ ਲਈ ਰਜ਼ਾਮੰਦ ਹੋ ਜਾਂਦੀਆਂ ਹਨ, ਤਾਂ ਖੱਤਰੀਆਂ

ਤੇ ਅਰੋੜਿਆਂ ਵਿਚ ਸਭ ਤੋਂ ਪਹਿਲਾਂ 'ਠਾਕੇ' ਦੀ ਰੀਤ ਕੀਤੀ ਜਾਂਦੀ ਹੈ ਅਤੇ ਜੱਟਾਂ ਰਾਜਪੂਤਾ ਵਿਚ 'ਮੰਗਣੇ' ਦੀ। ਠਾਕਾ ਜਿਸ ਨੂੰ 'ਦੁੱਧ ਪਿਲਾਉਣਾ' ਵੀ ਕਿਹਾ ਜਾਂਦਾ ਹੈ, ਕੁੜੀ ਵਾਲਿਆਂ ਦੇ ਘਰ ਕੀਤਾ ਜਾਦਾ ਹੈ। ਮੁੰਡੇ ਦੀ ਨਜ਼ਦੀਕੀ ਰਿਸ਼ਤੇਦਾਰੀ ਕਿਸੇ ਮਿੱਥੇ ਦਿਨ ਕੁੜੀ ਵਾਲਿਆਂ ਨੂੰ ਬਦਾਮਾਂ ਤੇ ਛੁਹਾਰਿਆਂ ਵਾਲਾ ਦੁੱਧ ਪੀਣ ਲਈ ਦੇਂਦੀ ਹੈ। ਇਸੇ ਮੌਕੇ ਉਤੇ ਕੁੜੀ ਵਾਲੇ ਸਗਨ ਵਜੋਂ, ਮਠਿਆਈ ਦੇ ਕੁਝ ਥਾਲ ਤੇ ਨਕਦ ਰੁਪਏ ਲੜਕੇ ਤੇ ਉਸ ਦੇ ਰਿਸਤੇਦਾਰਾਂ ਨੂੰ ਦੇਂਦੇ ਹਨ। ਲੜਕੇ ਵਾਲੇ ਉਸੇ ਦਿਨ ਜਾਂ ਕਿਸੇ ਹੋਰ ਦਿਨ ਲੜਕੀ ਦੇ ਘਰ ਆ ਕੇ ਉਸ ਨੂੰ ਤੇਵਰ, ਮੁੰਦਰੀ, ਮੌਲੀ, ਮਹਿੰਦੀ, ਖੰਡ ਚਾਵਲ ਤੇ ਛੁਹਾਰੇ ਆਦਿ ਭੇਟ ਕਰਦੇ ਹਨ, ਜਿਸ ਨੂੰ 'ਚੁੰਨੀ ਚਾੜ੍ਹਨਾ' ਕਹਿੰਦੇ ਹਨ। ਅਗਲੀ ਰਸਮ ਕੁੜਮਾਈ ਦੀ ਹੁੰਦੀ ਹੈ। ਕਿਸੇ ਮਿੱਥੀ ਤਿੱਥ ਨੂੰ, ਕੰਨਿਆਂ ਦੀ ਧਿਰ, ਆਪਣੇ ਕੁਝ ਸੱਕੇ ਰਿਸ਼ਤੇਦਾਰਾਂ ਨਾਲ ਲੜਕੇ ਦੇ ਘਰ ਜਾਂਦੇ ਹਨ ਅਤੇ ਉਥੇ ਬਰਾਦਰੀ ਦੇ ਸਾਹਮਣੇ ਲੜਕੇ ਦੇ ਮੱਥੇ ਉਤੇ ਕੇਸਰ ਤੇ ਚਾਵਲਾਂ ਦਾ ਟਿੱਕਾ ਲਗਾਇਆ ਜਾਂਦਾ ਹੈ। ਮੁੰਡੇ ਦੇ ਮੂੰਹ ਛੁਹਾਰਾ ਜਾਂ ਕੋਈ ਹੋਰ ਮਿੱਠੀ ਚੀਜ਼ ਲਗਾਈ ਜਾਦੀ ਹੈ। ਇਸ ਮੌਕੇ 'ਤੇ ਕੁੜੀ ਵਾਲੇ ਸਗਣ ਵਜੋਂ ਫ਼ਲ ਮਠਿਆਈ ਤੇ ਕੁਝ ਨਕਦੀ ਭੇਟਾ ਕਰਦੇ ਹਨ। ਹਿੰਦੂ ਕੁੱਲ-ਪ੍ਰੋਹਤ ਨੂੰ ਸੱਦ ਲੈਂਦੇ ਹਨ, ਜੋ ਚੌਕ ਪੂਰ ਕੇ, ਲੜਕੇ ਨੂੰ ਸਾਹਮਣੇ ਬਿਠਾ ਕੇ ਮੰਤਰਾਂ ਦਾ ਉਚਾਰਣ ਕਰਦਾ ਹੈ ਤੇ ਫ਼ਿਰ ਲੜਕੇ ਨੂੰ ਤਿਲਕ ਲਗਾਇਆ ਜਾਦਾ ਹੈ। ਸਿੱਖ ਗੁਰਦੁਆਰੇ ਦੇ ਭਾਈ ਨੂੰ ਬੁਲਾ ਲੈਂਦੇ ਹਨ, ਜੋ ਜਪੁਜੀ ਦੀਆ ਪੰਜ ਪਉੜੀਆ ਦਾ ਪਾਠ ਕਰਦਾ ਹੈ ਤੇ ਫਿਰ ਕੇਸਰ ਘੋਲ ਕੇ ਮੁੰਡੇ ਦੇ ਮੱਥੇ ਟਿੱਕਾ ਲਗਾਇਆ ਜਾਦਾ ਹੈ। ਸਗਣ ਵੇਲੇ ਕੰਨਿਆਂ ਪੱਖ ਵਾਲੇ ਥੋੜ੍ਹਾ ਜਿਹਾ ਕੇਸਰ, ਪਾਣੀ ਵਿਚ ਘੋਲ ਕੇ ਮੁੰਡੇ ਦੀ ਧਿਰ ਦੇ ਮੇਲੀਆਂ ਦੇ ਕਪੜਿਆਂ ਉਤੇ ਤਰੌਂਕਦੇ ਹਨ। ਕਈ ਲੋਕਾਂ ਵਿਚ ਕੁੜਮਾਈ ਦੀ ਰਸਮ ਕੁੜੀ ਦੇ ਘਰ ਕੀਤੀ ਜਾਦੀ ਹੈ ਤੇ ਮੁੰਡੇ ਵਾਲੇ ਆਪਣੇ ਕੁਝ ਨਜਦੀਕੀ ਸਾਕ-ਸੰਬੰਧੀਆਂ ਨਾਲ ਕੰਨਿਆਂ ਦੇ ਘਰ ਜਾਂਦੇ ਹਨ, ਬਾਕੀ ਰਸਮ ਉਸੇ ਤਰ੍ਹਾਂ ਹੀ ਹੈ।

ਜੱਟਾ ਵਿਚ ਮੰਗਣੇ ਦੀ ਰਸਮ ਬੜੀ ਸਾਦਾ ਹੈ। ਕੁੜੀ ਵਾਲੇ ਕੇਸਰ, ਖੋਪਾ, ਪੰਜ ਛੁਹਾਰੇ, ਮਿਸ਼ਰੀ ਦੇ ਕੁੱਜੇ, ਗੁੜ ਤੇ ਨਕਦ ਰੁਪਿਆ ਨਾਈ ਦੇ ਹੱਥ ਮੁੰਡੇ ਦੇ ਘਰ ਭੇਜਦੇ ਹਨ। ਨਾਈ ਦੇ ਪਹੁੰਚਣ ਉਤੇ, ਮੁੰਡੇ ਦਾ ਪਿਓ, ਸਾਰੀ ਬਰਾਦਰੀ ਨੂੰ ਸੱਦਾ ਭੇਜਦਾ ਹੈ ਅਤੇ ਭਾਈਚਾਰੇ ਤੇ ਪੰਚਾਇਤ ਦੀ ਹਜ਼ੂਰੀ ਵਿਚ, ਮੁੰਡੇ ਨੂੰ ਚੌਕੀ ਉਤੇ ਬਿਠਾ ਕੇ, ਸਗਣ ਵਿਚ ਆਈਆਂ ਸਭ ਚੀਜ਼ਾਂ, ਉਸ ਦੀ ਝੋਲੀ ਵਿਚ ਪਾ ਦਿੰਦਾ ਹੈ। ਇਸ ਪਿੱਛੋਂ ਉਸ ਦੇ ਮੱਥੇ 'ਤੇ ਕੇਸਰ ਦਾ ਤਿਲਕ ਲਗਾਇਆ ਜਾਂਦਾ ਹੈ। ਸ਼ਗਣ ਵਜੋਂ ਮੁੰਡੇ ਦੇ ਮੂੰਹ ਮਿਸ਼ਰੀ ਜਾਂ ਛੁਹਾਰਾ ਲਗਾਇਆ ਜਾਂਦਾ ਹੈ। ਮੁੰਡੇ ਵਾਲੇ, ਉਸੇ ਨਾਈ ਦੇ ਹੱਥ, ਕੰਨਿਆਂ ਲਈ ਖੰਡ, ਚਾਵਲ, ਮਹਿੰਦੀ, ਛੁਹਾਰੇ, ਮੌਲੀ ਤੇ ਪਰਾਂਦੀ ਤੋਂ ਬਿਨਾਂ ਕੁਝ ਕਪੜੇ ਤੇ ਇੱਕ ਅੱਧ ਗਹਿਣਾ ਭੇਜਦੇ ਹਨ। ਕੁੜੀ ਦਾ ਪਿਓ ਕਿਸੇ ਸ਼ੁਭ ਦਿਹਾੜੇ ਪਿੰਡ ਦੀ ਨੈਣ ਨੂੰ ਸਦ ਕੇ 'ਮੰਗਣੇ' ਦੀ ਰਸਮ ਕਰਦਾ ਹੈ। ਕੁੜੀ ਨੂੰ ਇਸ਼ਨਾਨ ਕਰਵਾ ਕੇ, ਮੁੰਡੇ ਦੇ ਘਰੋਂ ਆਏ ਕਪੜੇ ਤੇ ਗਹਿਣੇ ਪਹਿਨਾ ਦਿੱਤੇ ਜਾਂਦੇ ਹਨ। ਫ਼ਿਰ ਉਸ ਦੇ ਹੱਥਾਂ ਵਿਚ ਮਹਿੰਦੀ ਰਚਾ ਕੇ ਤੇ ਚੜ੍ਹਦੇ ਵਲ ਮੂੰਹ ਕਰ ਕੇ ਪੀੜ੍ਹੇ ਉਤੇ ਬਿਠਾ ਦਿੱਤਾ ਜਾਂਦਾ ਹੈ। ਨੈਣ ਸ਼ਗਣ ਦੀਆਂ ਚੀਜ਼ਾਂ ਨੂੰ ਕੁੜੀ ਦੀ ਝੋਲੀ ਵਿਚ ਪਾਉਂਦੀ ਤੇ ਉਸ ਦੇ ਮੂੰਹ ਖੰਡ ਤੇ ਛੁਹਾਰਾ ਲਗਾਂਦੀ ਹੈ। ਇਸ ਤਰ੍ਹਾਂ ਮੰਗਣੇ ਦੀ ਰਸਮ ਦੋਹਾਂ ਧਿਰਾਂ ਵਿਚ ਪੂਰੀ ਹੁੰਦੀ ਹੈ।

ਸ਼ਗਨ ਤੋਂ ਪਿਛੋਂ, ਵਿਆਹ ਦੀ ਤਿੱਥ ਮਿੱਥੀ ਜਾਂਦੀ ਹੈ। ਸਨਾਤਨੀ ਵਿਚਾਰਾਂ ਦੇ ਲੋਕ, ਪਾਧੇ ਤੋਂ ਪੱਤਰੀ ਖੁਲ੍ਹਾ ਕੇ ਕਿਸੇ ਸੁਭ ਮਹੀਨੇ ਦੀ ਚੰਗੀ ਤਿੱਥ ਨੀਅਤ ਕਰਦੇ ਹਨ, ਇਸ ਨੂੰ 'ਸਾਹਾ ਕਢਵਾਣਾ' ਕਹਿੰਦੇ ਹਨ। ਸਿੱਖਾ ਵਿਚ ਤਿੱਥ ਘੜੀ ਦਾ ਕੋਈ ਵਿਚਾਰ ਨਹੀਂ। ਦੋਹਾਂ ਧਿਰਾਂ ਦੀ ਸਹੂਲਤ ਨੂੰ ਧਿਆਨ ਵਿਚ ਰੱਖ ਕੇ, ਕੋਈ ਦਿਨ ਮੁਕਰਰ ਕਰ ਲਿਆ ਜਾਦਾ ਹੈ। ਕੱਤਕ ਤੇ ਪੋਹ ਦੇ ਮਹੀਨੇ ਲਗਨ ਨਹੀਂ ਕੀਤਾ ਜਾਦਾ। ਸਰਾਧ ਤੇ ਅਮਾਵਸ ਦੀਆ ਤਿੱਥਾਂ ਵੀ ਲਗਨ ਲਈ ਸੁਭ ਨਹੀਂ ਸਮਝੀਆ ਜਾਦੀਆ। ਹਰ ਮਹੀਨੇ ਦੀ ਸੰਗਰਾਦ, ਪੂਰਨਮਾਸੀ ਤੇ ਇਕਾਦਸ਼ੀ ਦੀ ਤਿੱਥ ਲਗਨਾ ਲਈ ਬਹੁਤ ਚੰਗੀ ਸਮਝੀ ਜਾਦੀ ਹੈ।

ਸਾਹਾ ਕਢਵਾਣ ਪਿੱਛੋਂ, ਕੰਨਿਆਂ ਦਾ ਪਿਓ, ਮੁੰਡੇ ਵਾਲਿਆ ਨੂੰ ਇੱਕ ਰਸਮੀ ਚਿੱਠੀ ਰਾਹੀਂ, ਜਿਸ ਨੂੰ 'ਸਾਹਾ ਚਿੱਠੀ' ਆਖਦੇ ਹਨ, ਸੁਭ ਤਿੱਥ ਤੇ ਘੜੀ ਦੀ ਸੂਚਨਾ ਦੇਂਦਾ ਹੈ। ਇਹ ਚਿੱਠੀ, ਪਾਂਧੇ ਤੋਂ, ਕੇਸਰ ਦੀ ਸਿਆਹੀ ਨਾਲ ਲਿਖਵਾਈ ਜਾਦੀ ਹੈ। ਕਈ ਵਾਰ ਚਿੱਠੀ ਨੂੰ ਸਧਾਰਣ ਸਿਆਹੀ ਨਾਲ ਲਿਖ ਕੇ ਉੱਪਰ ਕੇਸਰ ਦਾ ਛੱਟਾ ਮਾਰ ਦਿੱਤਾ ਜਾਦਾ ਹੈ। ਜਦੋਂ ਲਾਗੀ ਇਹ ਚਿੱਠੀ ਮੁੰਡੇ ਦੇ ਪਿਓ ਨੂੰ ਦੇਂਦਾ ਹੈ, ਤਾ ਉਹ ਭਾਈਚਾਰੇ ਨੂੰ ਸਦ ਕੇ ਰਸਮੀ ਢੰਗ ਨਾਲ ਚਿੱਠੀ ਪੜ੍ਹਾਉਂਦਾ ਤੇ ਵਧਾਈਆਂ ਲੈਂਦਾ ਹੈ। ਇਸ ਮੌਕੇ 'ਤੇ ਲਾਗੀ ਨੂੰ ਲਾਗ ਦਿੱਤੀ ਜਾਦੀ ਤੇ ਭਾਈਚਾਰੇ ਦਾ ਮੂੰਹ ਮਿੱਠਾ ਕੀਤਾ ਜਾਦਾ ਹੈ।

ਫ਼ਿਰ ਸਾਕ-ਸੰਬੰਧੀਆਂ ਨੂੰ ਵਿਆਹ ਵਿਚ ਸਾਮਲ ਹੋਣ ਲਈ ਸੱਦਾ ਭੇਜਿਆ ਜਾਦਾ ਹੈ, ਜਿਸ ਨੂੰ 'ਗੰਢ ਫੇਰਨਾ' ਆਖਦੇ ਹਨ। ਇਸ ਰਸਮ ਸਮੇਂ ਭਾਈਚਾਰੇ ਵਿਚ ਗੁੜ ਜਾ ਖੰਡ ਦੀ ਭਾਜੀ ਵੀ ਵੰਡੀ ਜਾਦੀ ਹੈ। ਪਹਿਲਿਆ ਵਿਚ ਜਦੋਂ ਲੋਕ ਅੱਖਰ ਵਿੱਦਿਆ ਤੋਂ ਅਨਜਾਣ ਹੁੰਦੇ ਸਨ ਤਾ ਮੌਲੀ ਦੇ ਧਾਗੇ ਨੂੰ ਖ਼ਾਸ ਤਰ੍ਹਾ ਦੀਆ ਸੱਤ ਗੰਢਾਂ ਮਾਰ ਕੇ, ਲਾਗੀ ਹੱਥ ਭਾਈਚਾਰੇ ਵਿਚ ਭੇਜਿਆ ਕਰਦੇ ਸਨ। ਇਹੋ ਮੌਲੀ ਲਗਣ ਦੀ ਪ੍ਰਤੀਕ ਬਣ ਗਈ, ਜਿਸ ਤੋਂ ਇਸ ਰਸਮ ਦਾ ਨਾ ਵੀ 'ਗੰਢ ਫੇਰਨਾ' ਪੈ ਗਿਆ। ਇਹ ਰੀਤ ਦੋਹਾ ਧਿਰਾ ਵਲੋਂ ਕੀਤੀ ਜਾਂਦੀ ਹੈ। ਇਸ ਰੀਤ ਦੇ ਪਿਛੋਂ ਵਿਆਹ ਦੀਆਂ ਤਿਆਰੀਆ ਆਰੰਭ ਦਿੱਤੀਆ ਜਾਂਦੀਆਂ ਹਨ।

ਵਿਆਹ ਦੀਆਂ ਰੀਤਾਂ ਵਿਚ ਸੱਤਾਂ ਸੁਹਾਗਣਾ ਦਾ ਖ਼ਾਸ ਮਹੱਤਵ ਹੈ। ਵਿਆਹ ਦੇ ਦਿਨੀਂ ਆਟਾ ਤੇ ਮੈਦਾ ਪੀਹਣ, ਦਾਲ ਦੱਲਣ ਤੇ ਵੜੀਆ ਟੁੱਕਣ ਆਦਿ ਦੇ ਨਿੱਕੇ ਵੱਡੇ ਕੰਮ ਸੱਤ ਸੁਹਾਗਣਾਂ ਰਲ ਕੇ ਕਰਦੀਆਂ ਹਨ। ਜਦੋਂ ਤਕ ਸੱਤ ਸੁਹਾਗਣਾਂ, ਇਕੱਠੀਆਂ ਨਾ ਹੋਣ ਕੋਈ ਕੰਮ ਨਹੀਂ ਛੋਹਿਆ ਜਾਂਦਾ। ਇਹ ਸੱਤ ਸੁਹਾਗਣਾਂ ਰਿਸਤੇਦਾਰਾਂ ਤੇ ਗਲੀ ਗੁਆਂਢ ਵਿਚੋਂ ਚੁਣੀਆਂ ਜਾਂਦੀਆਂ ਹਨ। ਸਭ ਤੋਂ ਪਹਿਲੀ ਰੀਤ 'ਚੱਕੀਆਂ ਲਾਉਣ' ਦੀ ਹੈ। ਸੱਤ ਵਸਦੇ ਰਸਦੇ ਘਰਾ ਵਿਚੋਂ ਚੱਕੀਆਂ ਮੰਗਵਾ ਕੇ, ਕਿਸੇ ਇੱਕ ਕਮਰੇ ਨੂੰ ਲਿੰਬ ਪੋਚ ਕੇ ਲੱਗਾ ਦਿੱਤੀਆਂ ਜਾਂਦੀਆਂ ਹਨ। ਫਿਰ ਸੱਤ ਸੁਹਾਗਣਾਂ ਇਕੱਠੀਆਂ ਹੀ ਸੱਤ ਮੁੱਠਾ ਅੰਨ, ਸੱਤਾਂ ਗਾਲਿਆਂ ਵਿਚ ਪੀਹਦੀਆਂ ਹਨ। ਪਹਿਲਾਂ ਮਾਂਹ ਦੀ ਦਾਲ ਦਲੀ ਜਾਦੀ ਹੈ ਤੇ ਫ਼ਿਰ ਵੜੀਆਂ ਟੁੱਕੀਆਂ ਜਾਂਦੀਆਂ ਹਨ। ਪਹਿਲੀ ਵੜੀ ਵਿਚ ਦੱਭ ਦੇ ਪਵਿੱਤਰ ਘਾਹ ਦੀਆਂ ਪੱਤੀਆਂ ਤੇ ਮੌਲੀ ਦਾ ਧਾਗਾ ਸ਼ਗਣ ਵਜੋਂ ਲੱਗਾ ਦਿੱਤਾ ਜਾਂਦਾ ਹੈ। ਇਸ ਮੌਕੇ ਉਤੇ ਉਬਲੀ ਕਣਕ ਵਿਚ ਸ਼ੱਕਰ ਰਲਾ ਕੇ ਵੰਡੀ ਜਾਂਦੀ ਹੈ, ਜਿਸ ਨੂੰ ਘੁੰਗਣੀਆਂ ਕਹਿੰਦੇ ਹਨ। ਕੇਂਦਰੀ ਪੰਜਾਬ ਵਿਚ ਇਸ ਨੂੰ 'ਬਕਲੀਆਂ ਵੰਡਣਾ' ਕਹਿੰਦੇ ਹਨ। ਇਹ ਰਸਮ ਵਿਆਹ ਤੋਂ ਸੱਤ ਜਾਂ ਗਿਆਰ੍ਹਾਂ ਦਿਨ ਪਹਿਲਾਂ ਕੀਤੀ ਜਾਂਦੀ ਹੈ ਤੇ ਇਸ ਸ਼ੁਭ ਮੌਕੇ 'ਤੇ

ਤੀਵੀਆ ਰਲ ਕੇ ਗੀਤ ਵੀ ਗਾਂਦੀਆਂ ਹਨ :

ਸੱਤ ਸੁਹਾਗਣਾਂ ਸੱਤ ਗਾਲੇ
ਚੱਕੀ ਹੱਥ ਲੁਆ

ਕੋਈ ਹੋਰ ਤੀਵੀਂ ਅਗਲੀ ਸਤਰ ਛੂਹ ਦੇਂਦੀ ਹੈ :

ਕਿਥੋਂ ਲਿਆਂਦੀ ਚੱਕੀ ਨੀ ਰਾਣੀਏ
ਕਿਥੋਂ ਲਿਆਂਦਾ ਹੱਥਾ।
ਧੁਰੋਂ ਲਾਹੌਰੋਂ ਚੱਕੀ ਲਿਆਂਦੀ
ਪਟਿਆਲਿਉਂ ਲਿਆਂਦਾ ਹੱਥਾ।

ਇਸ ਦਿਨ ਤੋਂ ਬਾਅਦ ਵਰ ਤੇ ਕੰਨਿਆ ਨੂੰ ਆਪਣੇ ਘਰ ਤੋਂ ਬਾਹਰ ਪੈਰ ਨਹੀਂ ਕੱਢਣ ਦਿੱਤਾ ਜਾਦਾ। ਘਰ ਵਿਚ ਵੀ ਉਸ ਨੂੰ ਇਕੱਲਾ ਨਹੀ ਛੱਡਿਆ ਜਾਂਦਾ। ਵਰ ਨਾਲ ਉਸ ਦਾ ਕੋਈ ਜਿਗਰੀ ਦੋਸਤ, ਜਿਸ ਨੂੰ 'ਸਬਾਲਾ' ਕਹਿੰਦੇ ਹਨ, ਅਤੇ ਕੰਨਿਆਂ ਨਾਲ ਉਸ ਦੀ ਕੋਈ ਸਹੇਲੀ, ਜਿਸ ਨੂੰ 'ਸਬਾਲੀ' ਕਿਹਾ ਜਾਂਦਾ ਹੈ, ਹਰ ਵੇਲੇ ਪਰਛਾਵੇਂ ਵਾਂਗ ਰਹਿੰਦੇ ਹਨ। ਇਸ ਰੀਤ ਨੂੰ 'ਮਾਈਏਂ ਪੈਣਾ' ਕਹਿੰਦੇ ਹਨ। ਇਸ ਰੀਤ ਸਮੇਂ ਵਰ ਨੂੰ ਚੌਕੀ ਉਤੇ ਬਿਠਾ ਦਿੱਤਾ ਜਾਂਦਾ ਹੈ। ਚਾਰ ਕੁੜੀਆ ਕਿਸੇ ਪੀਲੀ ਚਾਦਰ ਦੀਆਂ ਚਾਰ ਕੰਨੀਆਂ ਫੜ ਕੇ, ਚੌਕੀ ਉਤੇ ਚੰਦੋਏ ਵਾਗ ਤਾਣ ਕੇ ਖਲੋ ਜਾਂਦੀਆਂ ਹਨ। ਕੇਂਦਰੀ ਪੰਜਾਬ ਵਿਚ ਇਸ ਮੌਕੇ ਉਤੇ ਵਟਣਾ ਵੀ ਮਲਿਆ ਜਾਦਾ ਹੈ, ਪਰ ਪੱਛਮੀ ਪੰਜਾਬ ਵਿਚ ਮੁੰਡੇ ਦੀ ਸੱਜੀ ਤੇ ਕੁੜੀ ਦੀ ਖੱਬੀ ਬਾਹ ਉਤੇ ਕੰਗਣਾ ਜਾ ਗਾਨਾ ਬੰਨ੍ਹਦੇ ਹਨ। ਮੌਲੀ ਦੇ ਧਾਗੇ ਨਾਲ ਕੌਡੀ, ਲੋਹੇ ਦਾ ਕੜਾ ਜਾ ਛੱਲਾ ਤੇ ਇੱਕ ਪੋਟਲੀ ਜਿਸ ਵਿਚ ਚਾਵਲਾ ਦੇ ਕੁਝ ਦਾਣੇ ਤੇ ਖੰਡ ਹੁੰਦੀ ਹੈ, ਵੀਣੀ ਉਤੇ ਬੰਨ੍ਹ ਦਿਤੀ ਜਾਦੀ ਹੈ। ਇਸੇ ਨੂੰ 'ਕੰਙਣਾ' ਕਹਿੰਦੇ ਹਨ। ਇਹ ਇੱਕ ਤਰ੍ਹਾ ਦਾ ਜੰਤਰ ਹੈ, ਜੋ ਵਿਆਹ ਦੇ ਦਿਨਾਂ ਵਿਚ ਵਰ ਤੇ ਕੰਨਿਆਂ ਦੀ ਪ੍ਰੇਤ ਰੂਹਾ ਤੇ ਚੰਦਰੀ ਨਜ਼ਰ ਤੋਂ ਰੱਖਿਆ ਕਰਦਾ ਹੈ। ਇਹ ਰੀਤ ਦੋਹਾ ਘਰਾਂ ਵਿਚ ਕੀਤੀ ਜਾਦੀ ਹੈ।

ਲਗਨ ਤੋਂ ਇੱਕ ਦਿਨ ਪਹਿਲਾਂ ਜਾਂ ਉਸੇ ਦਿਨ ਵਟਣਾ ਮਲਣ ਦੀ ਰੀਤ ਕੀਤੀ ਜਾਂਦੀ ਹੈ। ਵਰ ਨੂੰ ਇੱਕ ਚੌਕੀ ਉਤੇ ਬਿਠਾ ਦਿੱਤਾ ਜਾਂਦਾ ਹੈ ਅਤੇ ਚਾਰ ਕੁੜੀਆਂ ਪੀਲੀ ਜਾਂ ਸੂਹੀ ਚਾਦਰ ਦੀਆਂ ਚਾਰੇ ਕੰਨੀਆਂ ਚੰਦੋਏ ਵਾਂਗ ਤਾਣ ਕੇ ਖਲੋ ਜਾਂਦੀਆਂ ਹਨ। ਵਟਣਾ ਜੌਂ ਦੇ ਆਟੇ ਵਿਚ ਹਲਦੀ, ਕਚੂਰ ਤੇ ਸਰਹੋਂ ਦਾ ਤੇਲ ਮਿਲਾ ਕੇ ਬਣਾਇਆ ਜਾਂਦਾ ਹੈ। ਵਰ, ਇਸਨਾਨ ਕਰ ਕੇ ਚੌਕੀ ਤੋਂ ਉਤਰਨ ਲੱਗਿਆਂ ਸੱਤ ਠੂਠੀਆਂ ਨੂੰ, ਜੋ ਪਹਿਲਾਂ ਤੋਂ ਹੀਂ ਚੌਕੀ ਲਾਗੇ ਧਰੀਆਂ ਹੁੰਦੀਆਂ ਹਨ; ਪੈਰ ਮਾਰ ਕੇ ਭੰਨਦਾ ਹੈ। ਇਨ੍ਹਾਂ ਠੂਠੀਆਂ ਦਾ ਭੰਨਣਾ ਸੁਭ ਗਿਣਿਆ ਜਾਂਦਾ ਹੈ। ਇਸ ਪਿੱਛੋਂ ਵਰ ਨੂੰ ਨਾਨਕੇ ਕਪੜੇ ਪਹਿਨਾਏ ਜਾਂਦੇ ਹਨ। ਪੱਛਮੀ ਪੰਜਾਬ ਵਿਚ ਵੱਟਣਾ ਕੇਵਲ ਇਕੋ ਦਿਨ ਮਲਿਆ ਜਾਂਦਾ ਹੈ, ਪਰ ਕੇਂਦਰੀ ਪੰਜਾਬ ਵਿਚ ਮਾਈਏਂ ਵਾਲੇ ਦਿਨ ਤੋਂ ਸ਼ੁਰੂ ਕਰ ਕੇ ਵਿਆਹ ਦੇ ਦਿਨ ਤਕ ਹਰ ਰੋਜ਼ ਵਟਣਾ ਮਲਦੇ ਹਨ। ਇਹ ਰਸਮ ਦੋਹਾਂ ਘਰਾਂ ਵਿਚ ਕੀਤੀ ਜਾਂਦੀ ਹੈ। ਵਟਣੇ ਸਮੇਂ ਤੀਵੀਂਆਂ ਵਟਣੇ ਦੇ ਗੀਤ ਗਾਉਂਦੀਆਂ ਹਨ :

ਵਟਣਾ ਮੈਂ ਨਹੀ ਮਲਣਾ, ਸ਼ਾਵਾ।
ਕਿਉਂ ਕੁੜੀਏ, ਤੂੰ ਕਿਉਂ ਨਹੀਂ ਮਲਦੀ, ਸ਼ਾਵਾ।

ਦਾਦੇ ਦੀ ਸਹੁੰ, ਬਾਬੇ ਦੀ ਸਹੁੰ, ਤੇਰੀ ਸਹੁੰ ਨਾ ਮਲਦੀ, ਸ਼ਾਵਾ।
ਲੋਕਾ ਦੀ ਬਦਨਾਮੀ ਕੋਲੋਂ ਅੰਦਰੋਂ ਅੰਦਰੀਂ ਡਰਦੀ, ਸ਼ਾਵਾ।
ਵਟਣਾ ਮੈਂ ਨਾ ਮਲਦੀ।
ਇੱਕ ਵਟਣਾ, ਦੂਜਾ ਜਵਾਂ ਦਾ ਆਟਾ, ਪੀਠਾ ਚੱਕੀ ਭਲੇਰੀ, ਸ਼ਾਵਾ।
ਜਾਂ ਵਟਣੇ ਦਾ ਵੇਲਾ ਹੋਇਆ ਝੁੱਲ ਪਈ ਹਨੇਰੀ, ਸ਼ਾਵਾ।
ਵਟਣਾ ਮੈਂ ਨਾ ਮਲਦੀ।
ਬਾਬਲਾ ਵਰ ਕਿਹਾ ਦਿੱਤਾ ਈ, ਲੰਮਾ ਲੰਮ-ਸਲੰਮਾ, ਸਾਵਾ।
ਇੱਕ ਮੰਜੀ ਤੇ ਸਿਰ ਰੱਖਦਾ, ਦੂਜੀ ਮੰਜੀ ਤੇ ਟੰਗਾਂ, ਸ਼ਾਵਾ।
ਵਟਣਾ ਮੈਂ ਨਾ ਮਲਦੀ।
ਬਾਬਲਾ ਵਰ ਕਿਹਾ ਦਿੱਤਾ ਈ, ਮਧਰਾ ਮੈਂ ਨਾ ਭਾਵੇ, ਸਾਵਾ।
ਚੜ੍ਹ ਕੋਠੇ ਤੇ ਦੇਖਣ ਲੱਗੀ ਗੀਟਾ ਰਿੜ੍ਹਦਾ ਆਵੇ, ਸ਼ਾਵਾ।
ਵਟਣਾ ਮੈਂ ਨਾ ਮਲਦੀ।
ਬਾਬਲਾ ਵਰ ਕਿਹਾ ਦਿੱਤਾ ਈ, ਕਾਲਾ ਮੈਂ ਨਾ ਭਾਵੇ, ਸਾਵਾ।
ਚੜ੍ਹ ਕੋਠੇ ਤੇ ਵੇਖਣ ਲੱਗੀ, ਸਾਵਣ ਦੀ ਘਟ ਆਵੇ, ਸਾਵਾ।
ਵਟਣਾ ਮੈਂ ਨਾ ਮਲਦੀ।
ਬਾਬਲ ਵਰ ਕਿਹਾ ਦਿੱਤਾ ਈ, ਮੈਂ ਨਾ ਮੇਰੇ ਜੇਹਾ, ਸਾਵਾ।
ਦਸ ਪਕਾਵਾਂ, ਵੀਹ ਪਕਾਵਾ, ਟੁਕਰ ਨਾ ਰਹਿੰਦਾ ਬੇਹਾ ਸਾਵਾ।
ਵਟਣਾ ਮੈਂ ਨਾ ਮਲਦੀ।
ਬਾਬਲ ਵਰ ਕਿਹਾ ਦਿੱਤਾ ਈ, ਮੈਂ ਨਾ ਮੇਰਾ ਹਾਣੀ, ਸਾਵਾ।
ਜੀਂਦਿਆਂ ਦੀਆਂ ਹੱਡੀਆਂ ਸਾੜੇ, ਮੋਇਆਂ ਨਾ ਦੇਂਦਾ ਪਾਣੀ ਸਾਵਾ।
ਵਟਣਾ ਮੈਂ ਨਾ ਮਲਦੀ, ਸ਼ਾਵਾ।

ਲਗਨ ਦੇ ਦਿਨ ਤੋ ਪਹਿਲੀ ਸ਼ਾਮ ਨੂੰ 'ਮਹਿੰਦੀ ਦੀ ਰਾਤ' ਕਿਹਾ ਜਾਂਦਾ ਹੈ। ਵਰ ਨੂੰ ਕਿਸੇ ਦੀਵਾਰ ਦੇ ਨੇੜੇ, ਚੌਕੀ ਉਤੇ ਪੂਰਬ ਦਿਸ਼ਾ ਵਲ ਮੂੰਹ ਕਰਾ ਕੇ ਬਿਠਾ ਦਿੱਤਾ ਜਾਂਦਾ ਹੈ। ਫ਼ਿਰ ਤੀਵੀਆਂ ਗੀਤ ਗਾਉਂਦੀਆਂ ਹੋਈਆਂ ਮਹਿੰਦੀ ਨੂੰ ਘੋਲ ਕੇ ਉਸ ਦੇ ਹੱਥਾ ਤੇ ਲਗਾਂਦੀਆਂ ਹਨ। ਵਰ ਆਪਣੇ ਦੋਵੇਂ ਹੱਥ ਪਿੱਛੇ ਵਲ ਉੱਚੇ ਕਰ ਕੇ ਕੰਧ ਨਾਲ ਛਾਪਾ ਲਾਉਂਦਾ ਹੈ, ਇਹ ਛਾਪਾ ਵਿਆਹ ਤੋਂ ਬਾਅਦ ਵੀ ਕਈ ਵਰ੍ਹਿਆਂ ਤਕ ਕੰਧ ਉਤੇ ਲੱਗਾ ਰਹਿੰਦਾ ਹੈ। ਇਸ ਰੀਤ ਪਿੱਛੋਂ ਘਰ ਦੀਆਂ ਬਾਕੀ ਤੀਵੀਆ ਆਪਣੇ ਹੱਥਾਂ ਉਤੇ ਮਹਿੰਦੀ ਲਗਾਂਦੀਆ ਹਨ। ਇਸੇ ਤਰ੍ਹਾ ਦੀ ਰੀਤ ਕੰਨਿਆਂ ਦੇ ਘਰ ਵੀ ਕੀਤੀ ਜਾਂਦੀ ਹੈ। ਇਸ ਵੇਲੇ ਜੋ ਗੀਤ ਗਾਏ ਜਾਂਦੇ ਹਨ, ਉਨ੍ਹਾ ਨੂੰ 'ਮਹਿੰਦੀ ਦੇ ਗੀਤ' ਕਿਹਾ ਜਾਂਦਾ ਹੈ।

ਕਈ ਜਾਤਾਂ ਵਿਚ, ਲਗਨ ਵੇਲੇ, ਵਰ ਨਾਨਕੀ ਪੁਸ਼ਾਕ ਪਹਿਨਦਾ ਹੈ, ਪਰ ਕਈਆਂ ਵਿਚ ਇਸ ਬਾਰੇ ਕੋਈ ਬੰਧਨ ਨਹੀਂ। ਕੇਂਦਰੀ ਪੰਜਾਬ ਵਿਚ ਪਗੜੀ ਤੇ ਪਟਕੇ ਦਾ ਰੰਗ ਪੀਲਾ ਹੁੰਦਾ ਹੈ। ਖੱਤਰੀਆਂ ਵਿਚ ਪਗੜੀ ਕੇਸਰੀ ਰੰਗ ਦੀ ਬੰਨ੍ਹੀ ਜਾਂਦੀ ਹੈ। ਪੁਸ਼ਾਕ ਪਹਿਨਣ ਪਿੱਛੋਂ, ਮੁੰਡੇ ਦੀਆ ਭੈਣਾਂ, ਮੁੰਡੇ ਦੇ ਸਿਰ ਉਤੇ ਤਿੱਲੇ ਦੀਆਂ ਤਾਰਾ ਵਾਲਾ ਸਿਹਰਾ ਅਤੇ ਮੁਕਟ ਬੰਨ੍ਹਦੀਆਂ ਹਨ। ਇਸ ਸ਼ੁਭ ਮੌਕੇ ਉਤੇ 'ਸਿਹਰੇ ਦੇ ਗੀਤ' ਗਾਏ ਜਾਦੇ ਹਨ।

ਜਦੋਂ ਦੂਲ੍ਹਾ ਘੋੜੀ 'ਤੇ ਚੜ੍ਹਦਾ ਹੈ, ਤਾਂ ਵੱਡੀ ਭਰਜਾਈ ਉਸ ਦੀਆਂ ਅੱਖਾਂ ਵਿਚ ਸੁਰਮਾ ਪਾਉਂਦੀ ਹੈ। ਘੋੜੀ ਦੀਆਂ ਵਾਗਾਂ ਗੁੰਦਦੀਆਂ ਤੇ ਕਿਸੇ ਟੋਕਰੀ ਜਾਂ ਥਾਲ ਵਿਚ ਛੋਲਿਆਂ ਦੀ ਦਾਲ ਪਾ ਕੇ ਘੋੜੀ ਨੂੰ ਚਰਾਂਦੀਆਂ ਹਨ। ਇਨ੍ਹਾਂ ਸ਼ਗਣਾ ਵੇਲੇ ਭੈਣਾਂ ਤੇ ਭਰਜਾਈਆਂ ਗੀਤ ਗਾਂਦੀਆਂ ਹਨ ਤੇ ਦੂਲ੍ਹਾ ਸਗਨ ਵਜੋਂ, ਉਨ੍ਹਾਂ ਨੂੰ ਕੁਝ ਨਕਦ ਰੁਪਏ ਦੇਂਦਾ ਹੈ।

ਜਦੋਂ ਜੰਞ ਤੁਰਦੀ ਹੈ, ਤਾ ਰਾਹ ਵਿਚ ਦੂਲ੍ਹਾ 'ਜੰਡੀ ਵੱਢਣ' ਦੀ ਰੀਤ ਕਰਦਾ ਹੈ। ਗਲ ਵਿਚ ਪਈ ਤਲਵਾਰ ਨਾਲ, ਉਹ ਕਿਸੇ ਜੰਡੀ ਦੇ ਰੁੱਖ ਨਾਲੋਂ ਕੁਝ ਟਹਿਣੀਆਂ ਰਸਮੀ ਤੌਰ ਉਤੇ ਵੱਢਦਾ ਹੈ। ਇਹ ਵਿਜੈ ਦਾ ਸ਼ਗਣ ਹੈ। ਇਸ ਰੀਤ ਪਿੱਛੋਂ, ਜੱਟਾਂ ਵਿਚ ਦੂਲ੍ਹਾ ਜਠੇਰਿਆਂ ਨੂੰ ਮੱਥਾ ਟੇਕਦਾ ਹੈ।

ਜਦ ਜੰਞ ਕੁੜੀ ਵਾਲਿਆਂ ਦੇ ਘਰ ਪਹੁੰਚਦੀ ਹੈ ਤੇ ਗਲੀ ਵਿਚ ਸਵਾਗਤ ਲਈ ਬਣੇ ਦਰਵਾਜ਼ੇ ਅੱਗੇ ਰੁਕ ਜਾਂਦੀ ਹੈ। ਇਥੇ ਹੀ ਮਿਲਣੀ ਦੀ ਰਸਮ ਕੀਤੀ ਜਾਂਦੀ ਹੈ। ਜੇ ਬਰਾਤ ਕਿਸੇ ਪਿੰਡ ਜਾਣੀ ਹੋਵੇ, ਤਾਂ ਪਿੰਡ ਪਹੁੰਚਣ ਉਤੇ, ਪੰਚਾਇਤ ਉਸ ਦਾ ਸਵਾਗਤ ਕਰਦੀ ਹੈ। ਮਿਲਣੀ ਦੀ ਰਸਮ ਬਾਅਦ ਵਿਚ ਡੇਰੇ ਜਾਂ ਪਿੰਡ ਦੇ ਵੱਡੇ ਦਰਵਾਜ਼ੇ ਅੱਗੇ ਕੀਤੀ ਜਾਂਦੀ ਹੈ। ਮਿਲਣੀ ਕਰਨ ਵੇਲੇ ਦੋਹਾਂ ਧਿਰਾਂ ਦੇ ਰਿਸ਼ਤੇਦਾਰਾਂ ਬਰਾਬਰ ਦੇ ਸਾਕਾਂ ਨੂੰ ਜੱਫ਼ੀਆਂ ਪਾ ਕੇ ਮਿਲਦੇ ਤੇ ਇੱਕ ਦੂਜੇ ਦੇ ਗਲੇ ਵਿਚ ਫੁੱਲਾਂ ਦਾ ਹਾਰ ਪਾਉਂਦੇ ਹਨ। ਵਰ ਤੇ ਕੰਨਿਆਂ ਦੋਹਾਂ ਦੇ ਪਿਓ ਜਾਂ ਵਡਿੱਕੇ ਇੱਕ ਦੂਜੇ ਨੂੰ ਗਲਵਕੜੀ ਪਾ ਕੇ ਮਿਲਦੇ ਹਨ। ਕੰਨਿਆਂ ਦੀ ਧਿਰ ਦਾ, ਵਰ ਦੀ ਧਿਰ ਨੂੰ, ਸ਼ਗਣ ਵਜੋਂ ਥਾਲ ਵਿਚ ਕੁਝ ਮਠਿਆਈ ਤੇ ਰੁਪਏ ਦੇਂਦਾ ਹੈ, ਕਈਆਂ ਵਿਚ ਮਿਲਣੀ ਵੇਲੇ ਕਪੜੇ ਜਾਂ ਪਗੜੀ ਦੇਣ ਦਾ ਰਵਾਜ ਹੈ।

ਮਿਲਣੀ ਵੇਲੇ ਕੰਨਿਆ ਪੱਖ ਦੀਆਂ ਤੀਵੀਂਆਂ ਤੇ ਮੇਲਣਾਂ ਬਰਾਤੀਆਂ ਨੂੰ ਸਿਠਣੀਆਂ ਦੇਂਦੀਆਂ ਹਨ। ਸਿਠਣੀਆਂ ਵਿਚ ਹਾਸਾ ਠੱਠਾ ਤੇ ਮਸ਼ਕਰੀ ਹੁੰਦੀ ਹੈ ਜਾਂ ਫ਼ਿਰ ਵਰ ਦੇ ਧਿਰ ਦੀ ਕਿਸੇ ਕਮਜ਼ੋਰੀ ਦਾ ਮਜ਼ਾਕ ਉਡਾਇਆ ਹੁੰਦਾ ਹੈ। ਇਨ੍ਹਾਂ ਗੀਤਾਂ ਦਾ ਕੋਈ ਬੁਰਾ ਨਹੀਂ ਮਨਾਂਦਾ।

ਮਿਲਣੀ ਪਿੱਛੋਂ, ਸ਼ਹਿਰਾਂ ਵਿਚ ਤਾਂ ਬਰਾਤ ਖਾਣੇ ਲਈ ਬੈਠ ਜਾਂਦੀ ਹੈ, ਪਰ ਪਿੰਡਾਂ ਵਿਚ, ਜੇ ਖਾਣਾ ਖਾਣ ਦਾ ਸਮਾਂ ਹੋਵੇ, ਤਾਂ ਬਰਾਤ ਡੇਰੇ ਜਾ ਕੇ ਅਰਾਮ ਕਰਦੀ ਹੈ। ਦੂਲ੍ਹੇ ਨੂੰ ਕੰਨਿਆਂ ਪੱਖ ਵਾਲੇ ਆਪਣੇ ਘਰ ਲੈ ਜਾਂਦੇ ਹਨ। ਘਰ ਦੇ ਮੋਹਰਲੇ ਦਰਵਾਜ਼ੇ ਉਤੇ ਵੀ ਕੁਝ ਰੀਤਾਂ ਕੀਤੀਆਂ ਜਾਂਦੀਆਂ ਹਨ, ਜਿਨ੍ਹਾਂ ਵਿਚ ਇੱਕ ਰੀਤ 'ਛਾਨਣੀ ਦੀਵੇ' ਦੀ ਹੈ। ਦਰਵਾਜ਼ੇ ਦੀ ਉਪਰਲੀ ਬਾਹੀ ਨਾਲ ਇੱਕ ਛਾਨਣੀ ਬੰਨ੍ਹ ਕੇ ਉਸ ਵਿਚ ਦੀਵਾ ਰੱਖ ਦਿੱਤਾ ਜਾਂਦਾ ਹੈ। ਦੂਲ੍ਹਾ ਛੱਟੀ ਨਾਲ ਦੀਵੇ ਨੂੰ ਛਾਣਨੀ ਵਿਚੋਂ ਚੁੱਕਦਾ ਹੈ, ਇਹ ਬੜੀ ਔਖੀ ਰੀਤ ਹੈ ਦੂਲ੍ਹੇ ਨੇ ਪਹਿਲਾਂ ਘਰ ਅਭਿਆਸ ਕੀਤਾ ਹੁੰਦਾ ਹੈ। ਕਈ ਖੱਤਰੀਆਂ ਤੇ ਅਰੋੜਿਆਂ ਦੀਆਂ ਗੋਤਾਂ ਵਿਚ ਇਸ ਮੌਕੇ ਉਤੇ, 'ਕਪਾਹ ਫੁਟੀਂ' ਦੀ ਰੀਤ ਵੀ ਕੀਤੀ ਜਾਂਦੀ ਹੈ। ਕੁੜੀ ਦਾ ਪਿਓ ਕਪਾਹ ਦੀ ਫੁਟੀ ਸੱਤ ਵਾਰ ਕੰਨਿਆਂ ਦੇ ਸਿਰ ਉਤੇ ਰੱਖਦਾ ਹੈ ਅਤੇ ਦੂਲ੍ਹਾ ਹਰ ਵਾਰ ਛੱਟੀ ਨਾਲ ਫੁਟੀ ਨੂੰ ਕੰਨਿਆਂ ਦੇ ਸਿਰ ਤੋਂ ਪਰ੍ਹੇ ਸੁੱਟ ਦੇਂਦਾ ਹੈ। ਇਸ ਰੀਤ ਦਾ ਭਾਵ ਇਹ ਹੈ ਕਿ ਸੱਤਾਂ ਗੁਨਾਹਾਂ ਦੇ ਬਾਵਜੂਦ ਵੀ ਵਰ ਕੰਨਿਆ ਨੂੰ ਵਿਆਹੁਣ ਲਈ ਤਿਆਰ ਹੈ। ਕੁਝ ਖੱਤਰੀਆਂ ਵਿਚ ਇਹ ਰਸਮ 'ਛੰਦਲੀਆਂ' ਉਤੇ ਕੀਤੀ ਜਾਂਦੀ ਹੈ, ਜਿਥੇ ਕੰਨਿਆਂ, ਤਿੰਨ ਕੁੰਭ ਕੋਲ ਧਰ ਕੇ ਸਹੇਲੀਆਂ ਨਾਲ ਬੈਠੀ ਹੁੰਦੀ ਹੈ।

ਇਨ੍ਹਾਂ ਕੁੰਭਾਂ ਉਤੇ ਚੌਮੁਖੀਏ ਦੀਵੇ ਬਲ ਰਹੇ ਹੁੰਦੇ ਹਨ। ਕਈ ਥਾਈਂ ਛੰਦਲੀਆਂ ਉਤੇ ਹੀ ਵਰ ਤੇ ਕੰਨਿਆਂ ਦੀ ਪਹਿਲੀ ਮਿਲਣੀ ਹੁੰਦੀ ਹੈ ਤੇ ਇਥੇ ਹੀ ਜੈ ਮਾਲਾ ਦੀ ਰਸਮ ਕੀਤੀ ਜਾਂਦੀ ਹੈ। ਇਨ੍ਹਾਂ ਰੀਤਾਂ ਪਿੱਛੋਂ ਦੂਲ੍ਹਾ ਛੰਦ ਬੋਲਦਾ ਹੈ।

ਹਿੰਦੂਆਂ ਵਿਚ ਲਗਨ ਦਾ ਮਹੂਰਤ ਰਾਤ ਦਾ ਹੁੰਦਾ ਹੈ। ਫ਼ੇਰੇ ਤਾਰਿਆਂ ਦੀ ਛਾਵੇਂ ਹੋਣੇ ਜ਼ਰੂਰੀ ਸਮਝੇ ਜਾਂਦੇ ਹਨ। ਘਰ ਵਿਚ ਹੀ, ਕਿਸੇ ਗੁੱਠੇ, ਚਾਰ ਬਾਂਸ ਗੱਡ ਕੇ ਵੇਦੀ ਰਚ ਲਈ ਜਾਂਦੀ ਹੈ। ਕੁੱਲ-ਪਰੋਹਤ ਆਟੇ ਨਾਲ ਚੌਕ ਪੂਰਦਾ ਹੈ। ਵਰ ਤੇ ਕੰਨਿਆ ਨੂੰ ਚੌਕ ਦੇ ਕੋਲ, ਪੂਰਬ ਦਿਸਾ ਵਲ ਮੂੰਹ ਕਰ ਕੇ ਖਾਰਿਆਂ 'ਤੇ ਬਿਠਾ ਦਿੱਤਾ ਜਾਂਦਾ ਹੈ। ਫ਼ੇਰਿਆਂ ਤੋਂ ਪਹਿਲਾਂ ਬ੍ਰਾਹਮਣ ਹ੍ਵਨ ਕਰਦਾ ਹੈ। ਦੋਹਾਂ ਧਿਰਾਂ ਦੇ ਕੁੱਲ-ਪ੍ਰੋਹਿਤ ਆਪਣੀ ਧਿਰ ਦਾ ਗੋਤਰਾਚਾਰ ਪੜ੍ਹਦੇ ਹਨ। ਇਸ ਪਿੱਛੋਂ ਕੰਨਿਆ ਦਾਨ ਦੀ ਰੀਤ ਕੀਤੀ ਜਾਂਦੀ ਹੈ। ਕੰਨਿਆ ਦਾ ਪਿਓ ਮੰਤਰਾਂ ਦਾ ਉਚਾਰਨ ਕਰਦਿਆਂ ਕੰਨਿਆ ਦਾ ਹੱਥ ਵਰ ਤੇ ਹੱਥਾਂ ਵਿਚ ਫੜਾਉਂਦਾ ਹੈ। ਫਿਰ ਵਰ ਤੇ ਕੰਨਿਆ ਦੋਵੇਂ, ਅੱਗੇ ਪਿੱਛੇ ਹੋ ਕੇ, ਅਗਨੀ ਦੁਆਲੇ ਫ਼ੇਰੇ ਲੈਂਦੇ ਹਨ। ਕਿਧਰੇ ਚਾਰ ਫ਼ੇਰਿਆ ਦੀ ਪ੍ਰਥਾ ਹੈ ਤੇ ਕਿਧਰੇ ਸੱਤਾਂ ਦੀ। ਕੁਝ ਫ਼ੇਰਿਆਂ ਵਿਚ ਵਰ ਅੱਗੇ ਹੁੰਦਾ ਹੈ ਤੇ ਕੁਝ ਵਿਚ ਕੰਨਿਆ। ਫ਼ੇਰਿਆਂ ਪਿੱਛੋਂ ਕੁੜੀ ਦਾ ਮਾਮਾ ਕੁੜੀ ਨੂੰ ਖਾਰਿਆਂ ਤੋਂ ਚੁੱਕ ਕੇ ਅੰਦਰ ਲੈ ਜਾਂਦਾ ਹੈ।

ਸਿੱਖਾਂ ਵਿਚ ਪਹਿਲਾਂ ਸਨਾਤਨੀ ਢੰਗ ਨਾਲ ਵੇਦੀ ਦੁਆਲੇ ਫ਼ੇਰੇ ਲਏ ਜਾਣ ਦੀ ਪ੍ਰਥਾ ਸੀ, ਪਰ ਸਿੰਘ ਸਭਾ ਲਹਿਰ ਵੇਲੇ ਆਨੰਦ ਕਾਰਜ ਦੀ ਰੀਤ ਪ੍ਰਚਲਤ ਹੋ ਗਈ। ਸਿੱਖਾ ਵਿਚ ਫ਼ੇਰੇ ਅੰਮ੍ਰਿਤ ਵੇਲੇ ਹੁੰਦੇ ਹਨ। ਵਰ ਤੇ ਕੰਨਿਆ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਬੈਠ ਜਾਂਦੇ ਹਨ। ਆਸਾ ਦੀ ਵਾਰ ਦੇ ਕੀਰਤਨ ਪਿੱਛੋਂ ਰਾਗੀ 'ਪਲੇ ਮੈਂ ਤੈਂਡੇ ਲਾਗੀ' ਸ਼ਬਦ ਪੜ੍ਹਦੇ ਹਨ ਅਤੇ ਕੰਨਿਆਂ ਦਾ ਪਿਓ ਕੰਨਿਆ ਦਾ ਪੱਲਾ ਵਰ ਦੇ ਹੱਥ ਫੜਾਂਦਾ ਹੈ, ਇਹੋ ਕੰਨਿਆਦਾਨ ਹੈ। ਇਸ ਪਿੱਛੋਂ ਗ੍ਰੰਥੀ ਗੁਰੂ ਗ੍ਰੰਥ ਸਾਹਿਬ ਵਿਚੋਂ ਪਹਿਲੀ ਲਾਂਵ ਦਾ ਪਾਠ ਕਰਦਾ ਹੈ। ਫ਼ਿਰ ਲਾਂਵ ਦੇ ਸਬਦ ਨੂੰ ਕੀਰਤਨੀਏ ਗਾ ਕੇ ਪੜ੍ਹਦੇ ਹਨ ਤੇ ਇਸੇ ਵਕਫ਼ੇ ਵਿਚ ਵਰ ਤੇ ਕੰਨਿਆ ਗੁਰੂ ਗ੍ਰੰਥ ਸਾਹਿਬ ਦੀ ਪਰਕਰਮਾ ਪੂਰੀ ਕਰਦੇ ਹਨ। ਇਸੇ ਤਰ੍ਹਾਂ ਚਾਰ ਲਾਵਾਂ ਪੜ੍ਹੀਆਂ ਜਾਂਦੀਆਂ ਹਨ ਤੇ ਹਰ ਵਾਰ ਵਰ ਤੇ ਕੰਨਿਆ ਗੁਰੂ ਗ੍ਰੰਥ ਸਾਹਿਬ ਦੀ ਪਰਕਰਮਾ ਕਰਦੇ ਹਨ ਤੇ ਹਜ਼ੂਰੀ ਵਿਚ ਮੱਥਾ ਟੇਕਦੇ ਹਨ।

ਫ਼ੇਰਿਆਂ ਪਿੱਛੋਂ ਦੋਵੇਂ ਧਿਰਾਂ ਭਰੀ ਬਰਾਦਰੀ ਵਿਚ ਵਰੀ ਤੇ ਦਾਜ ਦਾ ਵਿਖਾਲਾ ਕਰਦੀਆਂ ਹਨ। ਵਰੀ ਲੜਕੇ ਵਾਲੇ ਢੌਂਦੇ ਹਨ ਤੇ ਇਸ ਵਿਚ ਕੰਨਿਆਂ ਦੇ ਕਪੜੇ, ਗਹਿਣੇ ਤੇ ਹਾਰ-ਸ਼ਿੰਗਾਰ ਆਦਿ ਹੁੰਦਾ ਹੈ। ਵਰ ਪੱਖ ਵਾਲੇ ਵਰੀ ਵਿਖਾ ਕੇ ਨਾਲ ਹੀ ਵਾਪਸ ਲੈ ਜਾਂਦੇ ਹਨ। ਕੰਨਿਆ ਪੱਖ ਵਾਲੇ ਜੋ ਕਪੜੇ, ਗਹਿਣੇ ਤੇ ਵਸਤੂਆਂ ਦੇਂਦੇ ਹਨ, ਉਨ੍ਹਾਂ ਨੂੰ ਦਾਜ ਕਿਹਾ ਜਾਂਦਾ ਹੈ, ਜਿਸ ਵਿਚ ਵਰ ਕੰਨਿਆ ਦੇ ਕਪੜਿਆਂ ਤੋਂ ਬਿਨਾਂ ਕੰਨਿਆ ਦੇ ਸਹੁਰੇ ਪਰਵਾਰ ਲਈ ਵੀ ਕੁਝ ਕਪੜੇ ਹੁੰਦੇ ਹਨ। ਦਾਜ ਵਿਚ ਨਿੱਤ ਵਰਤੋਂ ਦੀਆਂ ਚੀਜ਼ਾਂ ਭਾਂਡੇ, ਪਲੰਘ, ਪੀੜ੍ਹਾ ਆਦਿ ਵੀ ਦਿੱਤੇ ਜਾਂਦੇ ਹਨ।

ਹਿੰਦੂਆਂ ਵਿਚ, ਲਾਵਾਂ ਫ਼ੇਰਿਆਂ ਤੋਂ ਪਿੱਛੋਂ, ਰਾਤ ਨੂੰ ਹੀ ਡੋਲੀ ਵਿਦਾ ਹੋ ਜਾਂਦੀ ਹੈ, ਪਰ ਸਿੱਖਾਂ ਵਿਚ ਦਿਨ ਦੇ ਤੀਜੇ ਪਹਿਰ ਕੁੜੀ ਦਾ ਮਾਮਾ ਜਾਂ ਭਰਾ ਕੁੜੀ ਨੂੰ ਡੋਲੀ ਵਿਚ ਬਿਠਾਂਦਾ ਹੈ। ਡੋਲੀ ਵਿਚ ਬੈਠਣ ਤੋਂ ਪਹਿਲਾਂ ਕੁੜੀ ਇੱਕ ਥਾਲੀ ਵਿਚੋਂ, ਜਿਸ ਵਿਚ ਪੇਵੇ 'ਤੇ ਜੌ ਰਲੇ ਹੁੰਦੇ ਹਨ, ਬੁੱਕਾਂ ਭਰ ਕੇ ਪਿੱਛੇ ਪਾਸੇ ਵਲ ਉਲਦੀ ਹੈ, ਜਿਥੇ ਉਸ

ਦੇ ਪੇਕੇ ਪਰਿਵਾਰ ਦੇ ਬੰਦੇ ਝੋਲੀ ਅੱਡ ਕੇ ਖਲੋਤੇ ਹੁੰਦੇ ਹਨ। ਇਸ ਰੀਤ ਨੂੰ 'ਘਰ ਵਧਾਣਾ' ਆਖਦੇ ਹਨ ਤੇ ਇਸ ਦਾ ਮੰਤਵ ਪੇਕੇ ਪਰਿਵਾਰ ਦਾ ਸੁੱਖ ਮੰਗਣਾ ਹੈ। ਕਈਆਂ ਗੋਤਾਂ ਵਿਚ ਕੰਨਿਆਂ ਦੀਵਾ ਬਾਲ ਕੇ ਘਰੋਂ ਜਾਂਦੀ ਹੈ, ਤਾਂ ਜੋ ਪਿੱਛੋਂ ਘਰ ਵਧੇ ਫੁੱਲੇ।

ਕੰਨਿਆ ਨੂੰ ਵਿੱਦਿਆ ਕਰਨ ਦੀ ਝਾਕੀ ਬੜੀ ਮਾਰਮਕ ਤੇ ਦਰਦ ਭਰੀ ਹੁੰਦੀ ਹੈ। ਕੰਨਿਆ ਦੇ ਸਭ ਅੰਗ-ਸਾਕਾ ਦੀਆਂ ਅੱਖਾਂ ਅੱਥਰੂਆਂ ਨਾਲ ਭਰੀਆਂ ਹੁੰਦੀਆਂ ਹਨ ਤੇ ਹਰ ਕੋਈ ਭਾਵਨਾਵਾਂ ਵਿਚ ਡੁੱਬਾ ਹੁੰਦਾ ਹੈ। ਕੰਨਿਆ ਦੀਆਂ ਪੇਕੀਆਂ 'ਡੋਲੀ ਦੇ ਗੀਤ' ਗਾ ਕੇ ਵਾਤਾਵਰਣ ਨੂੰ ਹੋਰ ਕਰੁਣਾਮਈ ਬਣਾ ਦੇਂਦੀਆਂ ਹਨ:

ਗਲੀਆਂ ਤਾਂ ਹੋਈਆਂ ਬਾਬਲ ਭੀੜੀਆਂ, ਮੈਨੂੰ ਅੰਗਣਾ ਹੋਇਆ ਪਰਦੇਸ ਵੇ,
ਸਾਭ ਬਾਬਲ ਘਰ ਆਪਣਾ, ਧੀ ਚਲੀ ਬਿਗਾਨੇ ਦੇਸ ਵੇ,
ਦੇਸਾਂ ਦਾ ਰਾਜਾ ਬਾਪ ਛੋੜਿਆ, ਮਾਂ ਮਹਿਲਾਂ ਦੀ ਰਾਣੀ ਵੇ,
ਪੱਟੀਆ ਲਿਖਦੇ ਵੀਰ ਛੱਡੇ, ਛੱਡਿਆ ਸਭ ਘਰ ਬਾਰ ਵੇ,
ਆਲੇ ਤੇ ਭੋਲੇ ਮੇਰੀਆ ਗੁੱਡੀਆਂ, ਲੱਥਾ ਨਹੀਂ ਖੇਡਣ ਦਾ ਚਾਓ ਵੇ,
ਸੱਖੀਆਂ ਸਹੇਲੀਆਂ ਵਿੱਛੜੀਆਂ, ਮੇਰੇ ਰੋਂਦੇ ਨੇ ਭੈਣ ਭਰਾਓ ਵੇ।

ਰੋਂਦੀ ਕੰਨਿਆਂ ਨੂੰ ਚੁੱਪ ਕਰਾਉਣ ਲਈ ਵਿਚੋਂ ਹੀ ਕੋਈ ਤੀਵੀਂ ਗਾ ਉਠਦੀ ਹੈ:

ਤੇਰੀ ਡੋਲੀ ਦਾ ਵਾਣ ਪੁਰਾਣਾ
ਨਾ ਰੋ ਬੇਟੀਏ, ਧੀਆਂ ਦਾ ਧਨ ਬਿਗਾਨਾ

ਦੂਲ੍ਹੇ ਦਾ ਪਿਓ ਡੋਲੀ ਤੋਂ ਚਾਦੀ ਤੇ ਤਾਂਬੇ ਦੇ ਸਿੱਕੇ ਵਾਰ ਕੇ ਸੁੱਟਦਾ ਹੈ। ਇਸ ਨੂੰ 'ਸੋਟ' ਕਹਿੰਦੇ ਹਨ।

ਕੁਝ ਜ਼ਾਤਾਂ ਵਿਚ ਡੋਲੀ ਦੇ ਨਾਲ ਨਾਇਣ ਜਾਂ ਦਾਈ ਨੂੰ ਭੇਜਣ ਦੀ ਪ੍ਰਥਾ ਹੈ। ਇਹ ਰਵਾਜ ਉਨ੍ਹਾਂ ਦਿਨਾਂ ਤੋਂ ਚਲਿਆ ਆ ਰਿਹਾ ਹੈ, ਜਦੋਂ ਕੰਨਿਆ ਨੂੰ ਛੋਟੀ ਉਮਰ ਵਿਚ ਹੀ ਵਿਆਹ ਦਿਤਾ ਜਾਂਦਾ ਸੀ ਤੇ ਉਸ ਨੂੰ ਕਿਸੇ ਜਾਣੀ ਪਛਾਣੀ ਔਰਤ ਦੇ ਸਾਥ ਦੀ ਲੋੜ ਰਹਿੰਦੀ ਸੀ। ਹੁਣ ਇਹ ਰਵਾਜ ਘਟਦਾ ਜਾ ਰਿਹਾ ਹੈ।

ਜਦੋਂ ਡੋਲੀ ਦੂਲ੍ਹੇ ਦੇ ਘਰ ਪਹੁੰਚਦੀ ਹੈ, ਤਾ ਘਰ ਦੀਆਂ ਤੀਵੀਆਂ, ਵਧਾਈ ਦੇ ਗੀਤਾ ਨਾਲ, ਉਸ ਦਾ ਸਵਾਗਤ ਕਰਦੀਆਂ ਹਨ। ਸਭ ਤੋਂ ਪਹਿਲਾਂ, ਸੱਸ ਵਹੁਟੀ ਨੂੰ ਡੋਲੀ ਵਿਚ ਬੈਠਿਆਂ ਹੀ ਲਾਲ ਖੰਮ੍ਹਣੀ ਵਿਚ ਬੱਧੀ, ਗੁੜ ਦੀ ਭੇਲੀ ਦੇਂਦੀ ਹੈ ਤੇ ਉਸ ਦਾ ਮੂੰਹ ਮਿੱਠਾ ਕਰਦੀ ਹੈ। ਫ਼ਿਰ ਉਸ ਨੂੰ ਰਸਮੀ ਢੰਗ ਨਾਲ ਡੋਲੀ ਤੋਂ ਉਤਾਰ ਕੇ ਘਰ ਦੇ ਅੰਦਰ ਲਿਜਾਇਆ ਜਾਂਦਾ ਹੈ, ਦਲ੍ਹੀਜ਼ ਟੱਪਣ ਤੋਂ ਪਹਿਲਾਂ ਤੇਲ ਚੋਇਆ ਜਾਂਦਾ ਹੈ। ਫ਼ਿਰ 'ਪਾਣੀ ਵਾਰਣ' ਦੀ ਰੀਤ ਕੀਤੀ ਜਾਂਦੀ ਹੈ। ਕਿਸੇ ਮੋਕਲੇ ਭਾਂਡੇ ਵਿਚ ਕੱਚੀ ਲੱਸੀ ਘੋਲ ਲਈ ਜਾਂਦੀ ਹੈ। ਵਹੁਟੀ ਦੀ ਸੱਸ, ਨਨਾਣਾਂ ਤੇ ਜਠਾਣੀਆਂ, ਵਾਰੋ ਵਾਰੀ ਦਰਜੇ ਅਨੁਸਾਰ ਵਹੁਟੀ ਦੇ ਸਿਰ ਤੋਂ ਤਿੰਨ ਤਿੰਨ ਵਾਰ, ਪਾਣੀ ਵਾਰ ਕੇ ਪੀਣ ਦਾ ਸਵਾਂਗ ਭਰਦੀਆਂ ਹਨ। ਹਰ ਵਾਰ ਜਦੋਂ ਕੋਈ ਤੀਵੀਂ ਪਾਣੀ ਵਾਰ ਕੇ ਗੜਵੀ ਮੂੰਹ ਦੇ ਨੇੜੇ ਲਿਜਾਂਦੀ ਹੈ, ਤਾਂ ਦੂਲ੍ਹਾ ਹੱਥ ਵਧਾ ਕੇ, ਉਸ ਨੂੰ ਪੀਣੋਂ ਰੋਕ ਲੈਂਦਾ ਹੈ। ਇਸ ਰੀਤ ਪਿੱਛੇ ਇਹ ਵਿਸ਼ਵਾਸ ਹੈ ਕਿ ਸੱਸ ਤੇ ਘਰ ਦੀਆਂ ਹੋਰ ਤੀਵੀਆਂ ਵਹੁਟੀ ਦੀਆਂ ਸਾਰੀਆਂ ਬਲਾਵਾਂ ਦੂਰ ਰੱਖਣ ਤੇ ਖ਼ੁਦ ਦੁੱਖ ਝਾਘਣ ਲਈ ਤਿਆਰ ਹਨ। ਇਸ ਰੀਤ ਸਮੇਂ ਗੀਤ ਵੀ ਗਾਏ ਜਾਦੇ ਹਨ:

ਜੇ ਤੂੰ ਆਂਦੜੀ, ਵੇ ਮਲਾ।

ਪਾਰੇ ਦੀ ਕਵਾਰ
ਮਾਊ ਪਾਣੀ ਪੀਤਾ ਵਾਰ
ਭਾਬੀ ਇਕ ਨਨਾਣਾਂ ਚਾਰ
ਬੁਰਕੀਆਂ ਦੇਂਦੀਆਂ ਵਾਰੋ ਵਾਰ।

ਇਸ ਰੀਤ ਪਿੱਛੋਂ ਨਵੀਂ ਵਹੁਟੀ ਨੂੰ, ਘਰ ਵਿਚ ਕਿਸੇ ਸਜੀ ਤੇ ਸਿੰਗਾਰੀ ਹੋਈ ਥਾਂ, ਪੀਹੜੇ ਉਤੇ ਬਿਠਾ ਦਿੱਤਾ ਜਾਂਦਾ ਹੈ। ਦੂਲ੍ਹਾ ਵੀ ਉਸ ਦੇ ਕੋਲ ਬੈਠ ਜਾਂਦਾ ਹੈ। ਅੰਗ-ਸਾਕ ਸਗਨ ਵਜੋਂ ਵਹੁਟੀ ਨੂੰ ਕੁਝ ਰੁਪਏ ਦੇਂਦੇ ਹਨ। ਵਹੁਟੀ ਵੱਡਿਆਂ ਨੂੰ ਮੱਥੇ ਟੇਕਦੀ ਤੇ ਬਰਾਬਰ ਦਿਆਂ ਅੱਗੇ ਹੱਥ ਜੋੜਦੀ ਹੈ।

ਵਿਆਹ ਨਾਲ ਸੰਬੰਧਿਤ ਰੀਤਾਂ ਰਸਮਾਂ ਦਾ ਚੱਕਰ ਬੜਾ ਲੰਮਾ ਤੇ ਰੋਚਕ ਹੈ। ਇਸੇ ਜਾਂ ਅਗਲੇ ਦਿਨ ਕਈ ਹੋਰ ਰੀਤਾਂ 'ਕੰਙਣਾ ਖੇਡਣਾ,' 'ਛਿੱਟੀਆਂ ਖੇਡਣਾਂ' ਤੇ 'ਗੋਤ ਕੁਨਾਲਾਂ' ਆਦਿ ਕੀਤੀਆ ਜਾਂਦੀਆਂ ਹਨ। ਕੰਙਣਾ ਖੇਡਣ ਲੱਗਿਆਂ, ਇੱਕ ਪਰਾਤ ਵਿਚ ਚਾਵਲ ਤੇ ਹਲਦੀ ਨੂੰ ਪਾਣੀ ਵਿਚ ਘੋਲ ਲਿਆ ਜਾਂਦਾ ਹੈ। ਫ਼ਿਰ ਇਸ ਵਿਚ ਇਕ ਕੰਙਣ ਜਾ ਮੁੰਦਰੀ ਸੁੱਟ ਦਿਤੀ ਜਾਦੀ ਹੈ, ਜਿਸ ਨੂੰ ਲਾੜਾ ਤੇ ਵਹੁਟੀ ਦੋਵੇਂ ਉਂਗਲਾ ਨਾਲ ਟਟੋਲਦੇ ਤੇ ਇੱਕ ਦੂਜੇ ਤੋਂ ਖੋਹ ਖਿੰਜ ਵੀ ਕਰਦੇ ਹਨ। ਕਹਿੰਦੇ ਹਨ, ਜਿਸ ਦੇ ਹੱਥ ਕੰਙਣ ਆ ਜਾਵੇ, ਉਸ ਦਾ ਜੀਵਨ ਭਰ ਪਲੜਾ ਭਾਰੀ ਰਹਿੰਦਾ ਹੈ। ਇਹ ਖੇਡ ਤਿੰਨ ਵਾਰ ਖੇਡੀ ਜਾਂਦੀ ਹੈ।

'ਛੱਟੀਆ ਖੇਡਣ' ਦੀ ਰੀਤ, ਆਮ ਤੌਰ ਉਤੇ, ਡੋਲੀ ਆਉਣ ਤੋਂ ਅਗਲੇ ਦਿਨ ਕੀਤੀ ਜਾਂਦੀ ਹੈ। ਇਸ ਖੇਡ ਸਮੇਂ, ਪਹਿਲਾਂ ਦੂਲ੍ਹੇ ਦੇ ਦੁਪੱਟੇ ਤੇ ਵਹੁਟੀ ਦੀ ਚੁੰਨੀ ਦੇ ਪੱਲੇ ਨੂੰ ਗੰਢ ਮਾਰ ਕੇ, ਅਥਵਾ ਅੱਗੇ ਲਾੜਾ ਤੇ ਪਿੱਛੇ ਵਹੁਟੀ ਨੂੰ ਟੋਰ ਕੇ, ਜਠੇਰਿਆ ਜਾਂ ਸੱਤੀਆ ਦੀ ਪੂਜਾ ਕੀਤੀ ਜਾਦੀ ਹੈ। ਇਸ ਪਿੱਛੋਂ ਦੂਲ੍ਹਾ ਤੇ ਵਹੁਟੀ ਛੱਟੀਆਂ ਖੇਡਦੇ ਹਨ। ਦੋਵੇਂ ਹੱਥਾਂ ਵਿਚ ਛੱਟੀਆਂ ਲੈ ਕੇ ਇੱਕ ਦੂਜੇ ਨੂੰ ਸੱਤ ਵਾਰ ਮਾਰਦੇ ਹਨ। ਲੋਕਾਂ ਦਾ ਵਿਸ਼ਵਾਸ ਹੈ ਕਿ ਇਸ ਤਰ੍ਹਾਂ ਕਰਨ ਨਾਲ ਸੋਤ ਉਤਰ ਜਾਦੀ ਹੈ।

'ਗੋਤ ਕੁਨਾਲਾ' ਦੀ ਰੀਤ ਬੜੀ ਸਧਾਰਣ ਜਿਹੀ ਹੈ। ਦੂਲ੍ਹੇ, ਦੀ ਗੋਤ ਦੀਆਂ ਤੀਵੀਆਂ ਨਵੀਂ ਵਹੁਟੀ ਨਾਲ ਬੈਠ ਕੇ ਇਕੋ ਭਾਂਡੇ ਵਿਚ ਖਾਣਾ ਖਾਂਦੀਆਂ ਹਨ। ਤੀਵੀਆਂ ਵਹੁਟੀ ਦੇ ਮੂੰਹ ਵਿਚ ਤੇ ਵਹੁਟੀ ਉਨ੍ਹਾਂ ਸਭਨਾਂ ਦੇ ਮੂੰਹ ਵਿਚ ਬੁਰਕੀਆਂ ਪਾਉਂਦੀ ਹੈ। ਇਸ ਦਾ ਮੰਤਵ ਨਵੀਂ ਵਿਆਹੀ ਕੁੜੀ ਨੂੰ ਆਪਣੀ ਜਾਤ-ਬਰਾਦਰੀ ਵਿਚ ਰਲਾਣਾ ਅਥਵਾ ਰੋਟੀ ਦੀ ਸਾਂਝ ਕਾਇਮ ਕਰਨੀ ਹੁੰਦਾ ਹੈ।

ਜਦੋਂ ਸਹੁਰੇ ਘਰ ਸਭ ਰਸਮਾਂ ਰੀਤਾਂ ਪੂਰੀਆਂ ਹੋ ਜਾਂਦੀਆਂ ਹਨ, ਤਾਂ ਵਹੁਟੀ ਆਪਣੇ ਪਤੀ ਨਾਲ ਪੇਕੇ ਘਰ ਪਹਿਲਾ ਫ਼ੇਰਾ ਪਾਣ ਲਈ ਜਾਂਦੀ ਹੈ। ਵਾਪਸ ਆਉਣ ਵੇਲੇ ਵਹੁਟੀ ਦੇ ਮਾਪੇ, ਵਿਤ ਮੁਜਬ, ਧੀ ਜਵਾਈ ਦੋਹਾਂ ਨੂੰ ਹੀ ਕਪੜੇ ਤੇ ਕੁਝ ਨਕਦੀ ਦੇਂਦੇ ਹਨ। ਪਹਿਲਿਆਂ ਵਿਚ ਜਦੋਂ ਬੱਚੇ ਛੋਟੀ ਉਮਰ ਵਿਚ ਵਿਆਹ ਦਿੱਤੇ ਜਾਂਦੇ ਸਨ, ਤਾਂ ਫ਼ੇਰੇ ਪਿੱਛੋਂ ਵਹੁਟੀ ਲੰਮੇ ਸਮੇਂ ਤਕ, ਪੇਕੇ ਘਰ ਹੀ ਰਹਿੰਦੀ ਸੀ ਤੇ ਉਮਰ ਅਨੁਸਾਰ ਤੀਜੇ, ਪੰਜਵੇਂ, ਸੱਤਵੇਂ, ਨਾਵੇਂ ਜਾਂ ਗਿਆਰ੍ਹਵੇਂ ਵਰ੍ਹੇ ਉਸ ਦਾ ਮੁਕਲਾਵਾ ਤੋਰਿਆ ਜਾਂਦਾ ਸੀ। ਮੁਕਲਾਵੇ ਵੇਲੇ ਕੁੜੀ ਦੇ ਮਾਪੇ ਕਪੜੇ, ਗਹਿਣੇ ਤੇ ਨਿੱਤ ਵਰਤੋਂ ਦੀਆਂ ਕਈ ਚੀਜ਼ਾਂ ਦਿਆ ਕਰਦੇ ਸਨ।

ਸੰਜੋਗ ਭਾਵੇਂ ਧੁਰੋਂ ਲਿਖੇ ਜਾਂਦੇ ਹਨ, ਪਰ ਇਸ ਨੂੰ ਰੂਪ ਬੰਦਾ ਆਪ ਹੀ ਦੇਂਦਾ ਹੈ।

ਸੋ, ਵਿਆਹ ਕਈ ਤਰ੍ਹਾ ਦੇ ਹੁੰਦੇ ਹਨ। ਸਭ ਤੋਂ ਉੱਚੇ ਦਰਜੇ ਦਾ ਵਿਆਹ 'ਪੁੰਨ' ਦਾ ਹੈ, ਜਿਸ ਵਿਚ ਕੰਨਿਆ ਦੇ ਮਾਪੇ ਵਰ ਪੱਖ ਵਾਲਿਆ ਤੋਂ ਕੋਈ ਵੀ ਰਕਮ ਕਿਸੇ ਰੂਪ ਵਿਚ ਨਹੀਂ ਲੈਂਦੇ। ਦੂਜਾ ਵਿਆਹ 'ਦੁਆਨੀਂ' ਦਾ ਹੈ, ਜੋ ਇੱਕ ਤਰ੍ਹਾਂ ਦਾ ਸਮਝੌਤਾ ਹੁੰਦਾ ਹੈ, ਜਿਸ ਵਿਚ ਇੱਕ ਪਰਿਵਾਰ ਦੂਜੇ ਪਰਵਾਰ ਨੂੰ ਆਪਣੀ ਧੀ ਭੈਣ ਦਾ ਰਿਸ਼ਤਾ ਦੇ ਕੇ, ਉਸ ਪਰਵਾਰ ਤੋਂ ਵੱਟੇ ਵਿਚ, ਆਪਣੀ ਕੁੱਲ ਦੇ ਕਿਸੇ ਗਭਰੂ ਲਈ ਰਿਸਤਾ ਲੈਂਦਾ ਹੈ। ਅਜਿਹੇ ਵਿਆਹ ਵਿਚ, ਵਰ ਦੀ ਧਿਰ ਵਾਲੇ ਕੰਨਿਆ ਪੱਖ ਨੂੰ ਮਿੱਥੀ ਹੋਈ ਰਕਮ ਨਕਦ ਦੇਣ ਜਾ ਵਿਆਹ ਦੇ ਖ਼ਰਚੇ ਲਈ ਮਾਇਕ ਸਹਾਇਤਾ ਕਰਨ, ਉਸ ਨੂੰ 'ਟੱਕਾ' ਵਿਆਹ ਕਹਿੰਦੇ ਹਨ। ਅਜਿਹੇ ਰਿਸ਼ਤੇ ਹੇਠਲੇ ਸਮਾਜਕ ਵਰਗ ਵਿਚ ਆਮ ਕੀਤੇ ਜਾਂਦੇ ਹਨ।

## ਤਲਾਕ

ਹਿੰਦੂ ਸਿੱਖ ਵਿਆਹ ਨੂੰ ਬੜਾ ਪਵਿੱਤਰ ਤੇ ਅਟੁੱਟ ਰਿਸਤਾ ਅਤੇ ਜਨਮ-ਜਨਮਾਂਤਰਾ ਦੇ ਸੰਜੋਗ ਮੰਨਦੇ ਹਨ। ਉਨ੍ਹਾਂ ਵਿਚ ਤਲਾਕ ਦੇਣ ਦੀ ਕੋਈ ਪ੍ਰਥਾ ਨਹੀਂ। ਗੁਰੂ ਗ੍ਰੰਥ ਸਾਹਿਬ ਅਨੁਸਾਰ ਤਾਂ ਵਿਆਹ ਇੱਕ ਆਤਮਕ ਸੰਬੰਧ ਹੈ ਤੇ ਧਨ ਪਿਰ 'ਏਕ ਜੋਤਿ ਦੁਇ ਮੂਰਤੀ' ਹੁੰਦੇ ਹਨ। ਇਹ ਰਿਸ਼ਤਾ ਸਰੀਰ ਦੇ ਤਿਆਗਣ ਉਪਰੰਤ ਆਤਮਾ ਵਿਚ ਵੀ ਕਾਇਮ ਰਹਿੰਦਾ ਹੈ। ਇਸੇ ਲਈ, ਸਿੱਖ ਧਰਮ ਵਿਚ ਤਲਾਕ ਲਈ ਕੋਈ ਥਾਂ ਨਹੀਂ। ਪੰਜਾਬੀ ਭਾਈਚਾਰੇ ਵਿਚ, ਮੁਸਲਮਾਨਾ ਨੂੰ ਛੱਡ ਕੇ, ਬਾਕੀਆ ਵਿਚ ਤਲਾਕ ਦਾ ਖ਼ਾਸ ਰਵਾਜ ਨਹੀਂ। ਕਈ ਘਰਾਂ ਵਿਚ ਮਰਦ ਤੇ ਤੀਵੀਂ ਦੀ ਆਪੋ ਵਿਚ ਰਤੀ ਭਰ ਨਹੀਂ ਬਣਦੀ, ਤਾਂ ਵੀ ਉਹ ਜ਼ਿੰਦਗੀ ਭਰ ਨਰੜੇ ਰਹਿੰਦੇ ਹਨ, ਪਰ ਤਲਾਕ ਨਹੀਂ ਦੇਂਦੇ। ਕੋਈ ਮਰਦ ਵਿਭਚਾਰਨ ਤੀਵੀਂ ਨੂੰ ਘਰੋਂ ਭਾਵੇਂ ਕੱਢ ਦੇਵੇ, ਪਰ ਤਲਾਕ ਉਹ ਵੀ ਨਹੀਂ ਦੇਂਦਾ। ਤੀਵੀਂ ਤਾਂ ਪਤੀ ਨੂੰ ਤਲਾਕ ਦੇਣ ਬਾਰੇ ਕਦੇ ਸੋਚ ਹੀ ਨਹੀਂ ਸਕਦੀ। ਮਾਪਿਆਂ ਨੇ ਇੱਕ ਵਾਰ ਜਿਸ ਦੇ ਲੜ ਲੱਗਾ ਦਿੱਤੀ, ਭਾਵੇਂ ਉਹ ਐਬੀ, ਨਿਖਟੂ ਤੇ ਚਰਿਤ੍ਰਹੀਣ ਹੋਵੇ, ਉਹ ਗਲ ਪਿਆ ਢੋਲ ਵਜਾਈ ਜਾਂਦੀ ਹੈ।

ਕਾਨੂੰਨੀ ਤੌਰ 'ਤੇ, ਹਿੰਦੂ ਕੋਡ ਬਿਲ ਅਨੁਸਾਰ, ਹਿੰਦੂ ਤੇ ਸਿੱਖ ਮਰਦ ਜਾਂ ਔਰਤ ਆਪਣੀ ਪਤਨੀ ਜਾਂ ਪਤੀ ਨੂੰ ਤਲਾਕ ਦੇ ਸਦਕੇ ਹਨ। ਜਦੋਂ ਦਾ ਇਹ ਕਾਨੂੰਨ ਬਣਿਆ ਹੈ, ਪੜ੍ਹੇ ਲਿਖੇ ਵਰਗ ਵਿਚ ਤਲਾਕ ਦੇਣ ਦੀ ਪ੍ਰਥਾ ਚਲ ਪਈ ਹੈ, ਪਰ ਤਲਾਕ ਨੂੰ ਸਾਡਾ ਭਾਈਚਾਰਾ ਅੱਜੇ ਵੀ ਨਿੰਦਦਾ ਹੈ।

ਪੰਜਾਬ ਦੀਆਂ ਕਈ ਜਾਤੀਆਂ ਵਿਚ, ਵਿਆਹ ਨੂੰ ਖੰਡਨ ਕਰਨ ਦੀਆਂ ਕੁਝ ਰੌਚਕ ਰੀਤਾਂ ਪ੍ਰਚਲਤ ਹਨ। ਫ਼ਿਰੋਜ਼ਪੁਰ ਦੇ ਬਾਗੜੀ ਜੱਟ, ਵਿਆਹ ਨੂੰ ਭੰਗ ਕਰਨ ਲਈ, ਇੱਕ ਖ਼ਾਸ ਰਸਮ ਕਰਦੇ ਹਨ। ਜੋ ਇਸ ਪ੍ਰਕਾਰ ਹੈ—ਭਾਈਚਾਰੇ ਦੇ ਕੁਝ ਲੋਕ ਕਿਸੇ ਨਿਸਚਿਤ ਥਾਂ ਇਕੱਠੇ ਹੁੰਦੇ ਹਨ। ਜਿਸ ਤੀਵੀਂ ਨਾਲੋਂ ਮਰਦ ਨੇ ਨਾਤਾ ਤੋੜਨਾ ਹੁੰਦਾ ਹੈ, ਉਸ ਨੂੰ ਭਾਈਚਾਰੇ ਦੇ ਸਾਹਮਣੇ ੜਾ ਕੀਤਾ ਜਾਂਦਾ ਹੈ। ਫ਼ਿਰ ਮਰਦ ਤੀਵੀਂ ਦੇ ਸਾਹਮਣੇ ਖਲੋ ਕੇ, ਆਪਣੀ ਧੋਤੀ ਨੂੰ ਦੋ ਹਿੱਸਿਆਂ ਵਿਚ ਫਾੜਦਾ ਹੋਇਆ ਅੱਧੀ ਧੋਤੀ ਆਪਣੇ ਸਿਰ ਉਤੇ ਲੈਂਦਾ ਹੈ ਤੇ ਤੀਵੀਂ ਨੂੰ ਸੰਬੋਧਨ ਕਰ ਕੇ ਕਹਿੰਦਾ ਹੈ, "ਮੈਂ ਤੈਨੂੰ ਸਦਾ ਲਈ ਤਿਆਗ ਦਿੱਤਾ ਹੈ।" ਇਸ ਰਸਮ ਨੂੰ 'ਧੋਲ ਉਡਾਣਾ' ਕਹਿੰਦੇ ਹਨ।

ਮੁਸਲਮਾਨਾਂ ਵਿਚ ਤਲਾਕ ਦੀ ਪ੍ਰਥਾ ਹੈ ਅਤੇ ਉਨ੍ਹਾ ਨੂੰ ਧਰਮ ਵੱਲੋਂ ਵੀ ਤਲਾਕ ਦੇਣ ਦੀ ਸਵੀਕ੍ਰਿਤੀ ਹੈ, ਪਰ ਦੇਸ ਦੇ ਬਟਵਾਰੇ ਪਿੱਛੋਂ ਭਾਰਤੀ ਪੰਜਾਬ ਵਿਚੋਂ ਮੁਸਲਮਾਨ ਪਾਕਿਸਤਾਨ ਚਲੇ ਗਏ ਹਨ।

## ਪੁਨਰ-ਵਿਆਹ

ਪੰਜਾਬੀ ਭਾਈਚਾਰੇ ਵਿਚ ਵਿਧਵਾ ਇਸਤਰੀ ਦੇ ਪੁਨਰ-ਵਿਆਹ ਬਾਰੇ ਕੋਈ ਇਕਸਾਰ ਪ੍ਰਥਾ ਨਹੀਂ। ਖੱਤਰੀਆਂ ਤੇ ਰਾਜਪੂਤਾਂ ਵਿਚ, ਜੋ ਆਪਣੇ ਆਪ ਨੂੰ ਉੱਚੇ ਸਮਾਜਕ ਵਰਗ ਵਿਚੋਂ ਗਿਣਦੇ ਹਨ, ਵਿਧਵਾ ਦੇ ਪੁਨਰ-ਵਿਆਹ ਦੀ ਮਨਾਹੀ ਹੈ। ਇੱਕ ਸਦੀ ਪਹਿਲਾਂ ਜਦੋਂ ਬਾਲ ਵਿਆਹ ਦਾ ਆਮ ਰਵਾਜ ਸੀ, ਪੰਜਾਬ ਵਿਚ ਕਈ ਅਜਿਹੀਆਂ ਬਾਲ-ਵਿਧਵਾਵਾਂ ਵੇਖਣ ਵਿਚ ਆਉਂਦੀਆਂ ਸਨ, ਜਿਨ੍ਹਾਂ ਆਪਣੇ ਪਤੀ ਦਾ ਮੂੰਹ ਵੀ ਨਹੀਂ ਸੀ ਵੇਖਿਆ ਹੁੰਦਾ, ਪਰ ਜੀਵਨ ਦਾ ਮਾਰੂ ਥਲ ਰੰਡੇਪੇ ਵਿਚ ਲੰਘਾ ਦੇਂਦੀਆਂ ਸਨ। ਨਵੇਂ ਸਮਾਜਕ ਹਾਲਾਤ ਵਿਚ ਪਹਿਲਾਂ ਵਾਲੀ ਕਰੜਾਈ ਨਹੀਂ ਰਹੀ ਅਤੇ ਜਵਾਨ ਤੇ ਨਿਰਸੰਤਾਨ ਵਿਧਵਾ ਨੂੰ ਦੂਜੀ ਥਾਂ ਬਿਠਾਣ ਦੀ ਪ੍ਰਥਾ ਚੱਲ ਪਈ ਹੈ। ਵਿਧਵਾ ਦਾ ਪੁਨਰ-ਵਿਆਹ ਅਕਸਰ ਉਸ ਦੇ ਪਤੀ ਦੇ ਪਰਿਵਾਰ ਵਿਚ ਹੀ ਕਰ ਦਿੱਤਾ ਜਾਦਾ ਹੈ। ਜੇ ਹਾਣ ਮਿਲਦਾ ਹੋਵੇ, ਤਾਂ ਛੋਟੇ ਦੇਵਰ ਨੂੰ ਤਰਜੀਹ ਦੇਂਦੇ ਹਨ, ਤਾਂ ਜੋ ਘਰ ਦੀ ਇੱਜ਼ਤ ਘਰ ਵਿਚ ਹੀ ਰਹੇ।

ਜੱਟਾਂ ਵਿਚ ਵਿਧਵਾ ਦੇ ਪੁਨਰ-ਵਿਆਹ ਦਾ ਰਵਾਜ ਆਮ ਹੈ। ਇਸ ਵਿਆਹ ਨੂੰ ਉਹ 'ਕਰੇਵਾ' ਜਾਂ 'ਚਾਦਰ ਪਾਣੀ' ਕਹਿੰਦੇ ਹਨ। ਕਰੇਵੇ ਵੇਲੇ ਭਾਈਚਾਰੇ ਨੂੰ ਸੱਦਿਆ ਜਾਂਦਾ ਹੈ ਤੇ ਵਿਆਹ ਕਰਨ ਵਾਲਾ ਸਜਨ ਇੱਕ ਚਿੱਟੀ ਚਾਦਰ ਨੂੰ, ਜਿਸ ਦੀਆਂ ਕੰਨੀਆਂ ਪੀਲੇ ਰੰਗ ਵਿਚ ਰੰਗੀਆਂ ਹੁੰਦੀਆਂ ਹਨ, ਸਭ ਦੇ ਸਾਹਮਣੇ ਵਿਧਵਾ ਦੇ ਸਿਰ ਉਤੇ ਪਾ ਦੇਂਦਾ ਹੈ ਤੇ ਫ਼ਿਰ ਉਸ ਦੀਆਂ ਬਾਹਵਾਂ ਵਿਚ ਵੰਗਾਂ ਪਹਿਨਾਂਦਾ ਹੈ। ਇਸ ਰਸਮ ਸਮੇਂ ਹਿੰਦੂ ਪੰਡਤ ਨੂੰ ਸੱਦ ਲੈਂਦੇ ਹਨ ਜੋ ਕੁਝ ਮੰਤਰਾਂ ਨੂੰ ਉਚਾਰਦਾ ਹੈ। ਸਿੱਖ ਇਹ ਰਸਮ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਕਰਦੇ ਹਨ।

ਪੰਜਾਬ ਦੀਆਂ ਅਖੌਤੀ ਨੀਵੀਆਂ ਤੇ ਪਛੜੀਆਂ ਜਾਤੀਆਂ—ਸਾਂਹਸੀ, ਪੱਖੀਵਾਲ, ਬਾਜ਼ੀਗਰ ਆਦਿ ਵਿਚ ਵਿਧਵਾ ਦਾ ਪੁਨਰ-ਵਿਆਹ ਸਮਾਜਕ ਫ਼ਰਜ਼ ਸਮਝ ਕੇ ਕੀਤਾ ਜਾਂਦਾ ਹੈ।

## ਜਨਮ ਸੰਬੰਧੀ ਰੀਤ ਰਵਾਜ

ਬੱਚੇ ਦੇ ਜਨਮ ਨਾਲ ਵੰਸ਼ ਪਰੰਪਰਾ ਅੱਗੇ ਤੁਰਦੀ ਤੇ ਪੁਰਖਾਂ ਦਾ ਰਿਣ ਉਤਰਦਾ ਹੈ। ਸੋ, ਇਹ ਘੜੀ ਬੜੀ ਸੁਭਾਗੀ ਹੁੰਦੀ ਹੈ। ਇਸ ਸਮੇਂ ਪੂਰੀ ਚੌਕਸੀ ਤੋਂ ਕੰਮ ਲਿਆ ਜਾਂਦਾ ਹੈ। ਕਈ ਜਾਤਾਂ ਵਿਚ ਤੀਵੀਂ ਪਹਿਲਾ ਬੱਚਾ ਪੇਕੇ ਘਰ ਜੰਮਦੀ ਹੈ। ਬੱਚੇ ਦੇ ਜਨਮ ਲੈਣ ਤੋਂ ਥੋੜ੍ਹੀ ਦੇਰ ਪਹਿਲਾਂ, ਗਰਭਵਤੀ, ਨੂੰ, ਇੱਕ ਵੱਖਰੇ ਕਮਰੇ ਵਿਚ ਲਿਟਾ ਦਿੱਤਾ ਜਾਂਦਾ ਹੈ, ਜਿਥੇ ਘਰ ਦੀਆਂ ਇੱਕ ਦੋ ਵਡੇਰੀਆਂ ਤੇ ਦਾਈ ਤੋਂ ਬਿਨਾਂ ਹੋਰ ਕਿਸੇ ਤੀਵੀਂ ਦਾ ਪਰਛਾਵਾਂ ਤਕ ਨਹੀਂ ਪੈਣ ਦਿੱਤਾ ਜਾਂਦਾ। ਇਸ ਕਮਰੇ ਨੂੰ ਪੂਰਬੀ ਪੰਜਾਬ ਵਿਚ 'ਛਿੱਲਾ' ਕਹਿੰਦੇ ਹਨ ਤੇ ਇਹ ਕਮਰਾ ਘਰ ਦੇ ਅੰਦਰਵਾਰ ਹੁੰਦਾ ਹੈ। ਇਸ ਕਮਰੇ ਦਾ ਦਰਵਾਜ਼ਾ ਜੇ ਪੂਰਬ ਦਿਸ਼ਾ ਵਲ ਖੁਲ੍ਹੇ ਤਾਂ ਵਧੇਰੇ ਸ਼ੁਭ ਹੈ। ਦਾਈ ਦੇ ਆਉਣ ਤੇ ਗਰਭਵਤੀ ਦੇ

ਸਿਰ ਤੋਂ ਮਾਂਹ ਦੀ ਦਾਲ ਤੇ ਲੂਣ ਵਾਰ ਕੇ ਦਾਨ ਕੀਤਾ ਜਾਂਦਾ ਹੈ। ਕਮਰੇ ਵਿਚ ਨਿਰਮਲ ਪਾਣੀ ਨਾਲ ਭਰਿਆ ਕੁੰਭ, ਅੰਨ ਦੇ ਕੁਝ ਦਾਣੇ ਤੇ ਆਟੇ ਦਾ ਦੀਵਾ ਬਾਲ ਕੇ ਰੱਖ ਦਿੱਤਾ ਜਾਂਦਾ ਹੈ। ਕੁੰਭ ਸਰੀਰ ਦਾ ਸੂਚਕ ਹੈ, ਦੀਵਾ ਜੀਵਨ-ਜੋਤੀ ਦਾ ਤੇ ਅੰਨ ਦੇ ਦਾਣੇ ਅੰਨ-ਦੇਵਤਾ ਦੇ। ਕੱਚੇ ਅੰਨ ਦੇ ਦਾਣਿਆਂ ਸਦਕਾ ਗਰਭਵਤੀ ਦੇ ਨੇੜੇ ਭੂਤ-ਪ੍ਰੇਤ ਨਹੀਂ ਜਾਂਦੇ। ਕਹਿੰਦੇ ਹਨ, ਅੰਨ-ਦੇਵਤੇ ਤੋਂ ਭੂਤ ਪ੍ਰੇਤ ਡਰਦੇ ਹਨ। ਇਸੇ ਭਾਵ ਨਾਲ ਗਰਭਵਤੀ ਦੀ ਮੰਜੀ ਹੇਠ ਲੋਹੇ ਦੀ ਛੁਰੀ ਜਾਂ ਦਾਤਰੀ ਅਤੇ ਕਣਕ, ਸਰਹੋਂ ਤੇ ਚਾਲਵਾ ਦੇ ਕੁਝ ਦਾਣੇ, ਪੋਟਲੀ ਵਿਚ ਬੰਨ੍ਹ ਕੇ, ਰੱਖ ਦਿੱਤੇ ਜਾਂਦੇ ਹਨ।

ਜਦੋਂ ਬੱਚਾ ਜੰਮਦਾ ਹੈ, ਤਾਂ ਭਾਵੇਂ ਮੁੰਡਾ ਹੀ ਹੋਵੇ, ਔਲ ਦੇ ਪੈਣ ਤਕ, ਦਾਈ ਤੇ ਛਿੱਲੇ ਵਿਚ ਬੈਠੀਆਂ ਹੋਰ ਵੱਡਿਕੀਆਂ, ਇਹੋ ਰੌਲਾ ਪਾਉਂਦੀਆ ਹਨ ਕਿ ਕੁੜੀ ਜੰਮੀ ਹੈ। ਇਹ ਤਾਂ ਕੀਤਾ ਜਾਦਾ ਹੈ ਕਿ ਬਾਲਕ ਦੇ ਜੰਮਣ ਦੀ ਖ਼ੁਸੀ ਵਿਚ, ਕਿਧਰੇ ਜਣਨੀ ਪੀੜਾ ਲੈਣੀਆ ਭੁੱਲ ਜਾਵੇ ਅਤੇ ਔਲ ਨਾ ਪਏ, ਜਿਸ ਨਾਲ ਸਰੀਰ ਵਿਚ ਜਹਿਰ ਫੈਲਣ ਦਾ ਡਰ ਹੁੰਦਾ ਹੈ। ਇਹ ਵਿਧੀ ਬੜੀ ਮਨੋ-ਵਿਗਿਆਨਕ ਹੈ। ਧੀ ਦੇ ਨਾ ਤੋਂ ਪੰਜਾਬਣਾ ਬੜੀਆ ਘਬਰਾਂਦੀਆ ਹਨ ਤੇ ਡਰ ਨਾਲ ਸਹਿਜੇ ਹੀ ਔਲ ਪੈ ਜਾਦੀ ਹੈ।

ਬੱਚੇ ਦੇ ਜੰਮਦਿਆ ਸਾਰ ਡਿਉਢੀ ਦੇ ਬੂਹੇ ਉਤੇ ਸਰੀਂਹ ਜਾ ਨਿੰਮ ਦੇ ਪੱਤੇ, ਮੌਲੀ ਦੇ ਧਾਗੇ ਵਿਚ ਪਰੋ ਕੇ, ਸਿਹਰੇ ਵਾਂਗ ਬੰਨ੍ਹ ਦਿੱਤੇ ਜਾਦੇ ਹਨ। ਇਹ ਸਿਹਰਾ ਬੱਚੇ ਦੇ ਜਨਮ ਦੀ ਸੂਚਨਾ ਦੇਣ ਤੋਂ ਬਿਨਾ ਇੱਕ ਟੂਣਾ ਵੀ ਹੈ, ਜਿਸ ਕਰਕੇ ਚੰਦਰੀਆ ਰੂਹਾ ਦੁਆਰ ਦੇ ਅੰਦਰ ਪੈਰ ਨਹੀਂ ਪਾਉਂਦੀਆ। ਬਾਲਕ ਦੇ ਜਨਮ ਉਤੇ ਲੋਕਾ ਤਕ ਖ਼ਬਰ ਪਹੁੰਚਾਣ ਲਈ, ਘਰ ਦੀ ਕੋਈ ਤੀਵੀਂ ਬੂਹੇ ਅੱਗੇ ਖਲੋ ਕੇ ਮੰਡਲ ਜਾ ਥਾਲੀ ਵਜਾਦੀ ਹੈ।

ਕੁਝ ਜਾਤਾ ਵਿਚ ਬਾਲਕ ਦੇ ਜੰਮਣ ਉਪਰੰਤ, ਜਣਨੀ ਚਾਰ ਪੰਜ ਦਿਨ, ਭੋਇੰ ਉਤੇ ਹੀ, ਧਰਤੀ ਮਾਤਾ ਦੀ ਗੋਦ ਵਿਚ ਸੌਂਦੀ ਹੈ। ਕਈ ਤਾ ਸੂਤਕ ਤੋਂ ਬਚਾਓ ਲਈ ਜਣੇਪਾ ਵੀ ਧਰਤੀ ਉਤੇ ਹੀ ਕਰਾਉਂਦੇ ਹਨ, ਪਰ ਬੱਚੇ ਦੇ ਜੰਮਣ ਪਿੱਛੋਂ ਮਾ ਨੂੰ ਮੰਜੇ ਉਤੇ ਲਿਟਾ ਦੇਂਦੇ ਹਨ। ਬੱਚੇ ਦੇ ਜਨਮ ਵੇਲੇ ਛੱਤ ਦੀਆ ਕੜੀਆ ਗਿਣਨ ਦੀ ਪ੍ਰਥਾ ਵੀ ਕਿਧਰੇ ਕਿਧਰੇ ਹੈ। ਕਹਿੰਦੇ ਹਨ, ਜਣਨੀ ਇਸ ਮੌਕੇ ਤੇ ਜਿੰਨੀਆ ਕੜੀਆ ਗਿਣ ਲਏਗੀ, ਉਤਨੇ ਹੀ ਹੋਰ ਬਾਲਕ ਉਸ ਦੇ ਘਰ ਜੰਮਣਗੇ। ਇਸ ਲੋਕ-ਗੀਤ ਵਿਚ ਇਹੋ ਭਾਵ ਇਉਂ ਪ੍ਰਗਟ ਕੀਤਾ ਗਿਆ ਹੈ

ਇਹੋ ਵੇਲਾ ਨੀ ਝੋਲ ਭਰਨ ਦਾ
ਗਿਣ ਲੈ ਕੜੀਆ, ਭਰ ਲੈ ਝੋਲੀ
ਪੁੱਤਰਾਂ ਦੀ ਦੌਲਤ ਜਿਤਨੀ ਹੋਵੇ, ਉਤਨੀ ਥੋੜ੍ਹੀ।

ਬੱਚੇ ਦੇ ਜੰਮਣ ਤੋਂ, ਥੋੜ੍ਹੀ ਦੇਰ ਬਾਅਦ, ਨਾੜੂਆ ਕੱਟਿਆ ਜਾਦਾ ਹੈ। ਮਾਲਵੇ ਵਿਚ ਹਿੰਦੂ, ਜੇ ਮੁੰਡਾ ਹੋਵੇ ਤਾ ਨਾੜੂਏ ਦੇ ਨਾਲ, ਕਿਸੇ ਬਜੁਰਗ ਦੇ ਜਨੇਊ ਨਾਲੋਂ ਧਾਗਾ ਤੋੜ ਕੇ ਬੰਨ੍ਹ ਦੇਂਦੇ ਹਨ ਅਤੇ ਜੇ ਕੁੜੀ ਹੋਵੇ ਤਾ ਚਰਖੇ ਦੀ ਮਾਲ੍ਹ ਨਾਲੋਂ। ਜਦੋਂ ਨਾੜੂ ਸੁੱਕ ਜਾਂਦਾ ਹੈ ਤਾਂ ਪਿੱਪਲ ਦੇ ਰੁੱਖ ਉਤੇ ਧਾਗੇ ਸਮੇਤ ਸੁੱਟ ਦਿੱਤਾ ਜਾਦਾ ਹੈ।

ਔਲ ਨੂੰ, ਕੱਟੇ ਹੋਏ ਨਾੜੂਏ ਨਾਲ ਹੀ, ਘਰ ਦੀ ਕਿਸੇ ਨੁੱਕਰੇ, ਜਿਧਰੋਂ ਕਿਸੇ ਦਾ ਲਾਂਘਾ ਨਾ ਹੋਵੇ, ਦੱਬ ਦਿੱਤਾ ਜਾਂਦਾ ਹੈ। ਔਲ ਨਾਲ ਬੱਚੇ ਦੀ ਜੀਵਨ-ਕਣੀ ਦਾ ਡੂੰਘਾ ਸੰਬੰਧ ਸਮਝਿਆ ਜਾਂਦਾ ਹੈ। ਇਸ ਵਿਚਾਰ ਦਾ ਆਧਾਰ ਲਾਗਵਾਂ ਜਾਦੂ-ਟੂਣਾ (Contiguous

Magic) ਹੈ। ਜੇ ਔਲ ਤੋਂ ਕੋਈ ਟੱਪ ਜਾਵੇ, ਤਾ ਕਹਿੰਦੇ ਹਨ ਬੱਚੇ ਜਾਂ ਮਾਂ ਨੂੰ ਕੋਈ ਸਰੀਰਕ ਦੁੱਖ ਚੰਬੜਨ ਦਾ ਡਰ ਹੁੰਦਾ ਹੈ। ਜਣੇਪੇ ਦੇ ਮੁੱਢਲੇ ਦਿਨਾ ਵਿਚ ਬੱਚਾ ਢਿੱਲਾ ਮੱਠਾ ਹੋ ਜਾਵੇ, ਤਾਂ ਉਸ ਦੀ ਅਰੋਗਤਾ ਲਈ ਜਿਸ ਗੁੱਠੇ ਔਲ ਦੱਬੀ ਹੁੰਦੀ ਹੈ, ਉਥੇ ਆਟੇ ਦਾ ਦੀਵਾ ਬਾਲ ਕੇ ਰੱਖਿਆ ਜਾਂਦਾ ਹੈ। ਇਸ ਨਾਲ ਬੱਚੇ ਦੀ ਜੀਵਨ-ਕਣੀ ਨੂੰ ਸ਼ਕਤੀ ਮਿਲਦੀ ਹੈ।

ਦੀਵਾ ਪੰਜਾਬੀ ਲੋਕਧਾਰਾ ਵਿਚ ਜੀਵਨ ਦੀ ਭਖਦੀ ਜੋਤ ਦਾ ਸੂਚਕ ਹੈ। ਜਣੇਪੇ ਵਾਲੇ ਕਮਰੇ ਵਿਚ, ਬੱਚੇ ਦੇ ਜਨਮ ਤੋਂ ਪਿੱਛੋਂ ਪੰਜ, ਸੱਤ, ਗਿਆਰ੍ਹਾਂ ਜਾਂ ਤੇਰਾ ਦਿਨਾਂ ਤਕ ਦੀਵੇ ਦੀ ਜੋਤ ਨਿਰੰਤਰ ਬਲਦੀ ਰਹਿਣ ਨਾਲ ਜੱਚੇ ਦੇ ਅੰਦਰ ਦੀ ਜੀਵਨ-ਕਣੀ ਭੱਖਦੀ ਰਹਿੰਦੀ ਹੈ। ਇਸੇ ਲਈ, ਇਨ੍ਹਾ ਦਿਨਾ ਵਿਚ ਇਕ ਕੋਰੇ ਘੜੇ, ਜਿਸ ਵਿਚ ਕੁਝ ਅੰਨ, ਗੁੜ ਤੇ ਨਕਦੀ ਰੱਖੀ ਹੁੰਦੀ ਹੈ, ਦੀ ਢੂਣੀ ਉਤੇ ਦੀਵਾ ਬਾਲ ਕੇ ਧਰਿਆ ਜਾਦਾ ਹੈ। ਪਿੱਛੋਂ ਇਹ ਸਭ ਸਾਮਗਰੀ ਨਕਦੀ ਸਮੇਤ ਦਾਈ ਨੂੰ ਲਾਗ ਵਜੋਂ ਦੇ ਦਿੱਤੀ ਜਾਦੀ ਹੈ।

ਨਵੇਂ ਜੰਮੇ ਬੱਚੇ ਨੂੰ ਮਾ ਦਾ ਦੁੱਧ ਚੁੰਘਾਉਣ ਤੋਂ ਪਹਿਲਾ ਗੁੜ੍ਹਤੀ ਦਿੱਤੀ ਜਾਦੀ ਹੈ। ਇਹ ਸਭ ਤੋਂ ਪਹਿਲਾ ਪਦਾਰਥ ਹੁੰਦਾ ਹੈ, ਜੋ ਜਨਮ ਲੈਣ ਪਿੱਛੋਂ ਬੱਚੇ ਦੇ ਮੂੰਹ ਵਿਚ ਦਿਤਾ ਜਾਂਦਾ ਹੈ। ਗੁੜ੍ਹਤੀ ਦੇਣ ਲਈ ਕਿਸੇ ਖਾਸ ਬਜ਼ੁਰਗ ਨੂੰ ਚੁਣਿਆ ਜਾਦਾ ਹੈ ਕਿਉਂ ਜੋ ਲੋਕਾਂ ਦਾ ਵਿਸਵਾਸ ਹੈ ਕਿ ਬੱਚੇ ਦਾ ਸੁਭਾਅ ਗੁੜ੍ਹਤੀ ਦੇਣ ਵਾਲੇ ਦੇ ਸੁਭਾਅ ਵਰਗਾ ਹੀ ਢਲਦਾ ਹੈ। ਕਿਸੇ ਕੋਰੇ ਭਾਂਡੇ ਜਾਂ ਚਪਣੀ ਵਿਚ ਬੱਕਰੀ ਦੇ ਦੁੱਧ ਦੀਆ ਕੁਝ ਧਾਰਾ ਜਾ ਮਾਖਿਉਂ ਦੀਆਂ ਬੂੰਦਾਂ, ਪਾ ਕੇ, ਉਸ ਨੂੰ ਰੂੰ ਦੀ ਪਤਲੀ ਬੱਤੀ ਜਾ 'ਦਰਭ' ਘਾਹ ਦੀਆ ਪੱਤੀਆਂ ਨਾਲ, ਬੱਚੇ ਦੇ ਮੂੰਹ ਵਿਚ ਚੋਇਆ ਜਾਦਾ ਹੈ।

ਇਸ ਪਿੱਛੋਂ 'ਥਣ ਧੁਆਈ' ਦੀ ਰੀਤ ਕੀਤੀ ਜਾਦੀ ਹੈ। ਬੱਚੇ ਦੀ ਕਵਾਰੀ ਭੂਆ, ਮਾਸੀ ਜਾ ਕਬੀਲਦਾਰੀ ਵਿਚੋਂ ਕੋਈ ਕੰਨਿਆ 'ਦਰਭ' ਘਾਹ ਦੀਆ ਪੱਤੀਆਂ ਨੂੰ, ਕੱਚੀ ਲੱਸੀ ਵਿਚ ਭਿਉਂ ਕੇ, ਜਣਨੀ ਦੇ ਦੋਹਾ ਥਣਾਂ ਨੂੰ ਧੋਂਦੀ ਹੈ। ਕਹਿੰਦੇ ਹਨ, ਚੰਦਰੀਆ ਰੂਹਾਂ ਗਰਭ ਦੇ ਦਿਨੀਂ ਮਾਂ ਦੇ ਥਣਾਂ ਉਤੇ ਬੈਠ ਜਾਂਦੀਆਂ ਹਨ। ਇਹ ਰੀਤ ਇੱਕ ਟੂਣਾ ਹੈ, ਜੋ ਚੰਦਰੀਆ ਰੂਹਾਂ ਤੋਂ ਬਾਲਕ ਦੀ ਰੱਖਿਆ ਲਈ ਕੀਤੀ ਜਾਂਦੀ ਹੈ। ਇਸ ਰੀਤ ਪਿੱਛੋਂ ਹੀ ਮਾਂ ਬੱਚੇ ਨੂੰ ਆਪਣੀਆਂ ਛਾਤੀਆ ਵਿਚੋਂ ਦੁੱਧ ਚੁੰਘਾਂਦੀ ਹੈ। ਕੰਨਿਆਂ ਨੂੰ ਸਗਣ ਵਜੋਂ ਕੁਝ ਨਕਦ ਰੁਪਏ ਭੇਟ ਕੀਤੇ ਜਾਂਦੇ ਹਨ।

ਬੱਚੇ ਨੂੰ ਪਹਿਲੀ ਪੁਸਾਕ ਵੀ ਰਸਮੀ ਢੰਗ ਨਾਲ ਪਹਿਨਾਈ ਜਾਦੀ ਹੈ। ਹਰ ਜਾਤ-ਬਰਾਦਰੀ ਵਿਚ ਪਹਿਲੇ ਕਪੜੇ ਪਹਿਨਾਣ ਦੀਆਂ ਆਪਣੀਆ ਰੀਤਾਂ ਹਨ। ਕਈ ਗੋਤਾ ਵਿਚ ਬੱਚੇ ਨੂੰ ਪਹਿਲੀ ਪੁਸ਼ਾਕ ਨਾਨਕਿਆਂ ਦੀ ਪਹਿਨਾਈ ਜਾਦੀ ਹੈ, ਪਰ ਕਈਆ ਵਿਚ ਅੰਗ-ਸਾਕਾ ਤੋਂ ਮੰਗ ਕੇ। ਜੇ ਬਾਲਕ ਕਈ ਧੀਆ ਤੋਂ ਬਾਅਦ ਜਾਂ ਲੰਮੇ ਸਮੇਂ ਪਿੱਛੋਂ ਜੰਮਿਆਂ ਹੋਵੇ, ਤਾਂ ਘਰ ਦੀ ਕੋਈ ਧੀ-ਧਿਆਣੀ, ਪਿੰਡ ਦੇ ਬੂਹੇ ਬੂਹੇ ਤੋਂ ਪੈਸੇ ਮੰਗ ਕੇ ਲਿਆਦੀ ਹੈ ਤੇ ਉਨ੍ਹਾਂ ਪੈਸਿਆ ਨਾਲ ਕਪੜੇ ਖ਼ਰੀਦ ਦੇ ਬਾਲਕ ਨੂੰ ਪਹਿਨਾਏ ਜਾਂਦੇ ਹਨ। ਖੱਤਰੀਆ ਦੀਆਂ ਕੁਝ ਗੋਤਾਂ, ਖ਼ਾਸ ਕਰਕੇ 'ਵਿਜਾਂ' ਵਿਚ ਬੱਚੇ ਨੂੰ ਪਹਿਲੇ ਵਰ੍ਹੇ ਆਪਣੇ ਘਰ ਜਾ ਗੋਤ ਦੇ ਕਪੜੇ ਪਹਿਨਾਣੇ ਮਨ੍ਹਾਂ ਹਨ। ਉਨ੍ਹਾ ਵਿਚ, ਦੂਜੀਆ ਗੋਤਾਂ ਦੇ ਸਾਕ-ਸੰਬੰਧੀਆਂ ਤੋਂ ਕਪੜੇ ਮੰਗ ਕੇ ਪਹਿਨਾਣ ਦੀ ਪ੍ਰਥਾ ਹੈ। ਕਈ ਸਿੱਖ ਗੁਰਦੁਆਰੇ ਨਵਾਂ ਰੁਮਾਲਾ ਚੜ੍ਹਾ ਕੇ ਪੁਰਾਣਾ ਰੁਮਾਲਾ ਪ੍ਰਸ਼ਾਦਿ ਵਜੋਂ ਲੈ ਆਉਂਦੇ ਹਨ ਤੇ ਉਸੇ ਦੀ ਪੁਸ਼ਾਕ ਸੀਊਂ ਕੇ ਬੱਚੇ

ਨੂੰ, ਸਭ ਤੋਂ ਪਹਿਲਾਂ ਪਹਿਨਾਂਦੇ ਹਨ।

ਪਹਿਲਿਆਂ ਵਿਚ ਬੱਚੇ ਦੇ ਜਨਮ ਸਮੇਂ, ਪਿੰਡਾਂ ਦੇ ਅਨਪੜ੍ਹ ਲੋਕ, ਛੱਤ ਦੀ ਕੜੀ ਨਾਲ ਇੱਕ ਮੌਲੀ ਦਾ ਧਾਗਾ, ਜਿਸ ਨੂੰ 'ਜੇਵੜੀ' ਕਹਿੰਦੇ ਸਨ, ਬੰਨ੍ਹ ਦਿੱਤਾ ਕਰਦੇ ਹਨ। ਹਰ ਸਾਲ ਬੱਚੇ ਦੀ ਜਨਮ ਤਿੱਥ ਉਤੇ ਇਸ ਧਾਗੇ ਨੂੰ ਇੱਕ ਨਵੀਂ ਗੰਢ ਦੇ ਲਈ ਜਾਂਦੀ ਸੀ। ਜੇਵੜੀ ਦੀਆਂ ਗੰਢਾਂ ਗਿਣ ਕੇ ਬੱਚੇ ਦੀ ਠੀਕ ਉਮਰ ਦਾ ਹਿਸਾਬ ਲੱਗਾ ਲਿਆ ਜਾਂਦਾ ਸੀ। ਕਈ ਪੇਂਡੂ ਘਰਾਂ ਵਿਚ ਅੱਜੇ ਵੀ ਇਹ ਵਿਧੀ ਵਰਤੀ ਜਾਂਦੀ ਹੈ।

ਬੱਚੇ ਦੇ ਜੰਮਣ ਪਿੱਛੋਂ ਕੁੱਲ ਦੀ ਰੀਤ ਅਨੁਸਾਰ ਪੰਜਵੇਂ, ਛੇਵੇ, ਜਾਂ ਸੱਤਵੇਂ ਦਿਨ 'ਛੱਟੀ' ਮਨਾਈ ਜਾਂਦੀ ਹੈ। ਇਸ ਦਿਨ ਬੱਚੇ ਦੀ ਮਾਂ ਨੂੰ, ਜਣੇਪੇ ਪਿੱਛੋਂ ਪਹਿਲਾ ਇਸ਼ਨਾਨ ਕਰਵਾਇਆ ਜਾਂਦਾ ਹੈ। ਨਿਰਮਲ ਜਲ ਵਿਚ ਚਾਵਲਾਂ ਦੇ ਕੁਝ ਦਾਣੇ ਤੇ ਮੇਥੀ ਦੇ ਪੱਤੇ, ਸ਼ਗਣ ਵਜੋਂ ਪਾ ਲਏ ਜਾਂਦੇ ਹਨ। ਇਸ਼ਨਾਨ ਵੇਲੇ ਮਾਂ ਨੂੰ ਜਿਸ ਪਟੜੇ ਉਤੇ ਬੈਠਾਇਆ ਜਾਂਦਾ ਹੈ, ਉਸ ਦੇ ਹੇਠਾਂ ਪਹਿਲਾਂ ਆਟੇ ਦਾ ਚੌਕ ਪੂਰ ਲਿਆ ਜਾਂਦਾ ਹੈ। ਇਸ ਸ਼ੁਭ ਅਵਸਰ ਉਤੇ ਬਰਾਦਰੀ ਦੇ ਲੋਕਾਂ ਨੂੰ ਵੀ ਸੱਦਾ ਦਿੱਤਾ ਜਾਂਦਾ ਹੈ ਅਤੇ 'ਵਧਾਵੇਂ', 'ਸੋਹਿਲੜੇ' ਤੇ 'ਘੋੜੀਆਂ' ਦੇ ਗੌਣ ਗਾਏ ਜਾਂਦੇ ਹਨ। 'ਵਧਾਵੇਂ' ਦੇ ਗੀਤਾਂ ਵਿਚੋਂ 'ਹਰਿਆ' ਬੜਾ ਪ੍ਰਸਿੱਧ ਹੈ, ਜਿਸ ਨੂੰ ਬੜੀ ਮਿੱਠੀ ਤੇ ਭਾਵਨਾ ਭਰਪੂਰ ਸੁਰ ਵਿਚ ਗਾਇਆ ਜਾਂਦਾ ਹੈ:

ਹਰਿਆ ਨੀ ਮਾਏ, ਹਰਿਆ ਨੀ ਭੈਣੇ
ਹਰਿਆ ਤੇ ਭਾਗੀਂ ਭਰਿਆ
ਜਿਤ ਦਿਹਾੜੇ ਮੇਰਾ ਹਰਿਆ ਨੀ ਜੰਮਿਆਂ
ਸੋਈ ਦਿਹਾੜਾ ਮੇਰਾ ਭਾਗੀਂ ਭਰਿਆ

'ਸੋਹਿਲੜਿਆਂ' ਵਿਚ ਨਵੇਂ ਜੰਮੇ ਬੱਚੇ ਦੀ ਮਹਿਮਾ ਦੇ ਨਾਲ ਨਾਲ ਪਰਿਵਾਰ ਦੇ ਹੋਰ ਜੀਵਾਂ ਦਾ ਵੀ ਜਸ ਗਾਇਆ ਜਾਂਦਾ ਹੈ:

ਧਨ ਤੇਰੀ ਮਾਂ ਭਲੀ, ਵੇ ਮਹਾਰਾਜ
ਜਿਨ ਤੂੰ ਬੇਟੜਾ ਜਾਇਆ
ਧਨ ਤੇਰੀ ਚਾਚੀ ਭਲੀ, ਵੇ ਮਹਾਰਾਜ
ਜਿਨ ਤੇਰਾ ਛੱਜ ਰਚਾਇਆ
ਧਨ ਤੇਰੀ ਭੈਣ ਭਲੀ, ਵੇ ਮਹਾਰਾਜ
ਜਿਨ ਤੈਨੂੰ ਕੁੱਛੜ ਖਿਡਾਇਆ
ਧਨ ਤੇਰੀ ਮਾਮੀ ਭਲੀ, ਵੇ ਮਹਾਰਾਜ
ਜਿਨ ਤੇਰਾ ਸੋਹਿਲੜਾ ਗਇਆ।

ਕਹਿੰਦੇ ਹਨ, ਮੁੰਡਾ ਜੰਮਦਿਆਂ ਹੀ ਲਾੜਾ ਹੁੰਦਾ ਹੈ, ਇਸੇ ਲਈ ਵਿਆਹ ਸਮੇਂ ਗਾਈਆਂ ਜਾਂਦੀਆਂ 'ਘੋੜੀਆਂ' ਵੀ ਛੱਟੀ ਵਾਲੇ ਦਿਨ ਗਾ ਲਈਆਂ ਜਾਂਦੀਆਂ ਹਨ। ਇਸੇ ਦਿਨ ਬਰਾਦਰੀ ਦੇ ਲੋਕ ਬੱਚੇ ਨੂੰ ਸ਼ਗਣ ਵਜੋਂ ਸੁਗਾਤਾਂ ਭੇਟ ਕਰਦੇ ਹਨ ਜਾਂ ਉਸ ਦੀ ਤਲੀ 'ਤੇ ਨਕਦ ਰੁਪਏ ਧਰਦੇ ਹਨ। ਬੱਚੇ ਦੇ ਨਾਨਕੇ ਇਸ ਮੌਕੇ 'ਤੇ ਬੱਚੇ ਲਈ ਕਪੜੇ ਤੇ ਸੁਗ਼ਾਤਾਂ ਲਿਆਂਦੇ ਹਨ, ਜਿਨ੍ਹਾਂ ਨੂੰ 'ਰੀਤ' ਜਾਂ 'ਸ਼ੂਸ਼ਕ' ਕਹਿੰਦੇ ਹਨ। ਛੱਟੀ ਵਾਲੇ ਦਿਨ ਹੀ ਬੱਚੇ ਦੇ ਨਾਮ-ਸੰਸਕਾਰ ਦੀ ਰਸਮ ਵੀ ਕਰ ਲਈ ਜਾਂਦੀ ਹੈ।

ਖੱਤਰੀਆਂ ਵਿਚ, ਬੱਚੇ ਦੇ ਜੰਮਣ ਦੇ ਗਿਆਰ੍ਹਵੇਂ ਜਾਂ ਤੇਰਹਵੇਂ ਦਿਨ 'ਧਮਾਣ' ਕੀਤਾ

ਜਾਂਦਾ ਹੈ। ਧਮਾਣ ਵਾਲੇ ਦਿਨ ਤਕ ਘਰ ਨੂੰ ਅਪਵਿੱਤਰ ਸਮਝਿਆ ਜਾਂਦਾ ਹੈ। ਇਸ ਅਸ਼ੁੱਧੀ ਨੂੰ ਸੂਤਕ ਕਹਿੰਦੇ ਹਨ। ਧਮਾਣ ਦੇ ਦਿਨ, ਸਾਰੇ ਘਰ ਨੂੰ ਧੋ ਕੇ ਗੋਹੇ ਦੇ ਲੇਪ ਨਾਲ ਪਵਿੱਤਰ ਕੀਤਾ ਜਾਂਦਾ ਹੈ। ਬੱਚੇ ਤੇ ਉਸ ਦੀ ਮਾਂ ਨੂੰ ਕੇਸੀ ਇਸ਼ਨਾਨ ਕਰਵਾਇਆ ਜਾਂਦਾ ਹੈ। ਭਾਈਚਾਰੇ ਵਿਚ ਗੁੜ, ਪਤਾਸੇ ਜਾਂ ਕੜਾਹ ਵੰਡਿਆ ਜਾਂਦਾ ਹੈ। ਵਧਾਈ ਦੇਣ ਆਈਆਂ ਭਾਈਚਾਰੇ ਦੀਆਂ ਤੀਵੀਆਂ ਬੱਚੇ ਨੂੰ ਸਗਣ ਵੀ ਦੇਂਦੀਆਂ ਹਨ। ਇਸੇ ਦਿਨ ਨਾਮ-ਸੰਸਕਾਰ ਦੀ ਰੀਤ ਵੀ ਕੀਤੀ ਜਾਂਦੀ ਹੈ। ਸਿੱਖ ਆਦਿ ਗ੍ਰੰਥ ਵਿਚੋਂ ਵਾਕ ਲੈ ਕੇ, ਸ਼ਬਦ ਦੇ ਪਹਿਲੇ ਅੱਖਰ ਤੋਂ ਕੋਈ ਨਾਮ ਜੋੜਦੇ ਹਨ। ਹਿੰਦੂ ਕੁੱਲ-ਪ੍ਰੋਹਿਤ ਨੂੰ ਬੁਲਾ ਕੇ ਹਵਨ ਕਰਵਾਉਂਦੇ ਤੇ ਨਖ਼ਸ਼ਤਰਾਂ ਦੇ ਅੱਖਰਾਂ ਤੋਂ ਨਾਮ ਰੱਖਦੇ ਹਨ। ਧਮਾਣ ਵਾਲੇ ਦਿਨ ਹੀ ਮਾਂ ਬੱਚੇ ਨੂੰ ਗੋਦੀ ਵਿਚ ਲੈ ਕੇ ਘਰੋਂ ਪਹਿਲੀ ਵਾਰ ਬਾਹਰ ਪੈਰ ਕੱਢਦੀ ਹੈ।

ਜਣੇਪੇ ਪਿੱਛੋਂ, ਪਹਿਲੀ ਵਾਰ, ਘਰੋਂ ਬਾਹਰ ਪੈਰ ਕੱਢਣ ਵੇਲੇ, ਮਾਝੇ ਤੇ ਮਾਲਵੇ ਵਿਚ ਇੱਕ ਰੀਤ ਕੀਤੀ ਜਾਂਦੀ ਹੈ, ਜਿਸ ਨੂੰ 'ਬਾਹਰ ਵਧਾਵਣ' ਕਿਹਾ ਜਾਂਦਾ ਹੈ। ਗੁਰਦਾਸਪੁਰ ਦੇ ਇਲਾਕੇ ਵਿਚ, ਨਵੇਂ ਜੰਮੇਂ ਬੱਚੇ ਦੀ ਮਾਂ ਪਹਿਲੀ ਵਾਰ ਉਹ ਵੜੇਵੇਂ ਤੇ ਜਵਾਰ ਦਾ ਛੱਟਾ ਚੰਨ ਤੇ ਤਾਰਿਆਂ ਦੀ ਦਿਸ਼ਾ ਵਲ ਸੁੱਟਦੀ ਹੈ। ਮਾਲਵੇ ਤੇ ਦੁਆਬੇ ਵਿਚ ਇਸ ਰਸਮ ਨੂੰ ਖ਼ਾਸ ਮਹੱਤਤਾ ਹੈ ਤੇ ਇਸ ਮੌਕੇ 'ਤੇ, ਉਚੇਚੇ ਤੌਰ 'ਤੇ, ਕਈ ਰੀਤਾਂ ਕੀਤੀਆ ਜਾਂਦੀਆਂ ਹਨ। ਤੇਹਰਵੇਂ ਦਿਨ, ਨਵੇਂ ਜੰਮੇਂ ਬਾਲਕ ਦੀ ਮਾਂ, ਪਹਿਲਾਂ ਗਊਤਰ ਤੇ ਫ਼ਿਰ ਦਹੀਂ ਨਾਲ ਕੇਸੀਂ ਇਸ਼ਨਾਨ ਕਰਦੀ ਹੈ। ਇਸ ਉਪਰੰਤ ਪੇਕੇ ਘਰ ਨੂੰ ਸੁਭ ਜਾਣ ਕੇ, ਲਾਗੀ ਤੇ ਕਮੀਣ ਵੀ ਵਧਾਈ ਦੇਣ ਆਉਂਦੇ ਹਨ ਤੇ ਆਪੋ ਆਪਣੇ ਕਿੱਤੇ ਦੇ ਮੁਤਾਬਕ ਕੋਈ ਢੁੱਕਵਾਂ ਖਿਡੌਣਾ ਜਾਂ ਸੁਗ਼ਾਤ ਲਿਆਂਦੇ ਹਨ। ਜਿਵੇਂ ਪਾਣੀ ਢੋਣ ਵਾਲਾ ਮੈਹਰਾ, ਮੌਲੀ ਦੇ ਧਾਗੇ ਵਿਚ ਸ਼ਰੀਂਹ ਦੇ ਕੁਝ ਪੱਤੇ ਪਰੋ ਕੇ ਸਿਹਰਾ ਬਣਾ ਕੇ ਲਿਆਦਾ ਹੈ, ਤਰਖਾਣ ਲੱਕੜੀ ਦਾ ਨਿੱਕਾ ਜਿਹਾ ਗੱਡਾ, ਚੂਹੜਾ ਤੀਰ ਕਮਾਨ, ਘੁੰਮਿਆਰ ਮਿੱਟੀ ਦਾ ਕੋਈ ਛੋਟਾ ਜਿਹਾ ਖ਼ੂਬਸੂਰਤ ਭਾਂਡਾ, ਮੋਚੀ ਬੱਚੇ ਲਈ ਜੁੱਤੀਆਂ ਦਾ ਪਿਆਰਾ ਜਿਹਾ ਜੋੜਾ ਤੇ ਦਾਈ ਬੱਚੇ ਲਈ ਤੜਾਗੀ ਲਿਆਉਂਦੀ ਹੈ। ਇਨ੍ਹਾਂ ਤੁਹਫ਼ਿਆਂ ਬਦਲੇ ਉਨ੍ਹਾਂ ਸਭਨਾਂ ਨੂੰ ਦਰਜੇ ਅਨੁਸਾਰ ਨਕਦੀ ਤੇ ਜਿਨਸ ਦਿੱਤੀ ਜਾਂਦੀ ਹੈ।

ਕਈ ਲੋਕ ਇਸ ਦਿਨ 'ਬਿਧ ਮਾਤਾ' ਦੀ ਪੂਜਾ ਵੀ ਕਰਦੇ ਹਨ। ਨੈਣ ਗੋਹੇ ਦਾ ਇੱਕ ਪੁਤਲਾ, ਜਿਸ ਨੂੰ 'ਬਿਧ' ਕਹਿੰਦੇ ਹਨ, ਬਣਾ ਕੇ ਲਿਆਉਂਦੀ ਹੈ। ਇਸ 'ਬਿਧ' ਨੂੰ ਰੇਸ਼ਮੀ ਪਟੋਲਿਆਂ ਵਿਚ ਲਪੇਟ ਤੇ ਸ਼ਿੰਗਾਰ ਕੇ, ਵਿਹੜੇ ਵਿਚ ਲਗਾਏ ਅੰਨ ਦੇ ਢੇਰ ਵਿਚ ਗੱਡ ਦਿੱਤਾ ਜਾਂਦਾ ਹੈ। ਦਾਈ ਮੋਤੀਆਂ ਨਾਲ ਸਜੀ ਹੋਈ ਘੁੰਘਰੂਆਂ ਵਾਲੀ ਤੜਾਗੀ, ਬੱਚੇ ਦੇ ਲੱਕ ਦੁਆਲੇ ਪਹਿਨਾ ਦੇਂਦੀ ਹੈ। ਇਸ ਪਿੱਛੋਂ, ਬੱਚੇ ਦੀ ਮਾਂ, ਨਾਈ ਦੀ ਜੁੱਤੀ (ਨਾ ਕਿ ਨੈਣ ਦੀ) ਪਹਿਨ ਕੇ ਬਾਹਰ ਪੈਰ ਵਧਾਉਂਦੀ ਹੈ। ਫ਼ਿਰ ਉਹ ਆਪਣੇ ਬੱਚੇ ਨੂੰ ਗੋਦ ਵਿਚ ਲੈ ਕੇ 'ਬਿਧ ਮਾਤਾ' ਦੇ ਸਨਮੁਖ ਚੜ੍ਹਦੇ ਵਲ ਮੂੰਹ ਕਰ ਕੇ, ਪੀੜ੍ਹੀ ਉਤੇ ਬੈਠ ਜਾਂਦੀ ਤੇ ਬਿਧ ਨੂੰ ਪੂਜਦੀ ਹੈ। ਇਸੇ ਸੰਧਿਆ ਨੂੰ, ਉਹ ਪਾਣੀ ਦਾ ਭਰਿਆ ਗਡਵਾ ਹੱਥ ਵਿਚ ਲੈ ਕੇ ਘਰੋਂ ਪਹਿਲੀ ਵਾਰ ਬਾਹਰ ਨਿਕਲਦੀ ਹੈ। ਘਰ ਵਾਪਸ ਆਉਂਦਿਆਂ ਸਗਨ ਦੇ ਤੌਰ 'ਤੇ, ਉਹ ਖੇਤਾਂ ਦੇ ਬੰਨਿਆਂ ਤੋਂ ਹਰਾ ਘਾਹ ਪੁੱਟ ਲਿਆਉਂਦੀ ਹੈ ਅਤੇ ਰਾਤੀਂ ਸੌਣ ਲਗਿਆਂ ਇਸ ਘਾਹ ਨੂੰ ਸਿਰਹਾਣੇ ਹੇਠਾਂ ਰੱਖ ਲੈਂਦੀ ਹੈ।

ਜਦੋਂ ਬੱਚਾ ਪਹਿਲੀ ਦੰਦੀ ਕੱਢਦਾ ਹੈ, ਤਾਂ ਨਾਰੀਅਲ ਦੀ ਗਿਰੀ ਉਸ ਦੇ ਨਵੇਂ ਦੰਦ

ਨਾਲ ਠਕੋਰ ਕੇ ਵੰਡੀ ਜਾਂਦੀ ਹੈ। ਜੇ ਬੱਚਾ ਪਹਿਲਾਂ ਉੱਪਰਲੀ ਦੰਦੀ ਕੱਢੇ, ਤਾਂ ਇਹ ਮਾਮਿਆਂ ਲਈ ਚੰਗਾ ਸ਼ਗਣ ਨਹੀਂ ਹੁੰਦਾ। ਜਿਹੜਾ ਮਾਮਾ ਸਭ ਤੋਂ ਪਹਿਲਾਂ ਬੱਚੇ ਦੇ ਮੂੰਹ ਲੱਗਦਾ ਹੈ, ਉਹ ਉਪਾਅ ਵਜੋਂ ਇੱਕ ਰੀਤ ਕਰਦਾ ਹੈ। ਬੱਚੇ ਨੂੰ ਆਪਣੀ ਗੋਦ ਵਿਚ ਲੈ ਕੇ, ਮਾਮਾ ਉਸ ਦੀ ਦੰਦੀ ਨਾਲ ਚਾਂਦੀ ਦੀ ਬਣੀ ਕੋਲੀ ਠਕੋਰਦਾ ਹੈ ਤੇ ਫ਼ਿਰ ਕੋਲੀ ਵਿਚ ਕੱਚੀ ਲੱਸੀ ਪਾ ਕੇ ਪਹਿਲਾਂ ਬੱਚੇ ਨੂੰ ਪਿਲਾਂਦਾ ਤੇ ਫ਼ਿਰ ਆਪ ਪੀਂਦਾ ਹੈ। ਇਸ ਪਿੱਛੋਂ ਇਹ ਕੌਲੀ ਬੱਚੇ ਨੂੰ ਸ਼ਗਣ ਵਜੋਂ ਭੇਟ ਕਰ ਦਿੱਤੀ ਜਾਂਦੀ ਹੈ।

## ਮ੍ਰਿਤੂ ਸੰਸਕਾਰ

ਪੰਜਾਬੀ ਮੌਤ ਨੂੰ ਜੀਵਨ-ਪ੍ਰਵਾਹ ਦਾ ਅੰਤ ਨਹੀਂ ਇੱਕ ਪੜਾਅ ਸਮਝਦੇ ਹਨ। ਸਰੀਰ ਇੱਕ ਚੋਲਾ ਹੈ, ਜਦੋਂ ਇਹ ਪੁਰਾਣਾ ਹੋ ਜਾਂਦਾ ਹੈ, ਤਾਂ ਆਤਮਾ ਇਸ ਨੂੰ ਤਿਆਗ ਕੇ ਨਵਾਂ ਚੋਲਾ ਪਹਿਨ ਲੈਂਦੀ ਹੈ।

ਮੌਤ ਨਾਲ ਜੀਵਾਤਮਾ ਮਰਦੀ ਨਹੀਂ, ਅਗਲੇ ਲੋਕ ਵਿਚ, ਜੋ ਇਸੇ ਸੰਸਾਰ ਦਾ ਪ੍ਰਤਿਰੂਪ ਹੈ, ਚਲੀ ਜਾਂਦੀ ਹੈ। ਅਗਲੇ ਲੋਕ ਨੂੰ ਜਾਂਦਿਆਂ ਪ੍ਰਾਣੀ ਨੂੰ ਰਾਹ ਵਿਚ ਕਈ ਤਰ੍ਹਾਂ ਦੀਆਂ ਔਕੜਾਂ ਤੇ ਮੁਸੀਬਤਾਂ ਵਿਚੋਂ ਲੰਘਣਾ ਪੈਂਦਾ ਹੈ। ਇਹ ਪੰਧ ਬੜਾ ਬਿਖਮ ਹੈ। ਮੌਤ ਤੋਂ ਪਹਿਲਾਂ ਤੇ ਪਿੱਛੋਂ ਜੋ ਰੀਤਾਂ ਤੇ ਸੰਸਕਾਰ ਕੀਤੇ ਜਾਂਦੇ ਹਨ, ਉਨ੍ਹਾਂ ਦਾ ਮਨੋਰਥ, ਅਗਲੇ ਲੋਕ ਨੂੰ ਜਾਂਦੇ ਪ੍ਰਾਣੀ ਦੀ ਸਹਾਇਤਾ ਕਰਨੀ ਅਥਵਾ ਉਸ ਦੇ ਪੰਧ ਨੂੰ ਸੁਖਾਵਾਂ ਬਨਾਉਣਾ ਤੇ ਖ਼ਰਚੇ ਲਈ ਤੋਸ਼ਾ ਦੇਣਾ ਹੈ। ਬੱਚਿਆਂ ਦੀਆਂ ਰੀਤਾਂ ਵੱਡਿਆਂ ਨਾਲੋਂ ਵੱਖਰੀਆਂ ਹਨ ਤੇ ਮਰਦਾਂ ਦੀਆਂ ਤ੍ਰੀਮਤਾ ਨਾਲੋਂ।

ਜਦੋਂ ਕੋਈ ਪ੍ਰਾਣੀ ਅੰਤਲੇ ਸਵਾਸਾਂ 'ਤੇ ਹੁੰਦਾ ਹੈ, ਤਾਂ ਉਸ ਨੂੰ ਮੰਜੀ ਤੋਂ ਉਤਾਰ ਕੇ, ਜ਼ਮੀਨ ਉੱਪਰ ਇਸ ਤਰ੍ਹਾਂ ਲਿਟਾ ਦਿੱਤਾ ਜਾਂਦਾ ਹੈ ਕਿ ਉਸ ਦਾ ਮੂੰਹ ਉੱਤਰ ਦਿਸ਼ਾ ਵਲ ਹੋਵੇ ਅਤੇ ਪੈਰ ਪੂਰਬ ਵਲ। ਹੇਠਾਂ ਹਰੀ ਕਾਹੀ ਜਾਂ ਦੱਭ ਵਿਛਾ ਦਿੱਤੀ ਜਾਂਦੀ ਹੈ। ਲੋਕਾਂ ਦਾ ਵਹਿਮ ਹੈ ਕਿ ਮੰਜੀ ਉਤੇ ਮੋਇਆ ਪ੍ਰਾਣੀ ਭੂਤ-ਪ੍ਰੇਤ ਦੀ ਜੂਨ ਵਿਚ ਪੈਂਦਾ ਹੈ। ਇਸ ਮੌਕੇ ਉਤੇ ਪ੍ਰਾਣੀ ਦਾ ਮਨੋਬਲ ਕਾਇਮ ਰੱਖਣ ਤੇ ਅੱਗਾ ਸੰਵਾਰਨ ਲਈ ਹਿੰਦੂ ਗੀਤਾ ਦਾ ਤੇ ਸਿੱਖ 'ਸੁਖਮਣੀ' ਦਾ ਪਾਠ ਕਰਦੇ ਹਨ। ਲੋਕਾਂ ਦਾ ਵਿਸ਼ਵਾਸ ਹੈ ਕਿ ਮਰਨ ਵੇਲੇ ਜੇ ਪ੍ਰਭੂ ਦਾ ਨਾਂ ਕੰਨਾਂ ਵਿਚ ਪੈ ਜਾਵੇ, ਤਾਂ ਪ੍ਰਾਣੀ ਮੁਕਤ ਹੋ ਜਾਂਦਾ ਹੈ।

ਜਦੋਂ ਪ੍ਰਾਣੀ ਅਖ਼ੀਰਲੇ ਸਾਹ ਲੈ ਰਿਹਾ ਹੁੰਦਾ ਹੈ, ਤਾਂ ਗਊ ਜਾਂ ਅੰਨ-ਮਨਸਣ ਤੇ 'ਦੀਵਾ ਬਾਤੀ' ਦੀਆਂ ਰੀਤਾਂ ਕੀਤੀਆਂ ਜਾਂਦੀਆਂ ਹਨ। ਪ੍ਰਾਣੀ ਦੇ ਹੱਥ ਨਾਲ ਗਊ ਦੀ ਪੂਛ ਛੁਹਾ ਕੇ ਬ੍ਰਾਹਮਣ ਨੂੰ ਗਊ ਦਾਨ ਕਰ ਦਿੱਤੀ ਜਾਂਦੀ ਹੈ। ਲੋਕਾਂ ਦਾ ਵਿਸ਼ਵਾਸ ਹੈ ਕਿ ਮਰਨ ਉਪਰੰਤ ਜਦੋਂ ਜਮਦੂਤ ਪ੍ਰਾਣੀ ਨੂੰ, ਅਗਲੇ ਲੋਕ ਲੈ ਜਾਂਦੇ ਹਨ, ਤਾਂ ਪ੍ਰਾਣੀ ਰਾਹ ਵਿਚ ਵਗਦੀ 'ਵੈਤਰਣੀ' ਨਦੀ ਨੂੰ ਇਸੇ ਗਊ ਦੀ ਪੂਛ ਫੜ ਕੇ ਸਹਿਜੇ ਹੀ ਪਾਰ ਕਰ ਲੈਂਦਾ ਹੈ। ਪਹਿਲਿਆਂ ਵਿਚ ਮਣਸੀ ਗਊ ਨੂੰ ਪ੍ਰਾਣੀ ਦੇ ਨਾਲ ਹੀ ਦਾਹ ਦਿੱਤਾ ਜਾਂਦਾ ਸੀ। ਪਰ ਹੌਲੇ ਹੌਲੇ ਪੁੰਨ ਦਾਨ ਦੀ ਸਾਮਗਰੀ ਤੇ ਗਊ ਬ੍ਰਾਹਮਣ ਨੂੰ ਦੇਣ ਦੀ ਪ੍ਰਥਾ ਚਲ ਪਈ। ਜਿਹੜੇ ਗਊ ਦਾਨ ਨਹੀਂ ਕਰ ਸਕਦੇ, ਉਹ ਮਰ ਰਹੇ ਪ੍ਰਾਣੀ ਹੱਥੋਂ ਅੰਨ ਜਾਂ ਦਾਲ ਛੁਹਾ ਕੇ ਦਾਨ ਕਰ ਦੇਂਦੇ ਹਨ। ਇਸ ਪਿੱਛੋਂ ਆਟੇ ਦਾ ਦੀਵਾ ਬਣਾ ਕੇ ਜੋਤ ਜਗਾਈ ਜਾਂਦੀ ਹੈ ਤੇ ਇਹ ਦੀਵਾ ਪ੍ਰਾਣੀ ਦੀ ਸੱਜੀ ਹੱਥੇਲੀ ਉਤੇ ਰੱਖ ਦਿੱਤਾ ਜਾਂਦਾ ਹੈ।

ਇਹ ਦੀਵਾ ਅਗਲੇ ਲੋਕ ਨੂੰ ਜਾਂਦੇ ਬਿਖੜੇ ਤੇ ਹਨੇਰੇ ਪੈਂਡੇ ਨੂੰ ਰੋਸਨ ਕਰਦਾ ਹੈ।

ਜਦੋਂ ਪ੍ਰਾਣੀ ਸਵਾਸ ਤਿਆਗ ਦੇਂਦਾ ਹੈ, ਤਾਂ ਤੀਵੀਂਆਂ ਸਿਰ ਦਾ ਪੱਲਾ ਥੋੜ੍ਹਾ ਕੁ ਨੀਵਾਂ ਕਰ ਕੇ, ਲੋਥ ਦੇ ਦੁਆਲੇ ਬੈਠ ਕੇ, ਰੋਂਦੀਆਂ ਤੇ ਵੈਣ ਪਾਉਂਦੀਆਂ ਹਨ। ਅਫ਼ਸੋਸ ਕਰਨ ਆਈਆਂ ਤੀਵੀਂਆਂ ਮੋਏ ਪ੍ਰਾਣੀ ਦੇ ਅੰਗ-ਸਾਕਾਂ ਦੇ ਗਲ ਲੱਗ ਕੇ ਰੋਂਦੀਆਂ ਹਨ। ਮਰਦ ਵਿਹੜੇ ਜਾਂ ਗਲੀ ਵਿਚ ਦਰੀ ਵਿਛਾ ਕੇ ਬੈਠ ਜਾਂਦੇ ਹਨ ਤੇ ਭਾਈਚਾਰਾ ਅਫ਼ਸੋਸ ਕਰਨ ਲਈ ਆਉਂਦਾ ਹੈ। ਜਿਸ ਤੀਵੀਂ ਦਾ ਪਤੀ ਮੋਇਆ ਹੋਵੇ, ਉਹ ਲੌਂਗ, ਨੱਥ ਤੇ ਹੋਰ ਗਹਿਣੇ ਉਤਾਰ ਕੇ ਮੈਲਾ ਵੇਸ ਧਾਰ ਲੈਂਦੀ ਤੇ ਵਾਲ ਖੋਲ੍ਹ ਲੈਂਦੀ ਹੈ। ਜੇ ਬਾਂਹ ਵਿਚ ਸੁਹਾਗ ਦੀਆਂ ਚੂੜੀਆਂ ਹੋਣ, ਤਾਂ ਉਸੇ ਵੇਲੇ ਭੰਨ ਦਿੱਤੀਆਂ ਜਾਂਦੀਆਂ ਹਨ।

ਦੇਹ ਨੂੰ ਸ਼ਮਸ਼ਾਨ ਲਿਜਾਣ ਤੋਂ ਪਹਿਲਾਂ, ਘਰ ਵਿਚ ਹੀ ਦਹੀਂ ਮਲ ਕੇ ਇਸ਼ਨਾਨ ਕਰਵਾਇਆ ਜਾਂਦਾ ਹੈ ਤੇ ਵਸਤ੍ਰ ਪਹਿਨਾਏ ਜਾਂਦੇ ਹਨ। ਉਪਰੋਂ ਖੱਫਣ ਦੀ ਚਾਦਰ ਚਾਰੇ ਪਾਸੇ ਤੋਂ ਲਪੇਟ ਦਿੱਤੀ ਜਾਂਦੀ ਹੈ। ਜਿਸ ਸੂਈ ਨਾਲ ਖੱਫਣ ਸੀਤਾ ਜਾਂਦਾ ਹੈ। ਉਸ ਸੂਈ ਨੂੰ ਬਚੇ ਹੋਏ ਧਾਗੇ ਸਮੇਤ ਖੱਫਣ ਵਿਚ ਟੁੰਗ ਦਿੱਤਾ ਜਾਂਦਾ ਹੈ। ਇਸ ਸੂਈ ਜਾਂ ਧਾਗੇ ਨੂੰ ਘਰ ਵਿਚ ਰੱਖਣਾ ਬਦਸ਼ਗਨੀ ਗਿਣੀ ਜਾਂਦੀ ਹੈ। ਜੇ ਮਰੀ ਇਸਤਰੀ ਦਾ ਸੁਹਾਗ ਕਾਇਮ ਹੋਵੇ, ਤਾਂ ਉਸ ਨੂੰ ਇੱਕ ਦੋ ਗਹਿਣੇ ਨੱਥ ਜਾਂ ਲੌਂਗ ਆਦਿ ਪਾ ਦਿੱਤੇ ਜਾਂਦੇ ਹਨ ਤੇ ਉਸ ਦੀ ਮਾਂਗ ਵਿਚ ਸੰਧੂਰ ਭਰ ਦਿੱਤਾ ਜਾਂਦਾ ਹੈ। ਜੇ ਉਸ ਪਹਿਲਾਂ ਹੀ ਨੱਕ ਵਿਚ ਨੱਥ ਪਹਿਨੀ ਹੋਵੇ, ਤਾਂ ਉਤਾਰੀ ਨਹੀਂ ਜਾਂਦੀ। ਪਤੀ ਦੇ ਹੱਥਾਂ ਵਿਚ ਮਰਨ ਵਾਲੀ ਤੀਵੀਂ, ਹਿੰਦੂ ਵਿਸ਼ਵਾਸ ਅਨੁਸਾਰ, ਬੜੀ ਭਾਗਾਂ ਵਾਲੀ ਹੁੰਦੀ ਹੈ।

ਜੇ ਦੇਹ ਕੰਵਾਰੇ ਗਭਰੂ ਦੀ ਹੋਵੇ, ਤਾਂ ਉਸ ਨੂੰ ਲਾਲ ਦੁਸ਼ਾਲੇ ਵਿਚ ਲਪੇਟਿਆ ਜਾਦਾ ਹੈ। ਸਿਰ ਉਤੇ ਕੇਸਰੀ ਜਾਂ ਲਾਲ ਰੰਗ ਦੀ ਪਗੜੀ ਬੰਨ੍ਹੀ ਜਾਂਦੀ ਹੈ। ਉਸ ਦੀ ਅਰਥੀ ਨੂੰ ਸਜਾ ਸ਼ਿੰਗਾਰ ਕੇ, ਵਾਜੇ ਗਾਜੇ ਨਾਲ, ਮਰਘਟ ਵਲ ਲਿਜਾਇਆ ਜਾਂਦਾ ਹੈ, ਜਿਵੇਂ ਉਹ ਮੌਤ ਲਾੜੀ ਨੂੰ ਵਰਨ ਚਲਿਆ ਹੋਵੇ।

ਜੇ ਦੇਹ ਕਿਸੇ ਬਜ਼ੁਰਗ ਦੀ ਹੋਵੇ, ਜੋ ਲੰਮੀ ਉਮਰ ਭੋਗ ਕੇ ਤੇ ਖਾ ਹੰਢਾ ਕੇ ਮਰਿਆ ਹੋਵੇ, ਤਾਂ ਉਸ ਦਾ ਬਿਬਾਣ ਬੇੜੀ ਦੀ ਸ਼ਕਲ ਦਾ ਬਣਾ ਕੇ, ਫੁੱਲਾਂ, ਝੰਡੀਆਂ ਤੇ ਗੁਬਾਰਿਆਂ ਨਾਲ ਸਜਾਇਆ ਜਾਂਦਾ ਹੈ ਅਤੇ ਕਿਨਾਰਿਆਂ ਉਤੇ ਸੁਨਹਿਰੀ ਝਾਲਰ ਤੇ ਪੱਟੀ ਲਗਾਈ ਜਾਂਦੀ ਹੈ। ਬੁੱਢੇ ਦੀ ਅਰਥੀ ਨੂੰ ਬੜੀ ਧੂਮ ਧਾਮ ਨਾਲ ਮਰਘਟ ਵਲ ਲਿਜਾਇਆ ਜਾਂਦਾ ਹੈ। ਬਿਬਾਣ ਪਿੱਛੇ ਉਸ ਦਾ ਪੋਤਰਾ ਬੜੇ ਅਦਬ ਨਾਲ ਚੋਰ ਕਰਦਾ ਜਾਂਦਾ ਹੈ। ਉਸ ਦੀ ਅਰਥੀ ਤੋਂ ਨਕਦ ਪੈਸੇ, ਛੁਹਾਰੇ, ਖਿੱਲਾਂ ਤੇ ਕਾਜੂ ਵਾਰ ਕੇ ਸੋਟ ਕੀਤੀ ਜਾਂਦੀ ਹੈ। ਲੋਕੀਂ ਇਨ੍ਹਾਂ ਵਸਤਾਂ ਨੂੰ ਬਹੁਮੁੱਲੀ ਸਮਝ ਕੇ ਲੁੱਟਦੇ ਹਨ, ਲੋਕਾਂ ਦਾ ਨਿਸਚਾ ਹੈ ਕਿ ਅਜਿਹੀ ਸੋਟ ਦਾ ਪ੍ਰਸ਼ਾਦਿ ਜੇ ਕੋਈ ਸ਼ਖ਼ਸ ਚੱਖ ਲਏ ਜਾਂ ਸੋਟ ਦਾ ਸਿੱਕਾ ਆਪਣੇ ਪਾਸ ਰੱਖੇ ਤਾਂ ਉਹ ਲੰਮੀ ਉਮਰ ਭੋਗ ਕੇ ਸੰਸਾਰ ਤੋਂ ਜਾਂਦਾ ਹੈ।

ਹਿੰਦੂਆਂ ਵਿਚ ਪਿੰਡ ਪਤਲ ਦੀ ਕਿਰਿਆ ਕੀਤੀ ਜਾਂਦੀ ਹੈ। ਕਹਿੰਦੇ ਹਨ, ਇਸ ਸਮੇਂ ਜੋ ਪਿੰਡ ਭਰੇ ਜਾਂਦੇ ਹਨ, ਉਹ ਬਿਖੜੇ ਪੈਂਡੇ ਵਿਚ ਪ੍ਰਾਣੀ ਲਈ ਤੋਸ਼ਾ ਹੁੰਦੇ ਹਨ। ਪ੍ਰਾਣੀ ਦੀ ਕੋਈ ਸਕੀ ਸੰਬੰਧਣ, ਚੱਕੀ ਦੇ ਪੁੱਠੇ ਘਾਲੇ ਫੇਰ ਕੇ, ਸਤਨਾਜਾ (ਚਾਵਲ, ਕਣਕ, ਛੋਲੇ, ਮੱਕੀ, ਮੋਠ ਤੇ ਮਾਂਹ ਰਲਾ ਕੇ) ਪੀਸਦੀ ਹੈ। ਕਈ ਥਾਈਂ ਤਾਂ ਚਾਵਲ, ਜੌਂ ਤੇ ਤਿਲ ਹੀ ਪੀਸ ਲਏ ਜਾਂਦੇ ਹਨ। ਇਸ ਆਟੇ ਨਾਲ ਬ੍ਰਾਹਮਣ ਚਾਰ ਪਿੰਡ ਬਣਾ ਕੇ ਇੱਕ ਥਾਲੀ

ਵਿਚ ਰੱਖ ਦੇਂਦਾ ਹੈ। ਕੋਲ ਹੀ ਘਿਓ ਦਾ ਇੱਕ ਕਟੋਰਾ, ਸੂਤਰ ਦੀ ਅੱਟੀ ਤੇ ਕੁਝ ਪੈਸੇ ਵੀ ਧਰ ਦਿੱਤੇ ਜਾਂਦੇ ਹਨ।

ਦੇਹ ਨੂੰ ਅਰਥੀ 'ਤੇ ਲਿਟਾਣ ਲੱਗਿਆਂ ਉਸ ਦਾ ਮੂੰਹ ਪੂਰਬ ਦਿਸ਼ਾ ਵਲ ਰੱਖਿਆ ਜਾਂਦਾ ਹੈ। ਘਰ ਦੇ ਸਾਰੇ ਜੀਅ ਅਰਥੀ ਦੇ ਦੁਆਲੇ ਖੜੇ ਹੋ ਜਾਂਦੇ ਹਨ। ਜੇ ਬਜ਼ੁਰਗ ਹੋਵੇ, ਤਾਂ ਨੂੰਹਾਂ ਪੈਰਾਂ ਉਤੇ ਮੱਥਾ ਟੇਕਦੀਆਂ ਹਨ। ਫ਼ਿਰ ਚਾਰ ਸੱਕੇ ਸੰਬੰਧੀ, ਅਰਥੀ ਨੂੰ ਮੋਢਿਆਂ ਉਤੇ ਚੁੱਕ ਕੇ, ਸ਼ਮਸ਼ਾਨ ਘਾਟ ਵਲ ਤੁਰ ਪੈਂਦੇ ਹਨ। ਜੇ ਮ੍ਰਿਤਕ ਪ੍ਰਾਣੀ ਪੋਤਰਿਆਂ ਵਾਲਾ ਹੋਵੇ, ਤਾਂ ਉਸ ਦੇ ਮੂੰਹ ਵਿਚ ਚਾਂਦੀ ਦੀ ਡਲੀ ਪਾ ਦਿੱਤੀ ਜਾਂਦੀ ਹੈ, ਜੇ ਪੜ-ਪੋਤਿਆਂ ਵਾਲਾ ਹੋਵੇ, ਤਾਂ ਧਨੀ ਲੋਕ ਸੋਨੇ ਦੀ ਸੀੜ੍ਹੀ ਬਣਵਾ ਕੇ ਉਸ ਦੇ ਪੈਰਾਂ ਨੂੰ ਛੁਹਾ ਕੇ ਦਾਨ ਕਰ ਦੇਂਦੇ ਹਨ। ਇਹ ਰੀਤ ਇਸ ਗੱਲ ਦੀ ਪ੍ਰਤੀਕ ਹੈ ਕਿ ਬੁੱਢਾ ਭਾਗਾਂ ਵਾਲਾ ਸੀ ਤੇ ਉਹ ਪਿੱਛੇ ਰੱਜਿਆ ਪੁੱਜਿਆ ਤੇ ਭਰਿਆ ਪਰਵਾਰ ਛੱਡ ਕੇ ਗਿਆ ਹੈ। ਅਰਥੀ ਦੇ ਪਿੱਛੇ ਉਸ ਦੇ ਪੋਤਰੇ ਪੜ-ਪੋਤਰੇ ਚੌਰ ਫੇਰਦੇ ਜਾਂਦੇ ਹਨ। ਸ਼ਮਸ਼ਾਨ ਘਾਟ ਵਲ ਜਾਂਦਿਆਂ ਹਿੰਦੂ 'ਰਾਮ ਨਾਮ ਸਤ ਹੈ' ਬੋਲਦੇ ਹਨ ਤੇ ਸਿੱਖ ਢੋਲਕੀ ਤੇ ਛੈਣਿਆਂ ਨਾਲ ਸ਼ਬਦ ਪੜ੍ਹਦੇ ਜਾਂਦੇ ਹਨ। ਰਾਹ ਵਿਚ ਲੋਕੀ ਅਰਥੀ ਨੂੰ ਵਾਰੋ ਵਾਰੀ ਮੋਢਾ ਦੇਂਦੇ ਜਾਂਦੇ ਹਨ। ਅਰਥੀ ਨੂੰ ਮੋਢਾ ਦੇਣਾ ਬੜੇ ਸੁਆਬ ਦੀ ਗੱਲ ਸਮਝ ਜਾਂਦੀ ਹੈ।

ਸ਼ਮਸ਼ਾਨ ਭੂਮੀ ਵਲ ਜਾਂਦਿਆਂ ਰਾਹ ਵਿਚ ਥੋੜ੍ਹੀ ਦੇਰ ਲਈ ਬਿਸਰਾਮ ਕੀਤਾ ਜਾਂਦਾ ਹੈ ਅਤੇ ਅਰਥੀ ਨੂੰ ਜ਼ਮੀਨ ਉਤੇ ਪਾਣੀ ਤਰੌਂਕ ਕੇ ਰੱਖ ਦਿੱਤਾ ਜਾਂਦਾ ਹੈ। ਇਸ ਰੀਤ ਨੂੰ ਅੱਧ-ਮਾਰਗ ਕਹਿੰਦੇ ਹਨ। ਇਥੇ ਹੀ ਮ੍ਰਿਤਕ ਨਮਿਤ ਪਿੰਡ ਦਿੱਤੇ ਜਾਂਦੇ ਹਨ ਅਤੇ ਘੜਾ ਤੋੜਿਆ ਜਾਂਦਾ ਹੈ। ਨਿਸਚਾ ਹੈ ਕਿ ਇਹ ਪਿੰਡ ਤੇ ਪਾਣੀ ਅਗਲੇ ਲੋਕ ਵਿਚ ਮ੍ਰਿਤਕ ਨੂੰ ਥੋੜ੍ਹਾ ਥੋੜ੍ਹਾ ਮਿਲਦਾ ਰਹੇਗਾ। ਇਥੋਂ, ਅਰਥੀ ਨੂੰ ਦੁਬਾਰਾ ਚੁੱਕਣ ਲੱਗਿਆਂ ਮੂੰਹ ਫ਼ੇਰ ਦਿੱਤਾ ਜਾਂਦਾ ਹੈ ਭਾਵ, ਪੈਰ ਅਗੇ ਸ਼ਮਸ਼ਾਨ ਵਲ ਕਰ ਦਿੱਤੇ ਜਾਂਦੇ ਹਨ। ਇਸ ਰਸਮ ਨੂੰ 'ਚੌਰ ਭੁਲਾਈ' ਕਹਿੰਦੇ ਹਨ। ਇਸ ਦਾ ਮਨੋਰਥ ਇਹ ਹੁੰਦਾ ਹੈ ਕਿ ਜੇ ਮਰੇ ਪ੍ਰਾਣੀ ਦਾ ਪ੍ਰੇਤ ਵਾਪਸ ਘਰ ਆਉਣਾ ਚਾਹੇ ਤਾਂ ਰਾਹ ਵਿਚ ਭਟਕ ਜਾਵੇ।

ਸ਼ਮਸ਼ਾਨ ਭੂਮੀ ਵਿਚ ਪਹੁੰਚ ਕੇ ਚਿੱਖਾ ਤਿਆਰ ਕੀਤੀ ਜਾਂਦੀ ਹੈ। ਚਿੱਖਾ ਨੂੰ ਤਿਆਰ ਕਰਨ ਲੱਗਿਆਂ ਸੱਕੇ ਸੰਬੰਧੀ ਲੱਕੜੀਆਂ ਰੱਖਣ ਵਿਚ ਮਦਦ ਕਰਦੇ ਹਨ, ਜਿਸ ਨੂੰ 'ਹੱਥ ਸਫ਼ਲਾ' ਕਹਿੰਦੇ ਹਨ। ਦੇਹ ਨੂੰ ਚਿੱਖਾ ਉਤੇ ਲਿਟਾਣ ਵੇਲੇ ਦੋਵੇਂ ਹੱਥ ਪਿੱਠ ਦੇ ਹੇਠਾਂ ਦਬਾ ਦਿੱਤੇ ਜਾਂਦੇ ਹਨ। ਲੋਕਾਂ ਦਾ ਵਿਸ਼ਵਾਸ਼ ਹੈ ਕਿ ਅਜਿਹਾ ਕਰਨ ਨਾਲ ਮ੍ਰਿਤਕ ਅਗਲੇ ਜਨਮ ਵਿਚ, ਇਨ੍ਹਾਂ ਹੱਥਾਂ ਨਾਲ ਕਿਸੇ ਨੂੰ ਕੋਈ ਦੁੱਖ ਨਹੀਂ ਪਹੁੰਚਾਂਦਾ।

ਮ੍ਰਿਤਕ ਦਾ ਵੱਡਾ ਲੜਕਾ, ਪੂਲੇ ਨੂੰ ਅੱਗ ਲੱਗਾ ਕੇ, ਪਹਿਲਾਂ ਚਿੱਖਾ ਦੀ ਪੁੱਠੀ ਪਰਕਰਮਾ ਕਰਦਾ ਅਥਵਾ ਸਿਰ ਵਲੋਂ ਸੱਜਿਉਂ ਖੱਬੇ ਵਲ ਚੱਕਰ ਕੱਟਦਾ ਹੈ ਤੇ ਫ਼ਿਰ ਚਿੱਖਾ ਨੂੰ ਅੱਗ ਦਾਗ਼ ਦੇਂਦਾ ਹੈ। ਹਿੰਦੂਆਂ ਵਿਚ ਦਾਹ-ਸੰਸਕਾਰ ਤੋਂ ਪਹਿਲਾਂ ਹਵਨ ਦੀ ਵੀ ਪ੍ਰਥਾ ਹੈ। ਸਿੱਖ 'ਜਪੁਜੀ' ਦਾ ਪਾਠ ਕਰਦੇ ਹਨ ਤੇ ਵਿਛੜੀ ਰੂਹ ਦੀ ਸ਼ਾਂਤੀ ਲਈ ਅਰਦਾਸ ਕਰਦੇ ਹਨ।

ਅੱਧੀ ਚਿਤਾ ਦੇ ਜਲ ਜਾਣ ਪਿੱਛੋਂ 'ਕਪਾਲ ਕਿਰਿਆ' ਦੀ ਰੀਤ ਕੀਤੀ ਜਾਂਦੀ ਹੈ। ਮ੍ਰਿਤਕ ਦਾ ਵੱਡਾ ਲੜਕਾ, ਡੰਡੇ ਨਾਲ ਜਲ ਰਹੀ ਲੋਥ ਦੀ ਖੋਪਰੀ ਨੂੰ ਠਕੋਰਦਾ ਹੈ। ਖੋਪਰੀ ਠਕੋਰਨ ਨਾਲ ਪੂਰੀ ਤਰ੍ਹਾਂ ਸੜਦੀ ਹੈ। ਜਦੋਂ ਤਕ ਖੋਪਰੀ ਸੜਦੀ ਨਹੀਂ, ਉਦੋਂ ਤਕ

ਦਾਹ-ਸੰਸਕਾਰ ਦੀ ਰਸਮ ਪੂਰੀ ਨਹੀਂ ਹੁੰਦੀ।

ਇਸ ਪਿੱਛੋਂ, ਅਰਥੀ ਨਾਲ ਆਏ ਲੋਕ ਪਿੰਡ ਵਲ ਵਾਪਸ ਤੁਰ ਪੈਂਦੇ ਹਨ। ਰਾਹ ਵਿਚ ਉਹ ਕਿਸੇ ਟੋਭੇ ਜਾਂ ਵਗਦੇ ਪਾਣੀ ਵਿਚ ਇਸ਼ਨਾਨ ਕਰਦੇ ਤੇ ਆਪਣੇ ਕਪੜਿਆਂ ਤੇ ਸੂਤਕ ਉਤਾਰਣ ਲਈ ਪਾਣੀ ਦੇ ਛੱਟੇ ਮਾਰਦੇ ਹਨ। ਪਹਿਲਿਆਂ ਵਿਚ ਇਸ ਮੌਕੇ ਉਤੇ 'ਉਦਕ ਕਰਮ' ਸੰਸਕਾਰ ਕੀਤਾ ਜਾਂਦਾ ਸੀ। ਭਾਵ ਅਰਥੀ ਨਾਲ ਆਏ ਸਾਰੇ ਲੋਕ ਆਪਣਾ ਮੂੰਹ ਦੱਖਣ ਵਲ ਕਰ ਕੇ ਪਾਣੀ ਵਿਚ ਚੁੱਭੀ ਮਾਰਦੇ ਤੇ ਮ੍ਰਿਤਕ ਦਾ ਨਾਉਂ ਲੈ ਕੇ ਪਾਣੀ ਦਾ ਇੱਕ ਬੁੱਕ ਦੱਖਣ ਦਿਸ਼ਾ ਵਲ ਸੁੱਟਦੇ ਸਨ। ਕਿਹਾ ਜਾਂਦਾ ਸੀ ਕਿ ਇਹ ਜਲ ਮ੍ਰਿਤਕ ਨੂੰ ਅਗਲੇ ਲੋਕ ਵਲ ਜਾਂਦਿਆਂ ਰਾਹ ਵਿਚ ਕੰਮ ਆਉਂਦਾ ਸੀ। ਇਹ ਰੀਤ ਅੱਜ ਕੱਲ੍ਹ ਨਹੀਂ ਕੀਤੀ ਜਾਂਦੀ, ਪਰ ਇੱਕ ਹੋਰ ਰੀਤ ਜਿਸ ਨੂੰ 'ਤਿਣਕਾ ਤੋੜਨਾ' ਕਹਿੰਦੇ ਹਨ, ਇਸੇ ਮੌਕੇ ਉਤੇ ਕੀਤੀ ਜਾਂਦੀ ਹੈ। ਅਰਥੀ ਨਾਲ ਆਏ ਸਭ ਲੋਕ ਘਾਹ ਦੀਆਂ ਪੱਤੀਆਂ ਨੂੰ ਦੋ ਹਿੱਸਿਆਂ ਵਿਚ ਤੋੜ ਕੇ, ਸਿਰ ਉੱਪਰੋਂ ਪਿੱਛੇ ਵਲ ਸੁੱਟਦੇ ਹਨ। ਇਸੇ ਮੌਕੇ ਉਤੇ ਪੰਡਤ ਕੁਝ ਮੰਤਰ ਵੀ ਉਚਾਰਦਾ ਹੈ। ਕਈ ਤਾਂ ਇਹ ਰੀਤ ਸ਼ਮਸ਼ਾਨ ਘਾਟ ਉਤੇ ਹੀ ਕਰਦੇ ਹਨ ਤੇ ਘਾਹ ਦੀਆਂ ਤੋੜੀਆਂ ਪੱਤੀਆਂ ਨੂੰ ਚਿੱਖਾ ਵਿਚ ਹੀ ਸੁੱਟ ਦੇਂਦੇ ਹਨ। ਇਸ ਰੀਤ ਦਾ ਭਾਵ ਹੈ ਕਿ ਮ੍ਰਿਤਕ ਦਾ ਆਪਣੇ ਸੰਬੰਧੀਆਂ ਨਾਲ ਰਿਸ਼ਤਾ ਘਾਹ ਦੇ ਤੀਲੇ ਸਮਾਨ ਸੀ, ਜੋ ਹੁਣ ਟੁੱਟ ਗਿਆ ਹੈ। ਸਿੱਖ ਸਮਸ਼ਾਨ ਭੂਮੀ ਤੋਂ ਸਿੱਧੇ ਗੁਰਦੁਆਰੇ ਜਾਂਦੇ ਹਨ, ਜਿੱਥੇ 'ਸੁੰਦਰ ਦੀ ਸਦ' ਪੜ੍ਹੀ ਜਾਂਦੀ ਹੈ ਤੇ ਵਿੱਛੜੀ ਆਤਮਾ ਨਮਿਤ ਅਰਦਾਸ ਕੀਤੀ ਜਾਂਦੀ ਹੈ। ਪਹਿਲਿਆਂ ਵਿਚ, ਅਰਥੀ ਨਾਲ ਸਾਮਲ ਹੋਏ ਬੰਦੇ, ਸੂਰਜ ਡੁੱਬਣ ਅਥਵਾ ਤਾਰੇ ਚੜ੍ਹਨ ਤਕ ਘਰ ਨਹੀ ਸਨ ਜਾਦੇ। ਪਰ ਅੱਜ ਕੱਲ੍ਹ ਅਜਿਹੀ ਕੋਈ ਵਿਚਾਰ ਨਹੀਂ।

ਜੇ ਚਿਤਾ ਕਿਸੇ ਨੌਜਵਾਨ ਜਾਂ ਮੁਟਿਆਰ ਦੀ ਹੋਵੇ, ਤਾ ਚਿਤਾ ਦੇ ਠੰਢੇ ਹੋਣ ਤਕ ਜਾਂ ਤਾਂ ਪੂਰੀ ਨਿਗਰਾਨੀ ਰੱਖੀ ਜਾਦੀ ਹੈ ਜਾ ਫ਼ਿਰ ਉਸ ਦੀ ਕੋਈ ਇੱਕ ਹੱਡੀ, ਖ਼ਾਸ ਕਰ ਕੇ ਕੰਗਰੋੜ ਦੀ, ਅੱਡ ਕਰ ਦਿੱਤੀ ਜਾਂਦੀ ਹੈ। ਇਸ ਤਰ੍ਹਾਂ ਅੰਗ ਦੇ ਭੰਗ ਹੋ ਜਾਣ ਨਾਲ ਉਸ ਦੀ ਦੇਹ ਜਾਂ ਪ੍ਰੇਤ ਉਤੇ ਟੂਣਾ ਨਹੀਂ ਚਲਦਾ। ਇਸ ਰੀਤ ਨੂੰ 'ਅੰਗ ਭੰਗ' ਕਰਨਾ ਕਹਿੰਦੇ ਹਨ।

ਹਿੰਦੂਆਂ ਵਿਚ ਛੋਟੇ ਬੱਚੇ ਨੂੰ ਅਗਨੀ ਭੇਟ ਕਰਨ ਦੀ ਥਾਂ ਦੱਬਿਆ ਜਾਂਦਾ ਹੈ। ਸਿੱਖਾਂ ਵਿਚ ਛੋਟੇ ਬੱਚੇ ਨੂੰ ਵੀ ਦਾਹ ਦਿੱਤਾ ਜਾਂਦਾ ਹੈ। ਪਹਿਲਿਆਂ ਵਿਚ ਜੇ ਕੋਈ ਸਖਸ ਮਾਤਾ ਜਾਂ ਕਿਸੇ ਹੋਰ ਵੱਬਾ ਦੇ ਰੋਗ ਨਾਲ ਮਰ ਜਾਂਦਾ ਸੀ, ਤਾਂ ਉਸ ਦੇ ਸਰੀਰ ਨੂੰ ਅਗਨ-ਭੇਟ ਕਰਨ ਦੀ ਥਾਂ ਜਲ-ਪ੍ਰਵਾਹ ਕੀਤਾ ਜਾਂਦਾ ਸੀ। ਇਸ ਪਿੱਛੇ ਇਹ ਵਿਚਾਰ ਸੀ ਕਿ ਮਾਤਾ ਜਾਂ ਵੱਬਾ ਕਿਸੇ ਦੇਵੀ ਦੇਵਤੇ ਦੀ ਕਰੋਪੀ ਕਰਕੇ ਫ਼ੈਲਦੀ ਹੈ ਤੇ ਅਜਿਹਾ ਰੋਗ, ਜਿਸ ਨੂੰ ਵੀ ਲੱਗਦਾ ਹੈ, ਉਸ ਦੇ ਸਰੀਰ ਵਿਚ, ਉਸ ਰੋਗ ਦੀ ਦੇਵੀ ਦਾ ਪਰਵੇਸ਼ ਹੁੰਦਾ ਹੈ। ਅਗਨ-ਭੇਟ ਕਰਨ ਨਾਲ ਅੱਗ ਦਾ ਸੇਕ ਉਸ ਦੇਵੀ ਨੂੰ ਪਹੁੰਚਦਾ ਹੈ, ਜੋ ਕਰੋਧ ਵਿਚ ਆ ਕੇ ਉਸ ਪਰਵਾਰ ਨੂੰ ਹੋਰ ਦੁੱਖ ਦੇਂਦੀ ਹੈ।

ਦਾਹ-ਸੰਸਕਾਰ ਤੋਂ ਪਿੱਛੋਂ ਤੀਜੇ ਜਾਂ ਚੌਥੇ ਦਿਨ ਮ੍ਰਿਤਕ ਦੇ ਫੁੱਲ ਚੁਣੇ ਜਾਂਦੇ ਹਨ, ਇਸ ਨੂੰ 'ਚੌਥਾ' ਕਿਹਾ ਜਾਂਦਾ ਹੈ ਤੇ ਇਹ ਰੀਤ ਮੌਤ ਦੇ ਸੰਸਕਾਰਾਂ ਵਿਚੋਂ ਵਿਸ਼ੇਸ਼ ਮਹੱਤਤਾ ਰੱਖਦੀ ਹੈ। ਇਸ ਰੀਤ ਨੂੰ ਬੁੱਧਵਾਰ ਕਰਨਾ ਅਸ਼ੁੱਭ ਸਮਝਿਆ ਜਾਂਦਾ ਹੈ। ਜੇ ਚੌਥਾ ਬੁੱਧਵਾਰ

ਪੈਂਦਾ ਹੋਵੇ, ਤਾਂ ਫੁੱਲ ਇੱਕ ਦਿਨ ਪਹਿਲਾ ਚੁਗ ਲਏ ਜਾਂਦੇ ਹਨ।

ਫੁੱਲ ਚੁਣਨ ਲੱਗਿਆਂ ਇੱਕ ਵੱਡੀ ਪਰਾਤ ਵਿਚ ਕੱਚੀ ਲੱਸੀ ਘੋਲ ਲਈ ਜਾਂਦੀ ਹੈ। ਠੰਢੀ ਪਈ ਚਿੱਖਾ ਵਿਚੋਂ ਹੱਡੀਆਂ ਤੇ ਦੰਦ ਕੱਚੀ ਲੱਸੀ ਵਿਚ ਧੋ ਕੇ, ਮਿੱਟੀ ਦੀ ਕਿਸੇ ਕੁੰਨੀ ਜਾਂ ਕਪੜੇ ਵੀ ਥੈਲੀ ਵਿਚ ਪਾ ਲਏ ਜਾਂਦੇ ਹਨ। ਚਿੱਖਾ ਦੀ ਸਵਾਹ ਨੂੰ ਕਿਸੇ ਤੋੜੇ ਵਿਚ ਭਰ ਕੇ ਪਿੱਛੋਂ ਨੇੜੇ ਦੇ ਕਿਸੇ ਵਹਿਣ ਵਿਚ ਪ੍ਰਵਾਹ ਦਿੱਤਾ ਜਾਂਦਾ ਹੈ। ਫੁੱਲ ਚੁਗਣ ਪਿੱਛੋਂ ਕਈ ਲੋਕ ਚਿੱਖਾ ਦੇ ਚਾਰੇ ਕੋਨਿਆਂ ਵਿਚ ਕਿੱਲਾਂ ਗੱਡ ਕੇ ਉਨ੍ਹਾਂ ਦੁਆਲੇ ਸੂਤਰ ਦੀ ਅੱਟੀ ਦਾ ਕੱਚਾ ਧਾਗਾ ਵੱਲ ਦੇਂਦੇ ਹਨ। 'ਫੁੱਲਾਂ' ਵਾਲੀ ਕੁੰਨੀ ਜਾਂ ਥੈਲੀ ਨੂੰ ਸ਼ਮਸਾਨ ਭੂਮੀ ਵਿਚ ਹੀ ਕਿਸੇ ਰੁੱਖ ਨਾਲ ਲਟਕਾ ਦਿੱਤਾ ਜਾਂਦਾ ਹੈ ਤੇ ਪਿੱਛੋਂ ਕਿਸੇ ਦਿਨ ਇਨ੍ਹਾਂ ਫੁੱਲਾਂ ਨੂੰ ਹਰਦੁਆਰ ਜਾ ਕੇ ਜਲ-ਪ੍ਰਵਾਹ ਕਰ ਦਿੱਤਾ ਜਾਦਾ ਹੈ। ਕਈ ਸਿੱਖ ਫੁੱਲ-ਪ੍ਰਵਾਹ ਲਈ ਕੀਰਤਪੁਰ ਜਾਂਦੇ ਹਨ।

ਦਾਹ-ਸੰਸਕਾਰ ਤੋਂ ਪਿੱਛੋਂ, ਹਿੰਦੂਆਂ ਵਿਚ ਮ੍ਰਿਤਕ ਦਾ ਵੱਡਾ ਪੁੱਤਰ ਆਪਣਾ ਸਿਰ ਮੁੰਨਾ ਦੇਂਦਾ ਹੈ ਤੇ 'ਦਸਾਹੀਂ' ਵਾਲੇ ਦਿਨ ਤਕ ਤਿੰਨ ਕਪੜਿਆ ਵਿਚ ਸੰਨਿਆਸੀ ਵਾਂਗ ਰਹਿੰਦਾ ਹੈ। ਇਹਨੀਂ ਦਿਨੀਂ ਉਹ ਜ਼ਿਮੀਂ ਉਤੇ ਸੌਂਦਾ ਤੇ ਪਤਨੀ ਤੋਂ ਦੂਰ ਰਹਿੰਦਾ ਹੈ। ਹਰ ਰੋਜ਼ ਸਵੇਰੇ ਇਸਨਾਨ ਕਰ ਕੇ ਉਹ ਪਿਤ੍ਰ ਪੂਜਦਾ ਤੇ ਗਰੜ ਪੁਰਾਣ ਦਾ ਪਾਠ ਕਰਦਾ ਹੈ। ਦਾਹ-ਸੰਸਕਾਰ ਵਾਲੀ ਰਾਤ ਹੀ ਮ੍ਰਿਤਕ ਦਾ ਵੱਡਾ ਲੜਕਾ ਜਿਸ ਨੇ ਚਿੱਖਾ ਨੂੰ ਲੰਬੂ ਲਇਆ ਹੁੰਦਾ ਹੈ, ਸ਼ਮਸਾਨ ਭੂਮੀ ਵਿਚ ਜਾ ਕੇ ਚਿੱਖਾ ਦੇ ਨੇੜੇ ਇੱਕ ਕੋਰਾ ਘੜਾ ਪਾਣੀ ਦਾ ਭਰ ਕੇ ਰੱਖ ਆਉਂਦਾ ਹੈ। ਕੁਝ ਲੋਕਾਂ ਵਿਚ ਕੁੱਜੇ ਰੱਖਣ ਦੀ ਪ੍ਰਥਾ ਹੈ। ਜਿਸ ਮਾਰਗ ਤੋਂ ਲੰਘ ਕੇ ਅਰਥੀ ਸਮਸਾਨ ਭੂਮੀਂ ਗਈ ਹੁੰਦੀ ਹੈ, ਉਸ ਮਾਰਗ ਉਤੇ ਹਰ ਰਾਤ ਜੋਤ ਜਗਾਈ ਜਾਂਦੀ ਹੈ। ਪਹਿਲੇ ਦਿਨ ਜਿਸ ਥਾਂ ਦੀਵਾ ਬਾਲਿਆ ਜਾਦਾ ਹੈ ਦੂਜੀ ਰਾਤ ਉਸ ਤੋਂ ਅੱਗੇ ਤੇ ਇਸ ਤਰ੍ਹਾਂ ਕਰਦਿਆਂ ਦਸਵੀਂ ਰਾਤ ਨੂੰ ਸਮਸ਼ਾਨ ਭੂਮੀਂ ਵਿਚ ਜਾ ਕੇ ਦੀਵਾ ਬਾਲਿਆ ਜਾਂਦਾ ਹੈ। ਇਹ ਰਸਮ ਪਿੰਡਾਂ ਵਿਚ ਹੀ ਕੀਤੀ ਜਾਦੀ ਹੈ ਸਹਿਰਾਂ ਵਿਚ ਨਹੀਂ। ਲੋਕਾਂ ਦਾ ਵਿਸਵਾਸ ਹੈ ਕਿ ਕਿਰਿਆ-ਕਰਮ ਤਕ ਮ੍ਰਿਤਕ ਪ੍ਰਾਣੀ ਯਮ-ਲੋਕ ਦੇ ਵਿਚ ਹੀ ਹੁੰਦਾ ਹੈ ਤੇ ਯਮ ਉਸ ਨੂੰ ਪਿਆਸਾ ਮਾਰਦਾ ਤੇ ਨਰਕ ਦੀਆਂ ਹਨੇਰੀਆਂ ਕੁੰਟਾਂ ਵਿਚ ਲੈ ਜਾਂਦਾ ਹੈ। ਇਸ ਲਈ ਜਲ ਤੇ ਦੀਪ ਦੀ ਲੋੜ ਰਹਿੰਦੀ ਹੈ।

ਕਿਰਿਆ ਦੀ ਰਸਮ ਤਕ ਘਰ ਵਿਚ ਸੋਗ ਪਿਆ ਰਹਿੰਦਾ ਹੈ। ਕਿਰਿਆ ਜੱਟਾਂ ਵਿਚ ਦਸਵੇਂ ਦਿਨ, ਬ੍ਰਾਹਮਣਾਂ ਵਿਚ ਗਿਆਰ੍ਹਵੇਂ ਤੇ ਖੱਤਰੀਆਂ ਵਿਚ ਤੇਹਰਵੇਂ ਦਿਨ ਕੀਤੀ ਜਾਂਦੀ ਹੈ। ਇਸੇ ਲਈ ਜੱਟ ਇਸ ਰੀਤ ਨੂੰ 'ਦਸਾਹੀਂ' ਕਹਿੰਦੇ ਹਨ, ਬ੍ਰਾਹਮਣ 'ਗਿਆਰ੍ਹਵਾਂ' ਤੇ ਖੱਤਰੀ 'ਤੇਹਰਵਾਂ'। ਕਈ ਜਾਤਾਂ ਵਿਚ ਮੌਤ ਦੇ ਸੋਲ੍ਹਵੇਂ ਜਾਂ ਇੱਕੀਵੇਂ ਦਿਨ ਕਿਰਿਆ-ਕਰਮ ਕਰਨ ਦੀ ਪ੍ਰਥਾ ਹੈ। ਇਸ ਰੀਤ ਵੇਲੇ ਸਾਰਾ ਭਾਈਚਾਰਾ ਸੋਗ ਮਨਾਉਣ ਲਈ ਇਕੱਠਾ ਹੁੰਦਾ ਹੈ। ਹਿੰਦੂਆਂ ਵਿਚ ਹਵਨ ਕੀਤਾ ਜਾਂਦਾ ਹੈ ਤੇ ਸਿੱਖਾਂ ਵਿਚ ਗੁਰੂ ਗ੍ਰੰਥ ਸਾਹਿਬ ਦੇ ਅਖੰਡ ਜਾ ਖੁਲ੍ਹੇ ਪਾਠ ਦਾ ਭੋਗ ਪੁਵਾ ਕੇ ਕੀਰਤਨ ਕਰਵਾਇਆ ਜਾਂਦਾ ਹੈ।

ਜੇ ਕਿਰਿਆ ਘਰ ਦੇ ਵਡਿੱਕੇ ਦੀ ਹੋਵੇ, ਤਾਂ ਖੱਤਰੀਆਂ ਵਿਚ ਇਸੇ ਦਿਨ ਪਗੜੀ ਬੰਨ੍ਹਣ ਦੀ ਰਸਮ ਵੀ ਕੀਤੀ ਜਾਂਦੀ ਹੈ। ਮੋਏ ਪ੍ਰਾਣੀ ਦੇ ਲੜਕੇ ਭਰੀ ਬਰਾਦਰੀ ਵਿਚ, ਪੁਰਾਣੀ ਪਗੜੀ ਸਿਰ ਤੋਂ ਉਤਾਰ ਕੇ ਨਵੀਂ ਬੰਨ੍ਹਦੇ ਹਨ। ਇਹ ਪਗੜੀ ਉਨ੍ਹਾਂ ਦੇ ਸਹੁਰੇ ਪਰਵਾਰ ਵਾਲੇ ਲਿਆਉਂਦੇ ਹਨ ਤੇ ਪਗੜੀ ਦੇ ਨਾਲ ਕੁਝ ਰਕਮ ਵੀ ਦੇਂਦੇ ਹਨ, ਜਿਸ

ਨੂੰ 'ਕੌੜਾ ਪੈਸਾ' ਕਿਹਾ ਜਾਂਦਾ ਹੈ। ਜੇ ਮ੍ਰਿਤਕ ਦੀ ਪਤਨੀ ਜੀਉਂਦੀ ਹੋਵੇ, ਤਾਂ ਉਸ ਦਾ ਸਿਰ ਨਾਇਣ ਗੁੰਦਦੀ ਹੈ ਤੇ ਫ਼ਿਰ ਬਰਾਦਰੀ ਦੇ ਲੋਕ ਉਸ ਦੀ ਝੋਲੀ ਵਿਚ ਰੁਪਏ ਪਾਂਦੇ ਹਨ, ਜਿਸ ਨੂੰ 'ਸਿਰਵੰਨੜਾ' ਕਿਹਾ ਜਾਂਦਾ ਹੈ। ਇਹ ਇਕ ਤਰ੍ਹਾਂ ਨਾਲ ਵਿਧਵਾ ਇਸਤਰੀ ਦੀ ਮਾਇਕ ਸਹਾਇਤਾ ਕਰਨਾ ਹੈ। ਜੇ ਕਿਰਿਆ ਕਿਸੇ ਤੀਵੀ ਦੀ ਹੋਵੇ, ਤਾਂ ਉਸ ਦੇ ਪਤੀ ਨੂੰ ਪਗੜੀ ਬੰਨ੍ਹਾਈ ਜਾਂਦੀ ਹੈ, ਜੋ ਉਸ ਦੇ ਸਹੁਰੇ ਲਿਆਉਂਦੇ ਹਨ। ਜੇ ਪਤੀ ਦੂਜਾ ਵਿਆਹ ਕਰਨ ਦਾ ਇਰਾਦਾ ਰੱਖਦਾ ਹੋਵੇ, ਤਾਂ ਉਹ ਪਗ ਨਹੀ ਬੰਨ੍ਹਦਾ।

ਕਿਰਿਆ ਵਾਲੇ ਦਿਨ ਭਾਈਚਾਰੇ ਨੂੰ ਭੋਜਨ ਖਵਾਇਆ ਜਾਂਦਾ ਹੈ। ਜੇ ਕੋਈ ਬੁੱਢਾ ਲੰਮੀ ਉਮਰ ਭੋਗ ਕੇ ਮਰਿਆ ਹੋਵੇ, ਤਾਂ ਉਸ ਦਾ ਬੁੱਢ-ਮਰਨਾ ਕੀਤਾ ਜਾਂਦਾ ਹੈ, ਭਾਵ ਕੜਾਹ ਪੂੜੀਆਂ ਵੰਡੀਆਂ ਜਾਂਦੀਆਂ ਹਨ। ਜੱਟਾਂ ਵਿਚ ਅਜਿਹੇ ਭੋਜ ਨੂੰ 'ਹੰਗਾਮਾ' ਕਹਿੰਦੇ ਹਨ।

ਸਾਲ ਪਿਛੋਂ 'ਸਾਲਨਾਮਾ' ਕੀਤਾ ਜਾਂਦਾ ਹੈ, ਜਿਸ ਨੂੰ ਖੱਤਰੀ 'ਵਰ੍ਹੀਣਾ' ਕਹਿੰਦੇ ਹਨ। ਇਸ ਦਿਨ ਹਿੰਦੂ ਬ੍ਰਾਹਮਣਾਂ ਨੂੰ ਸੱਦ ਕੇ ਭੋਜਨ ਖਵਾਂਦੇ ਹਨ ਤੇ ਸਿੱਖ ਅਖੰਡ ਪਾਠ ਦਾ ਭੋਗ ਪਵਾ ਕੇ ਕੀਰਤਨ ਕਰਵਾਂਦੇ ਤੇ ਪੰਜਾਂ ਭਾਈਆਂ ਨੂੰ ਪ੍ਰਸ਼ਾਦਿ ਛਕਾਂਦੇ ਹਨ।

# 5. ਮੇਲੇ ਤੇ ਤਿਉਹਾਰ

ਮੇਲੇ, ਕਿਸੇ ਜਾਤੀ ਦੇ ਲੋਕਾਂ ਦੀਆਂ ਨਿੱਜੀ ਤੇ ਸਮੂਹਕ ਸੱਧਰਾਂ, ਭਾਵਨਾਵਾਂ ਤੇ ਚੇਸ਼ਟਾਵਾਂ ਦੀ ਸਹਿਜ ਪ੍ਰਵਾਹਮਈ ਇੱਕਸੁਰਤਾ ਹਨ। ਮੇਲਿਆਂ ਵਿਚ ਜਾਤੀ ਖੁਲ੍ਹ ਕੇ ਸਾਹ ਲੈਂਦੀ, ਲੋਕ-ਪ੍ਰਤਿਭਾ ਨਿਖਰਦੀ ਤੇ ਚਰਿੱਤਰ ਦਾ ਨਿਰਮਾਣ ਹੁੰਦਾ ਹੈ। ਮਨ-ਪਰਚਾਵੇ ਤੇ ਮੇਲ-ਜੋਲ ਦੇ ਸਮੂਹਕ ਵਸੀਲੇ ਹੋਣ ਦੇ ਨਾਲ, ਮੇਲੇ ਧਾਰਮਕ ਤੇ ਕਲਾਤਮਕ ਭਾਵਾਂ ਦੀ ਵੀ ਤ੍ਰਿਪਤੀ ਕਰਦੇ ਹਨ। ਇਨ੍ਹਾਂ ਵਿਚ ਜਾਤੀ ਦਾ ਸਮੁੱਚਾ ਮਨ, ਤਾਲ-ਬਧ ਹੋ ਕੇ ਨੱਚਦਾ ਤੇ ਇੱਕਸੁਰ ਹੋ ਕੇ ਗੂੰਜਦਾ ਹੈ। ਜੀਵਨ ਦੀਆਂ ਖ਼ੁਸ਼ੀਆਂ, ਪੂਰਤੀਆਂ ਤੇ ਮਨੌਤਾਂ ਪ੍ਰਤੀ ਮੇਲੇ ਸਾਂਝਾ ਹੁੰਗਾਰਾ ਹਨ। ਜਾਤੀ ਦੀ ਸਾਂਸਕ੍ਰਿਤਕ ਨੁਹਾਰ ਮੇਲਿਆਂ ਤੇ ਤਿਉਹਾਰਾਂ ਵਿਚੋਂ ਹੀ ਪੂਰੇ ਰੰਗ-ਰੂਪ ਵਿਚ ਪ੍ਰਤਿਬਿੰਬਤ ਹੁੰਦੀ ਹੈ ਤੇ ਜਾਤੀ ਦੀ ਜਵਾਨੀ ਮੇਲਿਆਂ ਵਿਚ ਹੀ ਅਲਸਾਏ ਰੂਪ ਵਿਚ ਸਾਕਾਰ ਹੁੰਦੀ ਹੈ।

ਪੰਜਾਬੀ ਸੁਭਾਅ ਦੇ ਬੜੇ ਰੰਗੀਲੇ ਤੇ ਦਿਲਾਂ ਦੇ ਬਾਤਸ਼ਾਹ ਹਨ। ਮੇਲਾ, ਬੀਜ ਰੂਪ ਵਿਚ, ਪੰਜਾਬੀ ਚਰਿੱਤਰ ਵਿਚ ਹੀ ਸਮਾਇਆ ਹੋਇਆ ਹੈ। ਪੰਜਾਬੀਆਂ ਲਈ ਹਰ ਪਲ ਪੁਰਬ ਤੇ ਹਰ ਦਿਨ ਮੇਲਾ ਹੁੰਦਾ ਹੈ। ਦੂਜੇ ਪਰਾਂਤਾਂ ਵਾਲੇ ਕਿਹਾ ਕਰਦੇ ਹਨ ਕਿ ਪੰਜਾਬੀ ਆਏ ਹੀ ਦੁਨੀਆਂ ਵਿਚ ਮੇਲਾ ਮਨਾਉਣ ਹਨ। ਜਿਥੇ ਚਾਰ ਛੇ ਪੰਜਾਬੀ ਜੁੜ ਜਾਣ, ਉਹ ਤੁਰਦਾ ਫ਼ਿਰਦਾ ਮੇਲਾ ਬਣ ਜਾਂਦਾ ਹੈ। ਪਰ ਜਦੋਂ ਸੱਚ-ਮੁੱਚ ਹੀ ਕੋਈ ਤਿਉਹਾਰ ਜਾਂ ਮੇਲਾ ਹੋਵੇ, ਫੇਰ ਤਾਂ ਪੰਜਾਬੀਆਂ ਦਾ ਜਲਾਲ ਤੇ ਭੱਖਦਾ ਉਤਸ਼ਾਹ ਵੇਖਣ ਵਾਲਾ ਹੁੰਦਾ ਹੈ।

ਮੇਲਾ ਇਕੋ ਇੱਕ ਅਜਿਹਾ ਇਕੱਠ ਹੈ, ਜਿਸ ਵਿਚ ਸਭ ਲਾੜੇ ਹੁੰਦੇ ਹਨ, ਬਰਾਤੀ ਕੋਈ ਵੀ ਨਹੀਂ। ਪਰ ਪੰਜਾਬੀ ਤਾਂ ਮੇਲੇ ਵਿਚ ਸੱਚ-ਮੁੱਚ ਹੀ ਲਾੜਾ ਬਣਿਆ ਫ਼ਿਰਦਾ ਹੈ। ਉਸ ਦਾ 'ਨਿੱਜ' ਘੋੜੀ ਚੜ੍ਹਿਆ ਹੁੰਦਾ ਹੈ। ਮੇਲੇ ਜਾਣ ਲੱਗਿਆਂ ਉਹ ਅਕਸਰ ਨਵੇਂ ਤੇ ਸਭ ਤੋਂ ਵਧੀਆ ਕਪੜੇ ਪਹਿਨਦਾ ਹੈ। ਹੇਠ ਚਾਦਰਾ ਸਜਾ ਕੇ, ਉਪਰੋਂ ਉਸ ਨੇ ਕੁੜਤੇ ਤੇ ਜਾਕਟ ਨਾਲ ਟੌਹਰ ਕੱਢੀ ਹੁੰਦੀ ਹੈ। ਸਿਰ ਉਤੇ, ਉਚੇਚਾ ਮਾਵਾ ਲੱਗਾ ਕੇ ਤਿਆਰ ਕੀਤੀ ਪਗੜੀ, ਉਸ ਦੀ ਸ਼ਾਨ ਨੂੰ ਚਾਰ ਚੰਨ ਲੱਗਾ ਰਹੀ ਹੁੰਦੀ ਹੈ। ਰੰਗ-ਬਰੰਗੀ ਤੇ ਚੁਸਤ ਪੁਸ਼ਾਕ ਵਿਚ, ਉਹ ਛੂਹਲਾ ਤੇ ਛਬੀਲਾ ਲੱਗਦਾ ਹੈ। ਕਈ ਮਨਚਲੇ ਤਾਂ ਘੋੜਿਆਂ, ਊਠਾਂ ਤੇ ਬਲਦਾਂ ਨੂੰ ਸਜਾ-ਸ਼ਿੰਗਾਰ ਕੇ ਆਪਣੇ ਨਾਲ ਹੀ ਮੇਲੇ ਲੈ ਜਾਂਦੇ ਹਨ। ਮੁਟਿਆਰਾਂ ਕਜਲੇ ਦੀ ਧਾਰ ਅਤੇ ਦੰਦਾਸੇ ਨਾਲ ਹੁਸਨ ਨੂੰ ਸਾਣ ਚਾੜ੍ਹ ਲੈਂਦੀਆਂ ਹਨ ਤੇ ਬਾਹਵਾਂ ਵਿਚ ਵੰਗਾਂ ਛਣਕਾਂਦੀਆ, ਜਵਾਨਾਂ ਦੀਆਂ ਹਿੱਕਾਂ ਲੂੰਹਦੀਆਂ ਫ਼ਿਰਦੀਆਂ ਹਨ।

ਪੰਜਾਬੀਆਂ ਦੇ ਸੁਭਾਅ ਵਾਂਗ ਹੀ, ਉਨ੍ਹਾਂ ਦੇ ਮੇਲੇ ਵੀ ਬੜੇ ਸਜੀਵ ਤੇ ਰੰਗੀਲੇ ਹਨ। ਹਰ ਮੇਲਾ ਦੁਲਹਨ ਵਾਂਗ ਸਜਦਾ ਤੇ ਬਰਾਤ ਵਾਂਗ ਭਰਦਾ ਹੈ। ਮੇਲੇ ਵਿਚ ਧੜਕਦੀ ਜ਼ਿੰਦਗੀ ਉਸ ਨੂੰ ਇੱਕ ਪ੍ਰਤਿਭਾਸ਼ਾਲੀ ਵਿਅਕਤੱਵ ਪ੍ਰਦਾਨ ਕਰਦੀ ਹੈ, ਜਿਸ ਦੇ ਜਲੌ ਵਿਚ

ਮਨ ਵਿਭੋਰ ਹੁੰਦਾ ਤੇ ਰੂਹ ਨੱਸ਼ਿਆ ਜਾਂਦੀ ਹੈ। ਪੰਜਾਬ ਦੇ ਹਰ ਮੇਲੇ ਦੀ ਆਪਣੀ ਨਵੇਕਲੀ ਸ਼ਖ਼ਸੀਅਤ, ਰੰਗ ਤੇ ਚਰਿੱਤਰ ਹੈ। ਇਨ੍ਹਾਂ ਦੀ ਬਹੁਰੰਗਤਾ ਪੰਜਾਬੀਆਂ ਦੀ ਬਹੁ-ਪੱਖੀ ਜ਼ਿੰਦਗੀ ਦਾ ਹੁੰਗਾਰਾ ਭਰਦੀ ਹੈ।

ਪੰਜਾਬ ਦੇ ਮੇਲੇ ਸਰੂਪ ਵਿਚ ਸਚਿੱਤ੍ਰ ਹਨ। ਮੇਲੇ ਦਾ ਹਰ ਦ੍ਰਿਸ਼ ਮਨਮੋਹਣਾ ਤੇ ਲੁਭਾਵਣਾ ਹੋਣ ਦੇ ਨਾਲ, ਸਭਿਆਚਾਰਕ ਪ੍ਰਤੀਨਿਧਤਾ ਵੀ ਕਰਦਾ ਹੈ। ਇਥੇ ਖ਼ਲਕਤ ਇੱਕ ਅਜਿਹੇ ਪ੍ਰਵਾਹ ਵਾਂਗ ਵਗ ਰਹੀ ਹੁੰਦੀ ਹੈ, ਜਿਸ ਵਿਚ ਕਈ ਰੰਗ ਘੁੱਲੇ ਹੋਣ ਤੇ ਜੋ ਆਪਣੇ ਕੰਢਿਆਂ ਤੋਂ ਉੱਛਲ, ਸਭ ਪਾਸੇ ਵਿਰਾਟ ਰੂਪ ਵਿਚ ਖਿੰਡ ਗਿਆ ਹੋਵੇ। ਮੇਲਾ ਸਦਾ ਵੇਗ ਵਿਚ ਰਹਿੰਦਾ ਹੈ, ਥਿਰ ਹੋ ਕੇ ਨਹੀਂ ਟਿਕਦਾ।

ਪੰਜਾਬੀ ਹਰ ਪੁਰਬ ਤੇ ਮੇਲੇ ਉਤੇ ਕੋਈ ਨਵੀਂ ਚੀਜ਼ ਜ਼ਰੂਰ ਖ਼ਰੀਦਦੇ ਹਨ। ਇਸੇ ਲਈ, ਹਰ ਮੇਲੇ ਵਿਚ ਇੱਕ ਭਰਪੂਰ ਬਜ਼ਾਰ ਉਭਰ ਆਉਂਦਾ ਹੈ, ਜਿਥੇ ਖਾਣ ਪੀਣ ਦੀਆਂ ਵੰਨ-ਸੁਵੰਨੀਆਂ ਚੀਜ਼ਾਂ ਦੇ ਨਾਲ ਨਿੱਤ ਵਰਤੋਂ ਦਾ ਨਿੱਕ-ਸੁੱਕ, ਚੂੜੀਆਂ, ਵੰਗਾਂ, ਹਾਰ-ਸ਼ਿੰਗਾਰ ਤੇ ਖਿਡੌਣਿਆਂ ਆਦਿ ਦੀਆਂ ਦੁਕਾਨਾਂ, ਨਵੀਂ ਵਹੁਟੀ ਵਾਂਗ ਸਜੀਆਂ ਹੁੰਦੀਆਂ ਹਨ। ਇਲਾਕੇ ਦੇ ਕਲਾਕਾਰ ਤੇ ਸ਼ਿਲਪੀ ਆਪੋ ਆਪਣੀ ਕਲਾ ਦੀਆਂ ਸੁੰਦਰ ਕ੍ਰਿਤਾਂ, ਮੇਲੇ ਵਿਚ ਲਿਆ ਕੇ, ਉਸ ਦੇ ਹੁਸਨ ਨੂੰ ਨਿਖਾਰਦੇ ਹਨ। ਖਿਡੋਣਿਆਂ ਦੀਆਂ ਦੁਕਾਨਾਂ ਤਾਂ ਰੰਗ-ਸ਼ਾਲਾ ਜਾਪਦੀਆਂ ਹਨ, ਜਿਥੇ ਰਾਮਾਇਣ ਤੇ ਮਹਾਂਭਾਰਤ ਦੇ ਨਾਲ ਨਾਲ ਪੁਰਾਣਾਂ ਦੇ ਅਨੇਕ ਸਚਿੱਤ੍ਰ ਪੰਨੇ ਖੁਲ੍ਹੇ ਹੁੰਦੇ ਹਨ। ਖਿਡੌਣਿਆਂ ਵਿਚ ਕਲਾ ਵੀ ਹੁੰਦੀ ਹੈ ਤੇ ਸੁਹਜ ਵੀ। ਕਿਧਰੇ ਰਾਮ ਚੰਦਰ ਤੇ ਲਛਮਣ, ਤੀਰ ਕਮਾਨ ਤਾਣੀ, ਬੀਰਤਾ ਦੀ ਪ੍ਰਦਰਸ਼ਨੀ ਕਰ ਰਹੇ ਹਨ। ਕਿਧਰੇ ਹਨੂੰਮਾਨ ਪਹਾੜ ਨੂੰ ਹੱਥਾਂ ਉਤੇ ਚੁੱਕੀ ਲੋਹ-ਪੁਰਸ਼ ਵਾਂਗ ਖੜਾ ਹੈ। ਕਿਧਰੇ ਕ੍ਰਿਸਨ ਗੋਪੀਆਂ ਨਾਲ ਰਾਸ ਰਚਾ ਰਿਹਾ ਹੈ, ਕਿਧਰੇ ਸੁੰਦਰਤਾ ਦੀ ਦੇਵੀ ਲੱਛਮੀ ਹੱਥ ਵਿਚ ਕੰਵਲ ਫੜੀ, ਸ਼ੋਭ ਰਹੀ ਹੈ। ਕਿਧਰੇ ਸ਼ਿਵ ਗਲੇ ਵਿਚ ਮੁੰਡ-ਮਾਲਾ ਪਹਿਨੀ, ਹੱਥ ਵਿਚ ਤ੍ਰਿਸ਼ੂਲ ਫੜੀ ਬਿਰਾਜਮਾਨ ਹੈ ਤੇ ਕਿਧਰੇ ਹਾਥੀ ਦੀ ਸੁੰਢ ਵਾਲਾ ਗਣੇਸ਼, ਢਿੱਡ ਫ਼ੈਲਾਈ ਬੈਠਾ ਹੈ। ਹਰ ਖਿਡੌਣਾ ਮੂਕ ਬੋਲੀ ਵਿਚ ਕੋਈ ਪੁਰਾਣ-ਕਥਾ ਸੁਣਾ ਰਿਹਾ ਹੁੰਦਾ ਹੈ।

ਦੁਕਾਨਾਂ ਉਤੇ ਕਿਧਰੇ ਜੱਟ ਮਠਿਆਈ ਦੇ ਆਹੂ ਲਾਹ ਰਹੇ ਹਨ, ਤਾਂ ਕਿਧਰੇ ਤੀਵੀਆਂ ਚੂੜੀਆਂ ਤੇ ਛੱਲਿਆਂ ਦਾ ਮੁੱਲ ਚੁਕਾਣ ਲਈ ਝੇੜਾ ਪਾਈ ਬੈਠੀਆਂ ਹਨ। ਝੂਲਿਆਂ ਉਤੇ ਬੱਚੇ, ਬੁੱਢੇ ਤੇ ਗਭਰੂ ਉਮਾਹ ਨਾਲ ਝੂਟੇ ਲੈ ਰਹੇ ਹਨ। ਕਿਧਰੇ ਮਨਚਲੇ ਗਭਰੂਆਂ ਦੀਆਂ ਟੋਲੀਆਂ ਬੋਲੀਆਂ ਪਾਦਿਆਂ ਅਤੇ ਵੰਝਲੀ ਤੇ ਅਲਗੋਜ਼ੇ ਦੀਆਂ ਮਧੁਰ ਸੁਰਾਂ ਨਾਲ ਫ਼ਿਜ਼ਾਅ ਵਿਚ ਜਾਦੂ ਧੂੜਦੀਆਂ ਫਿਰਦੀਆਂ ਹਨ, ਕਿਧਰੇ ਢੋਲ ਦੇ ਤਾਲ ਉਤੇ ਗਭਰੂ ਭੰਗੜਾ ਪਾ ਰਹੇ ਹਨ, ਤਾਂ ਕਿਧਰੇ ਅਖਾੜੇ ਵਿਚ ਪਹਿਲਵਾਨ ਆਪਣਾ ਬਾਹੂ-ਬਲ ਤੇ ਕਰਤਬ ਵਿਖਾ ਰਹੇ ਹਨ। ਮੇਲੇ ਵਿਚ ਜੀਵਨ ਦੇ ਸਭੇ ਰੰਗ ਪੂਰੀ ਤਰ੍ਹਾਂ ਖਿੜ ਕੇ ਰੂਪਮਾਨ ਹੁੰਦੇ ਹਨ।

## ਮੇਲਿਆਂ ਦਾ ਕਾਫ਼ਲਾ

ਮੇਲੇ ਕਈ ਵੰਨਾਂ ਦੇ ਹਨ ਤੇ ਇਨ੍ਹਾਂ ਦਾ ਸਜੀਲਾ ਕਾਫ਼ਲਾ ਸਦਾ ਤੁਰਦਾ ਰਹਿੰਦਾ ਹੈ, ਮੌਸਮੀ ਮੇਲੇ, ਜੋ ਮਨੁੱਖੀ ਮਨ ਦੀ ਕੁਦਰਤ ਨਾਲ ਇੱਕਸੁਰਤਾ ਦੇ ਪ੍ਰਤੀਕ ਹਨ, ਰੁੱਤਾਂ ਦੇ ਬਦਲਦੇ ਗੇੜ ਵਿਚੋਂ ਜਨਮੇਂ। ਹਰ ਨਵੀਂ ਰੁੱਤ ਆਪਣੇ ਨਾਲ ਨਵੇਂ ਪਰਕਿਰਤਕ ਵਾਤਾਵਰਣ ਨੂੰ ਲਿਆਦੀ, ਜ਼ੀਵਨ ਵਿਚ ਨਵਾਂ ਸਾਹਸ ਭਰਦੀ ਤੇ ਅੱਖਾਂ ਵਿਚ ਨਵੇਂ ਸੁਪਨੇ ਲਟਕਾਂਦੀ ਹੈ। ਬਸੰਤ

ਰੁੱਤ ਪੀਲੇ ਫੁੱਲਾਂ ਦੀ ਫੁੱਲਕਾਰੀ ਵਿਚ ਵਲ੍ਹੇਟੀ ਮੁਟਿਆਰ ਵਾਂਗ, ਘੁੱਗੀਆਂ ਦੇ ਮਧੁਰ ਗੀਤਾਂ ਦੀ ਲੈਅ ਵਿਚ ਠੁਮਕਦੀ ਆਉਂਦੀ ਹੈ। ਚੌਮਾਸੇ ਵਿਚ ਬੱਦਲਾਂ ਦਾ ਊਦੀਆਂ ਕਸੁੰਭੀਆਂ ਚੋਲੀਆਂ ਪਾਈ, ਆਕਾਸ਼ ਤੇ ਤਰਨਾ, ਸੱਤ-ਰੰਗੀਆਂ ਪੀਂਘਾਂ ਦਾ ਧਰਤੀ ਤੇ ਆਕਾਸ਼ ਦੋਹਾਂ ਨੂੰ ਆਪਣੀ ਗਲਵਕੜੀ ਵਿਚ ਘੁੱਟਣਾ, ਅੰਬਾਂ ਵਿਚੋਂ ਕੋਇਲਾਂ ਦੀ ਮਿੱਠੀ ਹੂਕ ਅਤੇ ਮੀਂਹ ਦਾ ਕਦੇ ਕਿਣਮਿਣ ਕਰ ਕੇ ਤੇ ਕਦੇ ਮੋਹਲੇਧਾਰ ਵਸਣਾ, ਇੱਕ ਨਵਾਂ ਹੁਲਾਸ ਪੈਦਾ ਕਰਦਾ ਹੈ। ਸੁਪਨੇ ਕੁਤਕੁਤਾੜੀਆਂ ਭਰਦੇ ਹਨ ਤੇ ਦਿਲ ਮਚਲ ਮਚਲ ਪੈਂਦਾ ਹੈ। ਮੌਸਮੀ ਮੇਲੇ, ਇਸੇ ਹੁਲਾਸ ਤੇ ਖ਼ੁਸ਼ੀ ਵਿਚ ਮਚ ਮਚ ਪੈਂਦੇ ਮਨ ਦਾ, ਸਮੂਹਕ ਪੱਧਰ ਤੇ ਪ੍ਰਗਟਾਅ ਹਨ।

ਰੁੱਤਾਂ ਵਿਚੋਂ ਸਭ ਤੋਂ ਮਿੱਠੀ ਤੇ ਹੁਸੀਨ ਰੁੱਤ ਬਸੰਤ ਦੀ ਹੈ। ਇਹ ਕਲਾ ਤੇ ਸੁਹਜ ਦੀ ਰੁੱਤ ਹੈ। ਇਸ ਰੁੱਤ ਵਿਚ ਕੁਦਰਤ ਦੀ ਅਕਲ-ਕਲਾ ਪੂਰੇ ਸੁਹਜ ਵਿਚ ਨਿੱਖਰੀ ਹੁੰਦੀ ਹੈ। ਟਹਿਣੀਆਂ ਫੁੱਲਾਂ ਨਾਲ ਕੱਜੀਆਂ ਹੁੰਦੀਆਂ ਹਨ ਤੇ ਹਵਾ ਵਿਚ ਇੱਕ ਅਨੂਠੀ ਜਿਹੀ ਮਹਿਕ ਰਸੀ ਰਹਿੰਦੀ ਹੈ। ਬ੍ਰਿਛ ਬੂਟੇ ਪੁਰਾਣੇ ਚੋਲੇ ਉਤਾਰ ਕੇ, ਨਵੀਂ ਪੁਸ਼ਾਕ ਵਿਚ ਸੱਜੇ, ਆਪਣੇ ਵਲ ਸੈਨਤਾਂ ਮਾਰ ਕੇ ਬੁਲਾਉਂਦੇ ਹਨ, ਤੇ ਸਾਰੀ ਪਰਕਿਰਤੀ ਵਿਚ ਇੱਕ ਸਜੀਵ ਵਿਅਕਤੱਵ ਉਭਰਦਾ ਹੈ। ਖੇਤਾਂ ਵਿਚ ਸਰ੍ਹੋਂ ਦੇ ਖਿੜੇ ਪੀਲੇ ਫੁੱਲ ਇੰਜ ਲੱਗਦੇ ਹਨ, ਜਿਵੇਂ ਕੁਦਰਤ ਦੇਵੀ, ਬਸੰਤੀ ਪੁਸ਼ਾਕ ਪਾਈ, ਸੋਨੇ ਦੇ ਗਹਿਣਿਆਂ ਨਾਲ ਸ਼ਿੰਗਾਰੀ, ਸਜ-ਵਿਆਹੀ ਕੁੜੀ ਵਾਂਗ, ਮਸਤ ਅੰਗੜਾਈਆਂ ਭਰ ਰਹੀ ਹੋਵੇ। ਜਦੋਂ ਪ੍ਰਕ੍ਰਿਤੀ ਜਵਾਨ ਹੋਈ ਹਾਣੀ ਲੱਭ ਰਹੀ ਹੋਵੇ, ਰੰਗੀਲਾ ਪੰਜਾਬੀ ਕਿਵੇਂ ਦਿਲ ਸੰਭਾਲ ਸਕਦਾ ਹੈ। ਉਹ ਦਿਲ ਤੇ ਆਤਮਾ ਨੂੰ ਪਰਕਿਰਤੀ ਨਾਲ ਇੱਕਸੁਰ ਕਰ ਕੇ, ਨੱਚ ਤੇ ਗਾ ਉਠਦਾ ਹੈ।

ਇਸੇ ਸੁਹਾਵਣੀ ਰੁੱਤੇ ਮਾਘ ਸੁਦੀ ਪੰਜ ਨੂੰ ਬਸੰਤ ਪੰਚਮੀ ਦਾ ਤਿਉਹਾਰ ਸਾਰੇ ਪੰਜਾਬ ਵਿਚ ਬੜੇ ਹੁਲਾਸ ਤੇ ਚਾਅ ਨਾਲ ਮਨਾਇਆ ਜਾਂਦਾ ਹੈ। ਇਹ ਤਿਉਹਾਰ ਆਦਿ-ਕਾਲ ਤੋਂ ਹੀ ਚਲਿਆ ਆ ਰਿਹਾ ਹੈ। ਸਾਡੇ ਵਡੇਰਿਆਂ ਵਿਚ ਇਹ ਤਿਉਹਾਰ 'ਸੁਵੇਸਤਕਾ' ਦੇ ਨਾਂ ਨਾਲ ਪ੍ਰਸਿੱਧ ਸੀ ਅਤੇ ਉਹ ਇਸ ਅਵਸਰ ਉਤੇ ਕਾਮਦੇਵ ਦੀ ਉਪਾਸ਼ਨਾ ਕਰਦੇ ਅਤੇ ਗੁਲਾਬੀ ਰੰਗ ਦੇ ਕਪੜੇ ਪਹਿਨ ਕੇ, ਟੋਲੀਆਂ ਵਿਚ ਨੱਚਦੇ ਤੇ ਗਾਉਂਦੇ ਸਨ। ਅੱਜ ਕੱਲ੍ਹ ਬਸੰਤ ਵਾਲੇ ਦਿਨ ਪੀਲੇ ਕਪੜੇ ਪਹਿਨਣ ਦਾ ਰਵਾਜ ਹੈ। ਬਸੰਤ ਦੇ ਆਣ ਦੇ ਨਾਲ ਸਾਰੇ ਪੰਜਾਬ ਵਿਚ ਇੱਕ ਨਵੀਂ ਜ਼ਿੰਦਗੀ ਧੜਕ ਉਠਦੀ ਹੈ, ਅਨੇਕ ਥਾਈਂ ਨਿੱਕੇ ਵੱਡੇ ਮੇਲੇ ਲੱਗਦੇ ਹਨ ਤੇ ਲੋਕੀਂ ਸਰ੍ਹੋਂ ਦੇ ਫੁੱਲ ਵਾਂਗ ਖਿੜ ਕੇ ਇਨ੍ਹਾਂ ਮੇਲਿਆਂ ਦੀ ਰੌਣਕ ਵਧਾਂਦੇ ਹਨ। ਪਟਿਆਲੇ ਤੇ ਛੇਹਰਟਾ ਦੀ ਬਸੰਤ ਪੰਚਮੀ ਖ਼ਾਸ ਪ੍ਰਸਿੱਧ ਹੈ। ਦੇਸ਼ ਵੰਡ ਤੋਂ ਪਹਿਲਾਂ, ਬਸੰਤ ਦਾ ਇੱਕ ਵੱਡਾ ਮੇਲਾ, ਹਕੀਕਤ ਰਾਏ ਦੀ ਸਮਾਧ ਉਤੇ, ਲਾਹੌਰ ਵਿਚ ਲੱਗਿਆ ਕਰਦਾ ਸੀ। ਧਰਮੀ ਹਕੀਕਤ ਰਾਏ, ਬਸੰਤ ਪੰਚਮੀ ਵਾਲੇ ਦਿਨ, ਲਾਹੌਰ ਵਿਚ ਮੁਗ਼ਲ ਹਾਕਮਾਂ ਦੇ ਤੁਅੱਸਬ ਦਾ ਸ਼ਿਕਾਰ ਹੋਇਆ ਸੀ ਤੇ ਉਸ ਨੇ ਪਤਿਤ ਹੋਣ ਨਾਲੋਂ ਸ਼ਹੀਦ ਹੋਣ ਨੂੰ ਤਰਜੀਹ ਦਿੱਤੀ। ਭਾਵੇਂ ਇਹ ਮੇਲਾ ਨਿਰੋਲ ਮੌਸਮੀ ਹੈ, ਪਰ ਹਕੀਕਤ ਰਾਏ ਦੀ ਸ਼ਹੀਦੀ ਨੇ ਇਸ ਮੇਲੇ ਨਾਲ ਧਾਰਮਕ ਤੇ ਇਤਿਹਾਸਕ ਭਾਵਨਾਵਾਂ ਵੀ ਜੋੜ ਦਿੱਤੀਆਂ ਹਨ।

ਬਸੰਤ ਪੰਚਮੀ ਵਾਲੇ ਦਿਨ ਲੋਕੀਂ ਪਤੰਗਾਂ ਉਡਾਇਆ ਕਰਦੇ ਹਨ ਤੇ ਸਾਰਾ ਅਕਾਸ਼ ਰੰਗ-ਬਰੰਗੀਆਂ, ਹਵਾ ਵਿਚ ਤਰਦੀਆਂ ਤੇ ਨ੍ਰਿਤ ਕਰਦੀਆਂ ਗੁੱਡੀਆਂ ਨਾਲ ਭਰਿਆ ਜਾਂਦਾ

ਹੈ। ਆਕਾਸ਼ ਇੱਕ ਰੰਗ-ਮੰਚ ਜਾਪਦਾ ਹੈ, ਜਿਸ ਉਤੇ ਵੰਨ-ਸੁਵੰਨੀਆਂ ਗੁੱਡੀਆਂ ਦੇ ਰੂਪ ਵਿਚ, ਪੰਜਾਬੀਆਂ ਦਾ ਮਨ ਤਰੰਗਿਤ ਹੋਇਆ ਅਠਖੇਲੀਆਂ ਭਰਦਾ ਹੈ।

ਫੱਗਣ ਵਿਚ ਹੋਲੀ ਦਾ ਤਿਉਹਾਰ ਮਨਾਇਆ ਜਾਂਦਾ ਹੈ। ਫੱਗਣ ਦੀ ਰੁੱਤ ਬੜੀ ਰੰਗੀਲੀ ਹੁੰਦੀ ਹੈ। ਅਲਸਾਈ ਜਵਾਨੀ ਵਾਂਗ, ਇਸ ਵਿਚੋਂ ਭਿੰਨੀ ਭਿੰਨੀ ਮਹਿਕ ਆਉਂਦੀ ਹੈ। ਹਰੇਕ ਦਾ ਮਨ ਗੁਲਾਬ ਵਾਂਗ ਖਿੜਿਆ ਹੁੰਦਾ ਹੈ ਤੇ ਹਰ ਕੋਈ ਅੰਦਰ ਹੀ ਮਹਿਕ ਨੂੰ ਦੂਜਿਆਂ ਉਤੇ ਰੰਗਲਾ ਪਾਣੀ ਤੇ ਗੁਲਾਲ ਛਿੜਕ ਕੇ ਬਾਹਰ ਖਿੰਡਾਂਦਾ ਹੈ।

ਹੋਲੀ ਦਾ ਤਿਉਹਾਰ ਨਿਰੋਲ ਮੌਸਮੀ ਹੈ। ਪਹਿਲਿਆਂ ਵਿਚ ਇਸ ਦਾ ਸਬੰਧ ਬਸੰਤ ਰੁੱਤ ਦੇ ਅਰੰਭ ਨਾਲ ਸੀ। ਲੋਕੀਂ ਹੋਲੀ ਦਾ ਆਰੰਭ ਬਸੰਤ ਪੰਚਮੀ ਤੋਂ ਹੀ, ਗੁਲਾਬੀ ਰੰਗ ਦੀਆਂ ਪੁਸ਼ਾਕਾਂ ਪਹਿਨ ਕੇ ਕੀਤਾ ਕਰਦੇ ਸਨ ਅਤੇ ਚਾਲ੍ਹੀ ਦਿਨਾਂ ਪਿੱਛੋਂ, ਚੇਤਰ ਦੀ ਕ੍ਰਿਸ਼ਨਾ ਪੱਖ ਦੀ ਏਕਮ ਨੂੰ, ਇਸ ਦਾ ਖ਼ਾਸ ਪੁਰਬ ਮਨਾ ਲਿਆ ਕਰਦੇ, ਇਸ ਦਿਨ ਥਾਂ-ਥਾਂ ਮੇਲੇ ਜੁੜਦੇ, ਪਰ ਹੁਣ ਹੋਲੀ ਬਸੰਤ ਨਾਲੋਂ ਵਖਰਾ ਉਤਸਵ ਬਣ ਗਿਆ ਹੈ।

ਹੋਲੀ ਰੰਗਾਂ ਦਾ ਤਿਉਹਾਰ ਹੈ। ਕਹਿੰਦੇ ਹਨ : ਰੰਗਾਂ ਵਿਚ ਕੁਦਰਤ ਵਸਦੀ ਹੈ ਤੇ ਕੁਦਰਤ ਵਿਚ ਰੱਬ। ਰੰਗਾਂ ਨਾਲ ਖੇਡਦਾ ਪੰਜਾਬੀ ਕੁਦਰਤ ਤੇ ਰੱਬ ਦੋਹਾਂ ਨਾਲ ਇੱਕਸੁਰ ਹੋ ਜਾਂਦਾ ਹੈ। ਉਸ ਦਾ ਅੰਦਰਲਾ ਉਪਬਨ ਵਾਂਗ ਖਿੜ ਕੇ ਮਹਿਕ ਉਠਦਾ ਹੈ। ਜਵਾਨ, ਬੁੱਢੇ ਤੇ ਬੱਚੇ ਸਭ ਟੋਲੀਆਂ ਬਣਾ ਕੇ ਗਲੀਆਂ ਵਿਚ ਨੱਚਦੇ, ਡੰਡਕੜੇ ਵਜਾਉਂਦੇ, ਰੰਗਾਂ ਨਾਲ ਖੇਡਦੇ, ਨਿਰੇ ਰੰਗਾਂ ਦੇ ਆਕਾਰ ਹੀ ਲੱਗਦੇ ਹਨ।

ਇਹ ਤਿਉਹਾਰ ਪ੍ਰਾਚੀਨ ਕਾਲ ਤੋਂ ਚਲਿਆ ਆ ਰਿਹਾ ਹੈ, ਜਿਸ ਵਿਚ ਹਰ ਯੁੱਗ ਕਈ ਵਿਸ਼ਵਾਸ ਤੇ ਧਾਰਮਕ ਅੰਸ਼ ਰਚਾਂਦਾ ਰਿਹਾ ਹੈ, ਜਿਸ ਕਰ ਕੇ ਇਸ ਦਾ ਮੂਲ ਸਰੂਪ ਨਿਤਾਰਨਾ ਕਠਨ ਹੋ ਗਿਆ ਹੈ। ਕਈ ਹੋਲੀ ਨੂੰ ਪੁਰਾਣਕ ਕਾਲ ਨਾਲ ਜੋੜਦੇ ਹਨ। ਕਹਿੰਦੇ ਹਨ, ਹਰਨਾਕਸ਼ ਨੇ ਪ੍ਰਹਿਲਾਦ ਭਗਤ ਨੂੰ ਖ਼ਤਮ ਕਰਨ ਲਈ, ਆਪਣੀ ਭੈਣ ਹੋਲਿਕਾ ਨਾਲ ਰਲ ਕੇ, ਇੱਕ ਕੁਟਲ ਵਿਉਂਤ ਘੜੀ। ਹੋਲਿਕਾ ਕੋਲ ਇੱਕ ਜਾਦੂ ਦੀ ਫੁੱਲਕਾਰੀ ਸੀ, ਜਿਸ ਉਤੇ ਅਗਨੀ ਦਾ ਅਸਰ ਨਹੀਂ ਸੀ ਹੁੰਦਾ। ਹੋਲਿਕਾ ਇਸੇ ਫੁੱਲਕਾਰੀ ਨੂੰ ਆਪਣੇ ਸਿਰ ਉਤੇ ਲੈ, ਪ੍ਰਹਿਲਾਦ ਨੂੰ ਬਾਹੋਂ ਫੜ ਕੇ, ਲਾਟਾਂ ਛੱਡਦੀ ਅਗਨੀ ਵਿਚ ਜਾ ਬੈਠੀ। ਕਹਿੰਦੇ ਹਨ, ਉਸ ਵੇਲੇ ਅਜਿਹੀ ਹਨੇਰੀ ਝੁੱਲੀ ਕਿ ਫੁੱਲਕਾਰੀ ਉੱਡ ਕੇ ਪ੍ਰਹਿਲਾਦ ਦੇ ਸਿਰ ਉਤੇ ਜਾ ਪਈ। ਪ੍ਰਹਿਲਾਦ ਉਤੇ ਅੱਗ ਦਾ ਕੋਈ ਅਸਰ ਨਾ ਹੋਇਆ, ਪਰ ਉਸ ਦੀ ਭੂਆ ਹੋਲਿਕਾ ਅੱਗ ਵਿਚ ਭੁੱਜ ਕੇ ਸਵਾਹ ਹੋ ਗਈ। ਉਦੋਂ ਤੋਂ ਇਹ ਪੁਰਬ, ਪਾਪ ਉਤੇ ਪੁੰਨ ਦੀ ਵਿਜੈ ਦੇ ਤੌਰ 'ਤੇ, ਮਨਾਇਆ ਜਾਣ ਲੱਗਾ।

ਗੁਰੂ ਗੋਬਿੰਦ ਸਿੰਘ ਨੇ, ਇਸ ਪੁਰਬ ਨੂੰ, ਪੰਜਾਬੀਆਂ ਦੀਆਂ ਬੀਰ-ਭਾਵਨਾਵਾਂ ਨੂੰ, ਪ੍ਰਜਵੱਲਤ ਕਰਨ ਲਈ ਨਵੀਂ ਦਿਸ਼ਾ ਦਿੱਤੀ। ਉਹ ਹੋਲੀ ਵਾਲੇ ਦਿਨ ਅਨੰਦਪੁਰ ਸਾਹਿਬ ਵਿਚ ਇੱਕ ਦਰਬਾਰ ਸਜਾਇਆ ਕਰਦੇ, ਜਿਸ ਵਿਚ ਸੂਰਮੇ ਇਕੱਠੇ ਹੋ ਕੇ ਸ਼ਸਤਰਾਂ ਦੇ ਕਰਤੱਬ ਵਿਖਾਇਆ ਕਰਦੇ ਸਨ ਅਤੇ ਗੁਰੂ ਜੀ ਸਿਰਕੱਢ ਸੂਰਮਿਆਂ ਨੂੰ ਇਨਾਮ ਤੇ ਸਨਮਾਨ ਦਿੱਤਾ ਕਰਦੇ। ਹੁਣ ਵੀ ਹੋਲੇ ਮਹੱਲੇ ਨੂੰ ਅਨੰਦਪੁਰ ਵਿਚ ਭਾਰੀ ਮੇਲਾ ਜੁੜਦਾ ਹੈ, ਜਿਸ ਵਿਚ ਨਿਹੰਗ ਸਿੰਘ ਸ਼ਸਤਰਾਂ ਦੇ ਕਰਤੱਬ ਵਿਖਾਂਦੇ ਹਨ, ਜਿਸ ਦਾ ਵਰਣਨ ਅੱਗੇ ਚਲ ਕੇ ਕੀਤਾ ਜਾਵੇਗਾ।

ਪੰਜਾਬੀਆਂ ਦਾ ਕੌਮੀ ਤਿਉਹਾਰ ਵਿਸਾਖੀ ਉਨ੍ਹਾਂ ਦੀ ਖ਼ੁਸ਼ਹਾਲੀ ਦਾ ਬੋਧਕ ਹੈ। ਇਸ

ਦਿਨ ਪੰਜਾਬੀਆਂ ਦਾ ਜਲੋ ਤੇ ਭਖ਼ਦਾ ਉਤਸ਼ਾਹ ਵੇਖਣ ਵਾਲਾ ਹੁੰਦਾ ਹੈ। ਵਿਸਾਖੀ ਕਿਸਾਨੀ ਜੀਵਨ ਵਿਚ ਖ਼ਾਸ ਮਹੱਤਤਾ ਰੱਖਦੀ ਹੈ। ਇਸੇ ਰੁੱਤੇ ਹਾੜੀ ਪੱਕ ਕੇ ਤਿਆਰ ਹੋ ਚੁੱਕੀ ਹੁੰਦੀ ਹੈ ਤੇ ਕਿਸਾਨ ਵਾਢੀ ਕਰ ਕੇ, ਵਰ੍ਹੇ ਦੀ ਕਰੜੀ ਘਾਲਣਾ ਦਾ ਫ਼ਲ ਪ੍ਰਾਪਤ ਕਰ ਰਹੇ ਹੁੰਦੇ ਹਨ। ਇਸ ਲਈ, ਪਿੰਡ ਪਿੰਡ ਵਿਚ ਮੇਲੇ ਜੁੜਦੇ ਤੇ ਉਨ੍ਹਾਂ ਵਿਚ ਪੰਜਾਬੀ ਆਪਣੇ ਮੱਚ ਮੱਚ ਪੈਂਦੇ ਜਜ਼ਬਿਆਂ ਨੂੰ, ਭੰਗੜਿਆਂ ਦੀ ਧਮਕ ਤੇ ਬੋਲੀਆਂ ਦੀ ਲੈਅ ਵਿਚ ਪ੍ਰਗਟ ਕਰਦਾ ਹੈ:

ਅਸੀਂ ਗਭਰੂ ਦੇਸ਼ ਪੰਜਾਬ ਦੇ<br>
ਸਾਡੀ ਸ਼ੇਰਾਂ ਵਰਗੀ ਸ਼ਾਨ।<br>
ਸਾਡੇ ਬਾਹੀਂ ਬਿਜਲੀਆਂ ਨੱਚਦੀਆਂ<br>
ਸਾਡੇ ਪੈਰ ਭੰਗੜੇ ਪਾਣ।<br>
ਸਾਡੀਆਂ ਰੁੱਤਾਂ ਰੱਜੀਆਂ ਮਹਿਕੀਆਂ<br>
ਸਾਡੇ ਖੇਤ ਭਰੇ ਖਲਿਹਾਨ।<br>
ਬੋਲੀ ਪਾ ਮਿੱਤਰਾ<br>
ਹਾਣ ਨੂੰ ਮਿਲ ਪਏ ਹਾਣ।

ਵਿਸਾਖੀ ਨਾਲ ਸਮੇਂ ਸਮੇਂ ਇਤਿਹਾਸਕ ਤੱਥ ਵੀ ਜੁੜਦੇ ਰਹੇ ਹਨ। ਇਸੇ ਇਤਿਹਾਸਕ ਦਿਨ, ਗੁਰੂ ਗੋਬਿੰਦ ਸਿੰਘ ਨੇ ਕੇਸਗੜ੍ਹ ਵਿਚ, ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾ ਕੇ, ਖ਼ਾਲਸਾ ਸਾਜਿਆ ਸੀ। ਖ਼ਾਲਸੇ ਦਾ ਨਵਾਂ ਵਰ੍ਹਾ ਇਸੇ ਦਿਨ ਤੋਂ ਸ਼ੁਰੂ ਹੁੰਦਾ ਹੈ। ਵਿਸਾਖੀ ਨਾਲ ਸਿੱਖਾਂ ਦੀਆਂ ਧਾਰਮਕ ਭਾਵਨਾਵਾਂ ਜੁੜੀਆਂ ਹੋਣ ਸਦਕਾ, ਇਸ ਦਿਨ ਗੁਰਦੁਆਰਿਆਂ ਵਿਚ ਭਾਰੀ ਦੀਵਾਨ ਲੱਗਦੇ ਤੇ ਅੰਮ੍ਰਿਤ ਪ੍ਰਵਾਹ ਚਲਦਾ ਹੈ।

ਸਾਵਣ ਦੀ ਰੁੱਤ ਦਾ ਆਪਣਾ ਸਵਾਦ ਹੈ। ਇਸ ਰੁੱਤ ਵਿਚ ਇੱਕ ਤ੍ਰਿਪਤੀ ਹੈ, ਜੋ ਹੋਰ ਕਿਸੇ ਰੁੱਤ ਵਿਚ ਨਹੀਂ। ਇੰਜ ਜਾਪਦਾ ਹੈ ਕਿਸੇ ਤਪਦੇ ਹਿਰਦੇ ਉਤੇ ਅੰਮ੍ਰਿਤ ਦੀ ਵਰਖਾ ਕਰ ਦਿੱਤੀ ਹੋਵੇ। ਇਹ ਰੁੱਤ ਮਨੁੱਖੀ ਮਨ ਵਿਚ ਭਾਵਨਾਵਾਂ ਜਗਾਂਦੀ ਤੇ ਜੀਣ-ਥੀਣ ਦੀ ਰੀਝ ਪ੍ਰਬਲ ਕਰਦੀ ਹੈ। ਇਸੇ ਸੁਹਾਵਣੀ ਰੁੱਤੇ ਤੀਆਂ ਦੇ ਮੌਸਮੀ ਮੇਲੇ ਲੱਗਦੇ ਹਨ। 'ਤੀਆਂ' ਸਾਵਣ ਸੁਦੀ ਤੀਜ ਨੂੰ, ਸਾਰੇ ਪੰਜਾਬ ਵਿਚ ਬੜੇ ਜੋਸ਼ ਤੇ ਹੁਲਾਸ ਨਾਲ ਮਨਾਈਆਂ ਜਾਂਦੀਆਂ ਹਨ। ਇਹਨੀਂ ਦਿਨੀਂ, ਆਸਮਾਨ ਉਤੇ ਉਦੀਆਂ ਕਸੁੰਭੀਆਂ ਬਦਲੋਟੀਆਂ ਤਰਦੀਆਂ ਰਹਿੰਦੀਆਂ ਹਨ। ਕਦੇ ਬੱਦਲਾਂ ਦੀ ਕਿਣਮਿਣ ਹੁੰਦੀ ਹੈ ਤੇ ਕਦੇ ਮੋਹਲੇਧਾਰ ਮੀਂਹ। ਕਦੇ ਮੀਂਹ ਵਰਦਾ ਹੈ ਜਿਵੇਂ ਬੰਸਰੀ ਵਿਚੋਂ ਸੰਗੀਤ ਝਰ ਰਿਹਾ ਹੋਵੇ ਤੇ ਕਦੇ ਟਾਪਾਂ ਵਾਂਗ ਜਿਵੇਂ ਯੋਧੇ ਰਣ-ਤੱਤੇ ਵਿਚ ਘੋੜੇ ਦੁੜਾ ਰਹੇ ਹੋਣ। ਮੌਸਮ ਬੜਾ ਭਿੰਨਾ, ਸੁਹਾਵਣਾ ਤੇ ਹੁਲਾਸ ਭਰਿਆ ਹੰਦਾ ਹੈ। ਭਲਾ ਅਜਿਹੀ ਜਵਾਨ ਰੁੱਤ ਵਿਚ ਪੰਜਾਬੀ ਮਨ ਕਿਵੇਂ ਟਿਕ ਕੇ ਬਹਿ ਸਕਦਾ ਹੈ। ਉਹ ਵੀ ਕੁਦਰਤ ਰਾਣੀ ਨਾਲ ਇੱਕਸੁਰ ਹੋ ਕੇ ਬੱਦਲਾਂ ਦੀ ਕਿਣਮਿਣ ਦੇ ਤਾਲ ਨਾਲ ਨੱਚ ਉੱਠਦਾ ਹੈ।

ਸਾਵਣ ਦੀ ਰੁੱਤ ਮੁਟਿਆਰਾਂ ਦੀ ਰੁੱਤ ਹੈ ਅਤੇ ਤੀਆਂ ਕੁੜੀਆਂ ਚਿੜੀਆਂ ਦਾ ਤਿਉਹਾਰ। ਨਵੀਆਂ ਵਿਆਹੀਂ ਵਰ੍ਹੀਆਂ ਕੁੜੀਆਂ, ਇਸ ਤਿੱਥ ਦੀ ਉਡੀਕ ਖ਼ਾਸ ਉਤਸੁਕਤਾ ਨਾਲ ਕਰਦੀਆਂ ਹਨ। ਭੈਣਾਂ ਦੇ ਵੀਰ, ਤੀਆਂ ਤੋਂ ਕੁਝ ਦਿਨ ਪਹਿਲਾਂ ਹੀ ਭੈਣਾਂ ਨੂੰ ਸਹੁਰੇ ਘਰੋਂ ਪੇਕੇ ਲੈ ਆਉਂਦੇ ਹਨ। ਪੇਕੇ ਘਰ ਦੀ ਖੁਲ੍ਹੀ ਰੁੱਤ ਵਿਚ ਕੁੜੀ ਇੱਕ ਵਾਰ ਫਿਰ

ਬੰਧਨਾਂ ਤੋਂ ਮੁਕਤ ਹੋ, ਉਮਾਹ ਤੇ ਜੋਸ਼ ਨਾਲ, ਮੋਰ ਵਾਂਗ ਪੈਲਾਂ ਪਾਉਂਦੀ, ਝੂੰਮਦੀ ਤੇ ਗੁਟਕਦੀ ਹੈ। ਸਹੁਰੇ ਘਰੋਂ ਉਨ੍ਹਾਂ ਲਈ ਉਚੇਚਾ 'ਸੰਧਾਰਾ' ਆਉਂਦਾ ਹੈ, ਜਿਸ ਵਿਚ ਬਾਹਵਾਂ ਵਿਚ ਮਟਕਾਣ ਲਈ ਚੂੜੀਆਂ, ਹੱਥਾਂ ਲਈ ਰੰਗਲੀ ਮਹਿੰਦੀ, ਪਹਿਨਣ ਲਈ ਨਵੇਂ ਕਪੜੇ ਤੇ ਖਾਣ ਲਈ ਮਿਠਾਈ ਆਦਿ ਹੁੰਦੇ ਹਨ। ਤੀਆਂ ਦੀ ਪੂਰਬ ਸੰਧਿਆ ਨੂੰ, ਕੁੜੀਆਂ ਸ਼ਗਣਾਂ ਨਾਲ, ਹੱਥਾਂ ਪੈਰਾਂ ਵਿਚ ਮਹਿੰਦੀ ਰਚਾਂਦੀਆਂ ਹਨ ਤੇ ਅਗਲੇ ਦਿਨ ਰੰਗ-ਬਰੰਗੀਆਂ ਪੁਸ਼ਾਕਾਂ ਪਹਿਨ ਕੇ ਤੇ ਪਟੋਲਿਆਂ ਵਾਂਗ ਸਜ ਕੇ ਮੇਲੇ ਜਾਂਦੀਆਂ ਹਨ। ਤੀਆਂ ਦਾ ਮੇਲਾ ਹਰ ਪਿੰਡ ਵਿਚ ਲੱਗਦਾ ਹੈ, ਜੇ ਹੋਰ ਕੁਝ ਨਹੀਂ ਤਾਂ ਪਿੰਡ ਦੀਆਂ ਕੁੜੀਆਂ, ਪਿਪਲਾਂ ਹੇਠਾਂ ਪੀਂਘਾਂ ਪਾ ਕੇ ਝੂਟਦੀਆਂ ਤੇ ਤੀਆਂ ਦੇ ਗੀਤ ਗਾਉਂਦਿਆਂ, ਮੇਲਾ ਰਚ ਲੈਂਦੀਆਂ ਹਨ। ਪੀਂਘਾਂ ਦੇ ਹੁਲਾਰੇ ਵੇਖਣ ਵਾਲੇ ਹੁੰਦੇ ਹਨ। ਵੰਨ-ਸੁਵੰਨੇ ਕਪੜਿਆਂ ਵਿਚ, ਪਟੋਲਿਆਂ ਵਾਂਗ ਸੱਜੀਆਂ ਸ਼ਿੰਗਾਰੀਆਂ ਨਵ-ਜੋਬਨਾਂ, ਪੀਂਘਾਂ ਤੇ ਇੰਜ ਹੁਲਾਰੇ ਲੈ ਰਹੀਆਂ ਹੁੰਦੀਆਂ ਹਨ, ਜਿਵੇਂ ਅਸਮਾਨੀ ਪਰੀਆਂ ਮੁੜ ਅਸਮਾਨ ਵਲ ਉੱਡਣਾ ਲੋਚ ਰਹੀਆਂ ਹੋਣ।

ਤੀਆਂ ਦੇ ਦਿਨੀਂ ਮੁਟਿਆਰਾਂ ਨਿੱਕੀ ਨਿੱਕੀ ਕਿਣਮਿਣ ਵਿਚ ਗਿੱਧੇ ਵੀ ਪਾਉਂਦੀਆਂ ਹਨ ਤੇ ਪੈਰਾਂ ਦੀ ਧਮਕ, ਤਾੜੀਆਂ ਦੇ ਤਾਲ ਤੇ ਬੋਲ ਦੀ ਮਧੁਰਤਾ ਨਾਲ, ਫ਼ਜ਼ਾਅ ਵਿਚ ਜਾਦੂ ਭਰ ਦੇਂਦੀਆਂ ਹਨ :

ਸੌਣ ਮਹੀਨੇ ਦਿਨ ਗਿੱਧੇ ਦੇ
ਸਭੇ ਸਹੇਲੀਆਂ ਆਈਆਂ
ਭਿੱਜ ਗਈ ਰੂਹ ਮਿੱਤਰਾ
ਸ਼ਾਮ ਘਟਾ ਚੜ੍ਹ ਆਈਆਂ

ਇਹਨੀਂ ਦਿਨੀ ਸਰੀਰ ਮੀਂਹ ਵਿਚ ਅਤੇ ਰੂਹ ਪ੍ਰੇਮ ਭਿੱਜ ਕੇ ਤ੍ਰਿਪਤ ਹੁੰਦੀ ਹੈ। ਇਸੇ ਲਈ ਤੀਆਂ ਦੇ ਗੀਤ ਪ੍ਰੇਮ ਭਿੱਜੇ ਹੁੰਦੇ ਹਨ। ਇਨ੍ਹਾਂ ਗੀਤਾਂ ਵਿਚ ਕੁੜੀਆਂ ਪ੍ਰਕ੍ਰਿਤੀ ਨਾਲ ਇੱਕ ਰੂਪ ਹੋ ਕੇ ਪ੍ਰੇਮ ਭਾਵਾਂ ਨੂੰ ਪ੍ਰਗਟ ਕਰਦੀਆਂ ਹਨ। ਕੁਝ ਗੀਤਾਂ ਵਿਚ ਬ੍ਰਿਹੋਂ ਪੀੜਾਂ ਤੇ ਰੁੱਤ ਦੀ ਮਹਿਮਾ ਦੇ ਨਾਲ ਨਾਲ ਵੀਰ-ਪ੍ਰੇਮ ਤੇ ਪੇਕੇ ਘਰ ਦੀਆਂ ਮਿੱਠੀਆਂ ਯਾਦਾਂ ਦਾ ਵੀ ਵਰਨਣ ਮਿਲਦਾ ਹੈ।

ਪੰਜਾਬ ਦੀ ਮਿੱਟੀ ਵਿਚ, ਧਰਮ ਦਾ ਖ਼ਮੀਰ, ਮੁੱਢ-ਕਦੀਮ ਤੋਂ ਹੀ ਚੋਖੀ ਮਾਤ੍ਰਾ ਵਿਚ ਰਚਿਆ ਹੋਇਆ ਹੈ। ਸੰਸਾਰ ਦਾ ਸਭ ਤੋਂ ਪ੍ਰਾਚੀਨ ਧਰਮ ਗ੍ਰੰਥ, ਰਿਗ ਵੇਦ, ਇਸੇ ਪਵਿੱਤਰ ਭੋਇੰ ਉਤੇ ਰਚਿਆ ਗਿਆ। ਇਥੋਂ ਦੀਆਂ ਹਵਾਵਾਂ ਵਿਚ ਕਦੇ ਬਾਣੀ, ਕਦੇ ਭਗਤ ਬਾਣੀ ਤੇ ਕਦੇ ਗੁਰੂ ਬਾਣੀ ਦੀ ਧੁਨੀ ਗੂੰਜਦੀ ਰਹੀ। ਸੋ, ਪੰਜਾਬੀਆਂ ਵਿਚ ਧਰਮ ਦੀ ਭਾਵਨਾ ਦਾ ਪ੍ਰਬਲ ਹੋਣਾ ਸਹਿਜ ਹੈ। ਪਰ ਪੰਜਾਬੀ ਖੁਲ੍ਹੇ ਡੁਲ੍ਹੇ ਸੁਭਾਅ ਦੇ ਹੋਣ ਕਰ ਕੇ ਧਰਮ ਦੇ ਕਰੜੇ ਬੰਧਨਾਂ ਵਿਚ ਜਕੜੇ ਰਹਿਣਾ ਪਸੰਦ ਨਹੀਂ ਕਰਦੇ। ਧਰਮ ਦੇ ਉਹ ਮੋਢੇ ਚੜ੍ਹਦੇ ਹਨ, ਧਰਮ ਆਪਣੇ ਮੋਢਿਆਂ ਉਤੇ ਨਹੀਂ ਚੁੱਕੀ ਫ਼ਿਰਦੇ। ਉਨ੍ਹਾਂ ਲਈ ਧਰਮ ਸ਼ਕਤੀ ਹੈ, ਬੋਝ ਨਹੀਂ। ਧਰਮ ਨੂੰ ਉਹ ਸਦਾ ਇੱਕ ਮੇਲਾ ਹੀ ਸਮਝਦੇ ਆਏ ਹਨ। ਇਸੇ ਲਈ, ਸ਼ਾਇਦ, ਪੰਜਾਬ ਵਿਚ ਧਾਰਮਕ ਮੇਲੇ ਬਹੁਤ ਜੁੜਦੇ ਹਨ। ਅਜਿਹੇ ਮੇਲੇ ਮੁੱਢ ਵਜੋਂ ਭਾਵੇਂ ਧਾਰਮਕ ਹਨ, ਪਰ ਸੁਭਾਅ ਵਿਚ ਲੌਕਿਕ ਹੀ ਰਹੇ ਹਨ।

ਪੰਜਾਬ ਦੇ ਕੁਝ ਪ੍ਰਾਚੀਨ ਧਾਰਮਕ ਮੇਲੇ ਸਿਧਾ, ਜੋਗੀਆਂ ਤੇ ਨਾਥਾਂ ਨਾਲ ਸੰਬੰਧਤ ਹਨ। ਨੌਵੀਂ ਸਦੀ ਤੋਂ ਲੈ ਕੇ ਪੰਦਰ੍ਹਵੀਂ ਸਦੀ ਤੱਕ, ਪੰਜਾਬ ਵਿਚ ਸਿਧਾਂ, ਜੋਗੀਆਂ ਤੇ



ਪਤਰਾ 5—'ਹੋਲੀਆਂ ਤੇ ਰੰਗ ਖੇਡੀਏ
ਤੇ ਨਚੀਏ ਮਲੰਗ ਬਣ ਕੇ'



ਪਤਰਾ 6—ਮਾਦੀ ਸਾਂਝੀ ਦੀ ਮੂਰਤੀ



ਪਤਰਾ 7—ਇਕ ਲੋਕ-ਗਾਇਕ

'ਤਨ ਦਾ ਚੁਮਟਾ ਰੱਗਾ ਦੇ ਛੇਣੇ

ਲੂੰ ਲੂੰ ਮੇਰਾ ਗੀਤ ਬੋਲਦਾ'



ਪਤਰਾ 8—'ਗਿਧਿਆ ਪਿੰਡ ਵੜ ਵੇ
ਲਾਭ ਚਾਭ ਨਾ ਜਾਈ'

ਅਵਧੂਤਾਂ ਦਾ ਬੜਾ ਜ਼ੋਰ ਰਿਹਾ। ਇਨ੍ਹਾਂ ਸਭਨਾਂ ਦੇ ਮੱਤ ਦਾ ਮੁੱਢ ਆਦਿ-ਨਾਥ ਨੇ ਬੰਨ੍ਹਿਆ, ਜੋ ਸ਼ਿਵ ਦਾ ਅਵਤਾਰ ਮੰਨਿਆ ਜਾਂਦਾ ਹੈ। ਇਸੇ ਤੋਂ ਇਨ੍ਹਾਂ ਦੀ ਸ਼ੈਵ ਮੱਤ ਨਾਲ ਸਾਂਝ ਸਿੱਧ ਹੁੰਦੀ ਹੈ। ਪੰਜਾਬ ਵਿਚ ਜ਼ਿਆਦਾ ਜ਼ੋਰ ਕੰਨ-ਪਾਟੇ ਜੋਗੀਆਂ ਦਾ ਰਿਹਾ ਹੈ, ਜੋ ਕੰਨ ਵਿਚ ਮੁੰਦਰਾਂ ਧਾਰਣ ਕਰਦੇ ਹਨ ਤੇ ਜਿਨ੍ਹਾਂ ਦਾ ਵਡੇਰਾ ਗੋਰਖ ਨਾਥ ਸੀ। ਜੋਗੀਆਂ ਨੇ ਪੰਜਾਬ ਵਿਚ ਮੇਲਿਆਂ ਦਾ ਪੁਨਰ-ਸਥਾਪਨ ਕੀਤਾ ਅਤੇ ਮੇਲਿਆਂ ਵਿਚ ਧਾਰਮਕ ਵਾਦ-ਵਿਵਾਦ ਤੇ ਗੋਸ਼ਠੀਆਂ ਦੀ ਪ੍ਰਥਾ ਆਰੰਭੀ। ਜੋਗੀਆਂ ਦੇ ਚਲਾਏ ਕਈ ਮੇਲੇ, ਅੱਜ ਵੀ ਉਨ੍ਹਾਂ ਨਾਲ ਸੰਬੰਧਤ ਥਾਵਾਂ ਤੇ ਧੂਣੀਆਂ ਉਤੇ ਲੱਗਦੇ ਹਨ, ਜਿਵੇਂ ਜਿਹਲਮ ਵਿਚ ਬਾਲ ਨਾਥ ਦੇ ਟਿੱਲੇ, ਸਿਆਲਕੋਟ ਵਿਚ ਪੂਰਨ ਦੇ ਖੂਹ ਤੇ, ਅਬੋਹਰ ਵਿਚ ਚੋਰੰਗੀ ਨਾਥ ਦੀ ਧੂਣੀ ਉਤੇ। ਗੋਰਖ, ਪੂਰਨ ਤੇ ਭਰਥਰੀ ਆਦਿ ਪ੍ਰਸਿਧ ਜੋਗੀ, ਆਪਣੇ ਜੀਵਨ ਕਾਲ ਵਿਚ, ਬਾਲ ਨਾਥ ਦੇ ਟਿੱਲੇ ਉਤੇ ਰਹਿੰਦੇ ਹਨ। ਇਥੇ ਜੋਗ-ਮੱਤ ਦਾ ਸਭ ਤੋਂ ਵੱਡਾ ਮੱਠ ਸੀ, ਜੋ 1748 ਈਸਵੀ ਵਿਚ ਅਹਿਮਦ ਸ਼ਾਹ ਅਬਦਾਲੀ ਨੇ ਤਬਾਹ ਕਰ ਦਿੱਤਾ। ਇਥੇ ਪ੍ਰਾਚੀਨ ਕਾਲ ਤੋਂ ਹੀ ਮੇਲਾ ਲੱਗਦਾ ਆ ਰਿਹਾ ਹੈ। ਕੰਨਿਘਮ ਅਨੁਸਾਰ ਬਾਲ ਨਾਥ ਦਾ ਟਿੱਲਾ ਪ੍ਰਾਚੀਨ ਕਾਲ ਤੋਂ ਹੀ ਪਾਵਨ ਸਥਾਨ ਰਿਹਾ ਹੈ। ਇਥੇ ਕਦੇ ਸੂਰਜ ਦੇਵਤੇ ਦਾ ਮੰਦਰ ਸੀ। ਪਲੋਟਾਰਚ ਲਿਖਦਾ ਹੈ ਕਿ 326 ਪੂਰਬ ਈਸਵੀ ਵਿਚ ਜਦੋਂ ਪੋਰਸ ਸਿਕੰਦਰ ਨਾਲ ਲੋਹਾ ਲੈਣ ਦੀ ਤਿਆਰੀ ਕਰ ਰਿਹਾ ਸੀ, ਤਾਂ ਕੁਝ ਹਾਥੀ ਇਸੇ ਟਿੱਲੇ ਵਲ, ਜੋ ਉਦੋਂ ਸੂਰਜ ਦੇਵਤੇ ਦਾ ਪਵਿੱਤਰ ਅਸਥਾਨ ਸੀ, ਦੌੜਦੇ ਹੋਏ ਗਏ ਤੇ ਉਥੇ ਉਨ੍ਹਾਂ ਨੇ ਮਨੁੱਖਾਂ ਦੀ ਭਾਸ਼ਾ ਵਿਚ, ਹਮਲਾਵਰਾਂ ਤੋਂ ਰੱਖਿਆ ਲਈ, ਪ੍ਰਾਰਥਨਾ ਕੀਤੀ। ਉਦੋਂ ਤੋਂ ਇਸ ਟਿੱਲੇ ਦਾ ਨਾਉਂ ਫੀਲ ਨਾਥ ਦਾ ਟਿੱਲਾ ਪੈ ਗਿਆ। ਜੋਗ-ਮੱਤ ਦੀ ਚੜ੍ਹਤ ਸਮੇਂ ਇਸ ਟਿੱਲੇ ਨੂੰ ਬਾਲ ਨਾਥ ਦਾ ਟਿੱਲਾ ਕਿਹਾ ਜਾਣ ਲੱਗਾ। ਦੇਸ਼ ਵੰਡ ਤੋਂ ਪਹਿਲਾਂ, ਇਥੇ ਇੱਕ ਭਾਰੀ ਮੇਲਾ ਜੁੜਿਆ ਕਰਦਾ ਸੀ, ਜਿਸ ਵਿਚ ਇਲਾਕੇ ਦੇ ਲੋਕਾਂ ਤੋਂ ਬਿਨਾਂ, ਦੂਰੋਂ ਦੂਰੋਂ ਜੋਗੀ ਵੀ ਆ ਕੇ ਸ਼ਾਮਲ ਹੁੰਦੇ ਹਨ।

ਸਿਆਲਕੋਟ ਤੋਂ ਥੋੜ੍ਹੀ ਕੁ ਦੂਰ ਕਰੋਲ ਪਿੰਡ ਵਿਚ ਪੂਰਨ ਦਾ ਖੂਹ ਹੈ। ਜਿਥੇ ਹਰ ਐਤਵਾਰ ਤੇ ਦੂਜ ਦੀ ਤਿੱਥ ਨੂੰ ਮੇਲਾ ਲੱਗਦਾ ਹੈ। ਰਵਾਇਤ ਹੈ ਕਿ ਜੱਲਾਦਾਂ ਨੇ ਪੂਰਨ ਨੂੰ ਲੱਤਾਂ ਬਾਹਵਾਂ ਕੱਟ ਕੇ, ਇਸੇ ਖੂਹ ਵਿਚ ਸੁੱਟਿਆ ਸੀ। ਇਥੋਂ ਗੋਰਖ ਨਾਥ ਨੇ ਕੱਢ ਕੇ, ਉਸ ਦੇ ਅੰਗ ਮੁੜ ਸੁਰਜੀਤ ਕੀਤੇ ਸਨ। ਇਸ ਖੂਹ ਦਾ ਪਾਣੀ ਬੜਾ ਗੁਣਕਾਰੀ ਹੈ, ਪੀਣ ਨਾਲ ਫੋੜੇ, ਫਿਨਸੀਆਂ ਤੇ ਖ਼ਾਰਸ਼ ਦੂਰ ਹੋ ਜਾਂਦੀ ਹੈ। ਕਹਿੰਦੇ ਹਨ, ਇਸ ਖੂਹ ਉਤੇ ਇਸ਼ਨਾਨ ਕਰਨ ਤੇ ਚੁੱਲ੍ਹੀ ਭਰ ਪਾਣੀ ਪੀਣ ਨਾਲ ਬਾਂਝ ਇਸਤ੍ਰੀਆਂ ਦੀ ਕੁੱਖ ਹਰੀ ਹੋ ਜਾਂਦੀ ਹੈ।

ਜੋਗੀਆਂ ਦੀ ਚੜ੍ਹਤ ਸਮੇਂ ਅਚਲ ਵਟਾਲੇ, ਸ਼ਿਵਰਾਤਰੀ ਵਾਲੇ ਦਿਨ, ਇੱਕ ਭਾਰੀ ਮੇਲਾ ਲੱਗਿਆ ਕਰਦਾ ਸੀ, ਜਿਸ ਵਿਚ ਜੋਗੀਆਂ, ਸੰਨਿਆਸੀਆਂ, ਸਿੱਧਾਂ ਤੇ ਅਵਧੂਤਾਂ ਤੋਂ ਇਲਾਵਾ, ਆਮ ਲੋਕ ਵੀ ਭਾਰੀ ਗਿਣਤੀ ਵਿਚ ਸ਼ਾਮਲ ਹੁੰਦੇ ਸਨ। ਸਿੱਖ ਰਵਾਇਤਾਂ ਅਨੁਸਾਰ, ਇਸੇ ਮੇਲੇ ਵਿਚ, ਸੰਮਤ 1586 ਵਿਚ, ਗੁਰੂ ਨਾਨਕ ਦੇਵ ਨੇ ਗੋਰਖ ਪੰਥੀ ਜੋਗੀਆਂ ਨਾਲ ਚਰਚਾ ਕੀਤੀ, ਜਿਸ ਵਲ 'ਸਿਧ-ਗੋਸ਼ਟ' ਵਿਚ ਸੰਕੇਤ ਮਿਲਦਾ ਹੈ। ਇਹ ਮੇਲਾ ਅੱਜਕੱਲ੍ਹ ਫੱਗਣ ਸੁਦੀ 14 (ਸ਼ਿਵਾਰਤਰੀ) ਨੂੰ 'ਅਚਲ' ਵਿਚ ਲੱਗਦਾ ਹੈ, ਜੋ ਵਟਾਲੇ ਤੋਂ ਦੋ ਢਾਈ ਮੀਲ ਦੂਰ ਹੈ।

ਦੇਸ਼ ਵੰਡ ਤੋਂ ਪਹਿਲਾਂ, ਪੱਛਮੀ ਪੰਜਾਬ ਵਿਚ, ਕਟਾਸ ਤੀਰਥ ਉਤੇ, ਵਿਸਾਖੀ ਨੂੰ ਇੱਕ ਭਾਰੀ ਮੇਲਾ ਲੱਗਿਆ ਕਰਦਾ ਸੀ। ਇਹ ਮੇਲਾ ਮੁੱਢ ਕਦੀਮ ਤੋਂ ਚਲਿਆ ਆ ਰਿਹਾ ਹੈ ਤੇ ਭਾਰਤ ਦੇ ਸਭ ਮੇਲਿਆਂ ਤੋਂ ਪ੍ਰਾਚੀਨ ਹੈ। ਇਸ ਸਥਾਨ ਨਾਲ ਕਈ ਜੈਨੀ, ਬੋਧੀ ਤੇ ਨਾਥ ਪਰੰਪਰਾਵਾਂ ਜੁੜੀਆਂ ਹੋਈਆਂ ਹਨ। ਕੰਨਿਘਮ ਇਸ ਅਸਥਾਨ ਦਾ ਸੰਬੰਧ ਜੈਨੀਆਂ ਦੀ ਸੰਪਰਦਾਇ 'ਸਵੇਤੰਬਰ' ਨਾਲ ਦੱਸਦਾ ਹੈ, ਜੋ ਸਫ਼ੈਦ ਕਪੜੇ ਪਹਿਨਣ ਕਰ ਕੇ ਸਵੇਤਵਾਸ ਅਖਵਾਉਂਦੇ ਸਨ। ਕੰਨਿਘਮ ਅਨੁਸਾਰ ਕਟਾਸ, ਸਵੇਤਵਾਸ ਸ਼ਬਦ ਦਾ ਹੀ ਬਦਲਿਆ ਹੋਇਆ ਰੂਪ ਹੈ। ਸ਼ੈਵਮਤ ਵਾਲੇ ਕਟਾਸ ਨੂੰ 'ਕਟਾਕਸ਼' ਸ਼ਬਦ ਤੋਂ ਵਿਗੜ ਕੇ ਬਣਿਆ ਮੰਨਦੇ ਹਨ, ਜਿਸ ਦੇ ਅਰਥ ਹਨ 'ਮੀਂਹ ਵਰ੍ਹਾਂਦੀਆਂ ਅੱਖਾਂ'। ਪੁਰਾਣਧਾਰਾ ਅਨੁਸਾਰ ਸ਼ਿਵ ਨੇ ਜਦੋਂ ਆਪਣੀ ਪਤਨੀ ਸਤੀ ਦੇ ਕਾਲਵਸ ਹੋਣ ਦੀ ਖ਼ਬਰ ਸੁਣੀ, ਤਾਂ ਉਸ ਦੀਆਂ ਅੱਖਾਂ ਵਿਚ ਅੱਥਰੂਆਂ ਦੀਆਂ ਧਾਰਾਂ ਵਗ ਤੁਰੀਆਂ, ਜੋ ਇਥੇ ਸਰੋਵਰ ਦੇ ਰੂਪ ਵਿਚ ਇਕੱਠੀਆਂ ਹੋ ਗਈਆਂ। ਇਸ ਥਾਂ ਨੂੰ ਧਰਤੀ ਦਾ ਨੇਤਰ ਮੰਨਿਆ ਜਾਂਦਾ ਹੈ। ਪਰੰਪਰਾ ਅਨੁਸਾਰ ਕਟਾਸ ਧਰਤੀ ਦੀ ਤੀਜੀ ਅੱਖ ਹੈ। ਬਾਕੀ ਦੀਆਂ ਦੋ ਅੱਖਾਂ ਕੁਰਛੇਤਰ ਤੇ ਥਾਨੇਸਰ ਮੰਨੀਆਂ ਜਾਂਦੀਆਂ ਹਨ। ਇਥੇ ਜੋ ਵੱਡਾ ਮੇਲਾ ਲੱਗਿਆ ਕਰਦਾ ਸੀ, ਉਸ ਵਿਚ ਇਲਾਕੇ ਦੇ ਲੋਕਾਂ ਤੋਂ ਬਿਨਾਂ, ਦੇਸ਼ ਭਰ ਤੋਂ ਨਾਂਗੇ ਸਾਧੂ ਤੇ ਜੋਗੀ ਸ਼ਾਮਲ ਹੋਇਆ ਕਰਦੇ ਸਨ।

ਨਵੇਂ ਸੰਕਲਪ ਨਵੇਂ ਮੇਲਿਆਂ ਨੂੰ ਜਨਮ ਦੇਂਦੇ ਹਨ, ਜੋ ਜੀਵਨ-ਪ੍ਰਵਾਹ ਦਾ ਅੰਗ ਬਣ ਕੇ, ਪਰੰਪਰਾ ਜਿਤਨੇ ਹੀ ਪੁਰਾਣੇ ਲੱਗਣ ਲੱਗਦੇ ਹਨ। ਜੈਨੀਆਂ ਦਾ ਇੱਕ ਮੇਲਾ ਜੀਰੇ ਵਿਚ ਪਾਰਸਨਾਥ ਦੇ ਮੰਦਰ ਵਿਚ ਲਗਦਾ ਹੈ। ਇਸ ਮੰਦਰ ਵਿਚ 1887 ਈਸਵੀ ਵਿਚ, ਮਘਰ ਸੁਦੀ ਇਕਾਦਸ਼ੀ ਨੂੰ, ਸ੍ਰੀ ਕਰਬ ਦੇਵ ਜੋ ਜੈਨੀਆਂ ਦੇ 24 ਤੀਰਥੰਕਰਾਂ ਵਿਚੋਂ ਇੱਕ ਹਨ, ਦੀ ਮੂਰਤੀ ਸਥਾਪਤ ਕੀਤੀ ਗਈ। ਇਸ ਤਿੱਥ ਨੂੰ, ਇਥੇ ਹਰ ਸਾਲ ਇੱਕ ਜੈਨੀ ਮੇਲਾ ਲੱਗਦਾ ਹੈ। ਇੱਕ ਜਲੂਸ ਵੀ ਕੱਢਿਆ ਜਾਂਦਾ ਹੈ, ਜਿਸ ਨੂੰ ਰਥ-ਯਾਤ੍ਰਾ ਕਹਿੰਦੇ ਹਨ। ਜੈਨੀ ਇਥੇ ਆ ਕੇ, ਮੂਰਤੀਆਂ ਨੂੰ ਪ੍ਰਸ਼ਾਦਿ ਚਾੜ੍ਹਦੇ ਅਤੇ ਧੂਪ-ਦੀਪ ਜਗਾਂਦੇ ਹਨ।

ਪੰਜਾਬ ਦੇ ਕੁਝ ਮੇਲੇ, ਪ੍ਰਾਚੀਨ ਕਾਲ ਤੋਂ ਚਲੀ ਆ ਰਹੀ ਸਰਪ-ਪੂਜਾ ਦੀ ਦੇਣ ਹਨ। ਪੁਰਾਣ-ਕਥਾਵਾਂ ਅਨੁਸਾਰ ਧਰਤੀ ਸ਼ੇਸ਼ਨਾਗ ਦੇ ਫਣਾਂ ਉਤੇ ਖੜੀ ਹੈ, ਪਰਲੋ ਵੇਲੇ ਵਿਸ਼ਨੂੰ ਭਗਵਾਨ ਸ਼ੇਸ਼ਨਾਗ ਦੀ ਸੇਜ ਉਤੇ ਹੀ ਨਿਵਾਸ ਕਰਦੇ ਹਨ ਅਤੇ ਸ਼ੇਸ਼ਨਾਗ ਆਪਣੇ ਹਜ਼ਾਰ ਫਣਾਂ ਨਾਲ, ਵਿਸ਼ਨੂੰ ਦੇ ਸਿਰ ਉਤੇ ਛੱਤਰ ਵਾਂਗ ਝੁਲਦਾ ਰਹਿੰਦਾ ਹੈ। ਆਦਿਮ ਮਨੁੱਖ ਦਾ ਵਿਸ਼ਵਾਸ ਸੀ ਕਿ ਸ਼ੇਸ਼ਨਾਗ ਦੇ ਇੱਕ ਹੱਥ ਵਿਚ ਹਲ ਅਤੇ ਦੂਜੇ ਵਿਚ ਮੂਸਲ ਫੜਿਆ ਹੋਣਾ, ਇਸ ਨੂੰ ਕਿਸਾਨੀ ਜੀਵਨ ਨਾਲ ਜੋੜਦਾ ਹੈ। ਪਹਿਲਿਆਂ ਵਿਚ ਕਿਸਾਨ ਪੈਲੀ ਨੂੰ ਵਾਹੁਣ, ਬੀਜਣ ਤੇ ਵੱਢਣ ਤੋਂ ਪਹਿਲਾਂ ਨਾਗ ਪੂਜਿਆ ਕਰਦੇ ਸਨ ਅਤੇ ਇਹਨੀਂ ਦਿਨੀਂ ਖੇਤਾਂ ਦੇ ਨੇੜੇ ਮੇਲੇ ਵੀ ਲੱਗਿਆ ਕਰਦੇ ਸਨ, ਜਿਨ੍ਹਾਂ ਵਿਚ ਨਾਗ ਦੇਵਤੇ ਦੀ ਉਚੇਚੀ ਪੂਜਾ ਕੀਤੀ ਜਾਂਦੀ ਸੀ। ਇਨ੍ਹਾਂ ਮੇਲਿਆਂ ਨੂੰ ਨਾਗ-ਮਾਹਾ ਕਿਹਾ ਜਾਂਦਾ ਹੈ। ਸਰਪ-ਪੂਜਾ ਨੂੰ ਪਿੱਛੋਂ ਬ੍ਰਾਹਮਣੀ, ਬੋਧੀ ਤੇ ਜੈਨ ਮਤ ਨੇ ਵੀ, ਕਿਸੇ ਨਾ ਕਿਸੇ ਰੂਪ ਵਿਚ, ਸਵੀਕਾਰ ਕੀਤਾ। ਪੰਜਾਬ ਵਿਚ ਸਰਪ-ਪੂਜਾ ਦਾ ਸਭ ਤੋਂ ਪੁਰਾਣਾ ਤੀਰਥ ਤਕਸ਼ਿਲਾ ਦੇ ਨੇੜੇ, ਪੰਜਾ ਸਾਹਿਬ (ਹਸਨ ਅਬਦਾਲ) ਵਿਚ ਹੈ, ਜਿਥੋਂ ਦਾ ਇੱਕ ਚਸ਼ਮਾ ਨਾਗਾਂ ਦੇ ਰਾਜੇ ਅਲਪਤਰ ਨਾਲ ਸੰਬੰਧਤ ਦੱਸਿਆ ਜਾਂਦਾ ਹੈ। ਰਵਾਇਤ ਹੈ ਕਿ ਪ੍ਰਾਚੀਨ ਕਾਲ ਵਿਚ ਔੜ ਦੇ ਦਿਨੀਂ, ਲੋਕ ਬੋਧੀ ਸਾਧੂਆਂ ਨਾਲ, ਇਸੇ ਚਸ਼ਮੇ ਉਤੇ ਆ ਕੇ, ਨਾਗ ਦੇਵਤੇ ਅੱਗੇ ਮੀਂਹ ਲਈ

ਪ੍ਰਾਰਥਨਾ ਕੀਤਾ ਕਰਦੇ ਤੇ ਨਾਗ ਦੇਵਤਾ ਉਨ੍ਹਾਂ ਦੀਆਂ ਮਨੋ-ਕਾਮਨਾਵਾਂ ਪੂਰੀਆਂ ਕਰਦਾ ਸੀ। ਮੁਸਲਮਾਨੀ ਰਾਜ ਤਕ ਇਥੇ ਨਾਗ ਪੂਜਕਾਂ ਦਾ ਭਾਰੀ ਮੇਲਾ ਲੱਗਦਾ ਰਿਹਾ। ਫ਼ਿਰ, ਪੀਰ ਹਸਨ ਅਬਦਾਲ ਦੀ ਖ਼ਾਨਗਾਹ ਉਤੇ ਇੱਕ ਮੁਸਲਮਾਨੀ ਮੇਲਾ ਲੱਗਦਾ ਰਿਹਾ। ਦੇਸ਼ ਦੀ ਵੰਡ ਤੋਂ ਪਹਿਲਾਂ ਪੰਜਾ ਸਾਹਿਬ ਵਿਚ ਹਰ ਪੂਰਨਮਾਸ਼ੀ ਨੂੰ ਇੱਕ ਭਾਰੀ ਸਿੱਖ ਮੇਲਾ ਲੱਗਿਆ ਕਰਦਾ ਸੀ, ਜਿਸ ਵਿਚ ਧਨੀ ਤੇ ਪੋਠੋਹਾਰ ਦੇ ਲੋਕ ਦੂਰੋਂ ਦੂਰੋਂ ਆ ਕੇ ਸ਼ਾਮਲ ਹੁੰਦੇ ਸਨ।

ਪੰਜਾਬ ਦੇ ਕੁਝ ਮੇਲੇ ਗੁੱਗੇ ਨਾਲ ਸੰਬੰਧਿਤ ਹਨ। ਗੁੱਗੇ ਦੀ ਪੂਜਾ, ਮੂਲ ਵਿਚ ਸਰਪ-ਪੂਜਾ ਦਾ ਹੀ ਵਧੇਰੇ ਸੁਧਰਿਆ ਰੂਪ ਹੈ। ਗੁੱਗਾ ਸ਼ਬਦ ਉਸ ਸੱਪ ਦਾ ਵਾਚਕ ਹੈ, ਜੋ ਰੂਪ ਬਦਲ ਕੇ, ਮਨੁੱਖ ਦਾ ਜਾਮਾ ਧਾਰਣ ਕਰ ਸਕੇ। ਲੋਕਧਾਰਾ ਅਨੁਸਾਰ, ਗੁੱਗਾ ਮੂਲ ਰੂਪ ਵਿਚ ਸੱਪਾਂ ਦਾ ਰਾਜਾ ਸੀ, ਜੋ ਮਨੁੱਖੀ ਜਾਮੇਂ ਵਿਚ ਸੰਸਾਰ ਵਿਚ ਆਇਆ। ਇਸੇ ਲਈ ਗੁੱਗੇ ਪੀਰ ਦਾ ਸਭ ਸੱਪਾਂ ਉਤੇ ਅਧਿਕਾਰ ਹੈ। ਰਵਾਇਤ ਹੈ ਕਿ ਬਾਲ ਅਵਸਥਾ ਵਿਚ ਇੱਕ ਸੱਪ ਗੁੱਗੇ ਦੇ ਪੰਘੂੜੇ ਵਿਚ ਆ ਗਿਆ, ਗੁੱਗੇ ਨੇ ਇਸ ਦਾ ਸਿਰ ਮੂੰਹ ਵਿਚ ਪਾ ਕੇ ਚੂਸਣਾ ਸ਼ੁਰੂ ਕਰ ਦਿੱਤਾ। ਕਹਿੰਦੇ ਹਨ, ਗੁੱਗਾ ਆਪਣੇ ਜੀਵਨ ਕਾਲ ਵਿਚ ਸੱਪਾਂ ਨਾਲ ਬੁਣੀ ਹੋਈ ਮੰਜੀ ਉਤੇ ਸੁੱਤਾ ਕਰਦਾ ਸੀ।

ਗੁੱਗੇ ਦੇ ਭਗਤ ਹਿੰਦੂ ਤੇ ਮੁਸਲਮਾਨ ਸਭ ਜਾਤੀਆਂ ਵਿਚ ਮਿਲਦੇ ਹਨ। ਗੁੱਗਾ ਜਿਸ ਨੂੰ 'ਜ਼ਾਹਿਰ ਪੀਰ' ਵੀ ਕਿਹਾ ਜਾਂਦਾ ਹੈ, ਚੌਹਾਨ ਰਾਜਪੂਤ ਸੀ। ਉਸ ਦੇ ਜੀਵਨ ਨਾਲ ਲੋਕਧਾਰਾ ਦੇ ਅਨੇਕਾਂ ਕਣ ਤੇ ਰਵਾਇਤਾਂ ਇਸ ਤਰ੍ਹਾਂ ਜੁੜੀਆਂ ਹੋਈਆਂ ਹਨ ਕਿ ਮਿੱਥ ਨਾਲੋਂ ਤੱਥ ਨੂੰ ਨਿਖੇੜਨਾ ਕਠਨ ਹੋ ਗਿਆ ਹੈ। ਇੱਕ ਰਵਾਇਤ ਅਨਸਾਰ ਗੁੱਗਾ ਦਸਵੀਂ ਸਦੀ ਈਸਵੀ ਦੇ ਨੇੜੇ ਤੇੜੇ ਹੋਇਆ ਅਤੇ ਇਹ ਮਹਿਮੂਦ ਗਜ਼ਨੀ ਨਾਲ ਲੜਦਿਆਂ, ਆਪਣੇ 45 ਪੁੱਤਰਾਂ ਤੇ 60 ਭਤੀਜਿਆਂ ਸਮੇਤ ਸ਼ਹੀਦ ਹੋ ਗਿਆ ਸੀ। ਗੁੱਗੇ ਦੀ ਕਬਰ, ਬੀਕਾਨੇਰ ਵਿਚ, ਦਦਰੇਵਾ ਦੇ ਨੇੜੇ ਇੱਕ ਪਿੰਡ ਵਿਚ ਮਿਲਦੀ ਹੈ, ਜਿਸ ਤੋਂ ਇਹ ਅਨੁਮਾਨ ਲਗਾਇਆ ਗਿਆ ਹੈ ਕਿ ਗੁੱਗਾ ਕਦੇ ਇਸ ਇਲਾਕੇ ਉਤੇ ਰਾਜ ਕਰਦਾ ਸੀ।

ਆਖਦੇ ਹਨ, ਬੀਕਾਨੇਰ ਦੇ ਰਾਜੇ ਜੈਮਲ ਦੇ ਘਰ ਕੋਈ ਔਲਾਦ ਨਹੀਂ ਸੀ ਹੁੰਦੀ। ਇੱਕ ਵਾਰ ਗੋਰਖ ਨਾਥ ਦਦਰੇਵਾ ਆਏ ਤੇ ਇੱਕ ਸੁੱਕੇ ਬਾਗ਼ ਵਿਚ ਠਹਿਰੇ, ਜੋ ਉਨ੍ਹਾਂ ਦੀ ਚਰਨ ਛੂਹ ਨਾਲ ਹਰਾ ਭਰਾ ਹੋ ਗਿਆ। ਰਾਜੇ ਜੈਮਲ ਦੀ ਰਾਣੀ ਬਾਛਲ ਨੇ ਗੋਰਖ ਦੀ ਬੜੀ ਸੇਵਾ ਕੀਤੀ। ਗੋਰਖ ਨਾਥ ਨੇ ਪ੍ਰਸੰਨ ਹੋ ਕੇ ਰਾਣੀ ਨੂੰ ਇੱਕ ਗੁਗਲ ਦਿੱਤਾ, ਜਿਸ ਦੇ ਖਾਣ ਨਾਲ ਬਾਛਲ ਨੂੰ ਗਰਭ ਠਹਿਰ ਗਿਆ। ਉਸ ਦੀ ਕੁੱਖੋਂ ਜੋ ਬਾਲਕ ਜੰਮਿਆ ਉਸ ਦਾ ਨਾਉਂ ਗੁਗਲ ਰੱਖਿਆ ਗਿਆ, ਜੋ ਪਿੱਛੋਂ ਗੁੱਗੇ ਦੇ ਨਾਂ ਨਾਲ ਪ੍ਰਸਿੱਧ ਹੋਇਆ।

ਗੁੱਗੇ ਦੀ ਮਾਸੀ ਕਾਛਲ ਦੇ ਦੋ ਪੁੱਤਰ ਸੁਰਜਲ ਤੇ ਅਰਜਨ ਸਨ, ਜੋ ਮੁੱਢ ਤੋਂ ਹੀ ਗੁੱਗੇ ਨਾਲ ਈਰਖਾ ਕਰਦੇ ਸਨ। ਕਈ ਕਹਿੰਦੇ ਹਨ ਈਰਖਾ ਦਾ ਕਾਰਣ ਗੁੱਗੇ ਦੀ ਅਤਿ ਸੁੰਦਰ ਤੇ ਮਨਮੋਹਣੀ ਪਤਨੀ ਸਿਲੀਅਰ ਸੀ। ਸੁਰਜਨ ਸਿਲੀਅਰ ਨਾਲ ਖ਼ੁਦ ਵਿਆਹ ਕਰਨਾ ਚਾਹੁੰਦਾ ਸੀ ਤੇ ਉਸੇ ਨੂੰ ਪ੍ਰਾਪਤ ਕਰਨ ਲਈ ਸੁਰਜਨ ਤੇ ਅਰਜਨ ਨੇ ਗੁੱਗੇ ਨਾਲ ਲੜਾਈ ਕੀਤੀ, ਜਿਸ ਵਿਚ ਉਹ ਦੋਵੇਂ ਗੁੱਗੇ ਹੱਥੋਂ ਮਾਰੇ ਗਏ।

ਇਸ ਘਟਨਾ ਦੀ ਖ਼ਬਰ ਜਦੋਂ ਬਾਛਲ ਨੂੰ ਮਿਲੀ ਤਾਂ ਉਸ ਨੇ ਗੁੱਗੇ ਤੋਂ ਮੂੰਹ ਮੋੜ ਲਿਆ। ਗੁੱਗੇ ਨੇ ਦੁੱਖੀ ਹੋ ਕੇ ਧਰਤੀ ਮਾਂ ਤੋਂ ਸ਼ਰਣ ਮੰਗੀ; ਪਰ ਧਰਤੀ ਨੇ ਗੁੱਗੇ ਨੂੰ ਆਪਣੇ ਵਿਚ ਸਮਾਉਣ ਤੋਂ, ਇਸ ਖ਼ਾਤਰ ਇਨਕਾਰ ਕਰ ਦਿੱਤਾ ਕਿ ਉਹ ਹਿੰਦੂ ਸੀ ਤੇ

ਧਰਤੀ ਸਿਰਫ਼ ਮੁਸਲਮਾਨਾਂ ਨੂੰ ਹੀ ਆਪਣੀ ਹਿੱਕ ਵਿਚ ਟਿਕਾਣਾ ਦੇ ਸਕਦੀ ਸੀ। ਸੋ, ਗੁੱਗੇ ਨੇ ਇਸਲਾਮ ਧਾਰਣ ਕੀਤਾ ਤੇ ਕਲਮਾ ਪੜ੍ਹਦਾ ਹੋਇਆ ਘੋੜੇ ਸਮੇਤ ਧਰਤੀ-ਮਾਤਾ ਦੀ ਗੋਦ ਵਿਚ ਸਮਾਅ ਗਿਆ।

ਪਰ ਗੱਲ ਇਥੇ ਮੁਕਦੀ ਨਹੀਂ। ਗੁੱਗੇ ਦੀ ਪਤਨੀ ਸਿਲੀਅਰ ਵਿਛੋੜੇ ਵਿਚ ਵਿਆਕੁਲ ਹੋਣ ਲੱਗੀ। ਗੁੱਗੇ ਤੋਂ ਸਿਲੀਅਰ ਦਾ ਦੁੱਖ ਜਰਿਆ ਨਾ ਗਿਆ ਤੇ ਉਹ ਰੋਜ਼ ਰਾਤ ਨੂੰ ਪ੍ਰਗਟ ਹੋ ਕੇ, ਸਿਲੀਅਰ ਨੂੰ ਮਿਲ ਜਾਇਆ ਕਰਦਾ। ਇੱਕ ਵਾਰ ਗੁਪਤ-ਮਿਲਣੀ ਸਮੇਂ ਗੁੱਗਾ ਤੇ ਸਿਲੀਅਰ ਦੋਵੇਂ ਹੱਸ ਖੇਡ ਰਹੇ ਸਨ। ਸਿਲੀਅਰ ਦੇ ਕਮਰੇ ਵਿਚੋਂ, ਕਿਸੇ ਮਰਦ ਦੇ ਹਾਸੇ ਦੀ ਆਵਾਜ਼ ਸੁਣ ਕੇ, ਬਾਛਲ ਦੌੜੀ ਆਈ ਤੇ ਕਮਰੇ ਦਾ ਬੂਹਾ ਖੜਕਾਣ ਲੱਗੀ। ਬਾਛਲ ਨੇ ਕਿਸੇ ਮਰਦ ਦੇ ਅੰਦਰ ਹੋਣ ਦਾ ਸ਼ਕ ਪ੍ਰਗਟ ਕੀਤਾ। ਬਦਨਾਮੀ ਤੋਂ ਡਰਦਿਆਂ, ਸਿਲੀਅਰ ਨੇ ਗੁੱਗੇ ਦੀਆਂ ਗੁਪਤ ਮਿਲਣੀਆਂ ਦਾ ਰਹੱਸ ਬਾਛਲ ਅੱਗੇ ਪ੍ਰਗਟ ਕਰ ਦਿੱਤਾ। ਉਸ ਤੋਂ ਪਿਛੋਂ ਗੁੱਗਾ ਮੁੜ ਕਦੇ ਪ੍ਰਗਟ ਨਾ ਹੋਇਆ।

ਜਾਪਦਾ ਹੈ ਕਿ ਗੁੱਗਾ ਕੋਈ ਰਾਜਪੂਤੀ ਯੋਧਾ ਸੀ, ਜਿਸ ਨੇ ਕੁਝ ਲੜਾਈਆਂ ਆਪਣੇ ਕਬੀਲੇ ਦੇ ਲੋਕਾਂ ਨਾਲ ਲੜੀਆਂ ਅਤੇ ਕੁਝ ਬਾਹਰੋਂ ਆਏ ਮੁਸਲਮਾਨ ਧਾੜਵੀਆਂ ਨਾਲ। ਇਸ ਦੀ ਵੀਰ-ਗਾਥਾ ਉਤੇ, ਪਿਛੋਂ ਮੁਸਲਮਾਨੀ ਰੰਗ ਚਾੜ੍ਹ ਦਿੱਤਾ ਗਿਆ ਅਤੇ ਸਮੇਂ ਦੇ ਬੀਤਣ ਨਾਲ ਲੋਕਧਾਰਾ ਦੇ ਅਨੇਕਾਂ ਤੱਤ ਇਸ ਕਥਾ ਵਿਚ ਸਮਾ ਗਏ। ਹੌਲੇ ਹੌਲੇ ਗੁੱਗੇ ਨੂੰ ਸਰਪ-ਪੂਜਾ ਨਾਲ ਜੋੜ ਲਿਆ ਗਿਆ।

ਗੁੱਗੇ ਦੀ ਸਿਮਰਤੀ ਵਿਚ ਇੱਕ ਵੱਡਾ ਮੇਲਾ ਛਪਾਰ ਵਿਚ ਲੱਗਦਾ ਹੈ।

## ਛਪਾਰ ਦਾ ਮੇਲਾ

ਇਹ ਮੇਲਾ ਲੁਧਿਆਣੇ ਦੇ ਪਿੰਡ ਛਪਾਰ ਵਿਚ, ਭਾਦਰੋਂ ਸੁਦੀ ਚੌਦਾਂ (ਅਨੰਤ ਚੌਦਸ) ਨੂੰ ਲੱਗਦਾ ਹੈ। ਇਥੇ, ਪਿੰਡ ਦੀ ਦੱਖਣੀ ਗੁੱਠੇ ਗੁੱਗੇ ਪੀਰ ਦੀ ਇੱਕ ਮਾੜੀ ਹੈ, ਜਿਸ ਦੀ ਗੁੱਗੇ ਦੇ ਭਗਤਾਂ ਨੇ, ਰਾਜਸਥਾਨ ਦੀ ਕਿਸੇ ਮਾੜੀ ਤੋਂ ਮਿੱਟੀ ਲਿਆ ਕੇ 1890 ਬਿਕਰਮੀ ਵਿਚ, ਇਥੇ ਸਥਾਪਨਾ ਕੀਤੀ, ਉਦੋਂ ਤੋਂ ਹੀ ਇਹ ਮੇਲਾ ਚਲਿਆ ਆ ਰਿਹਾ ਹੈ।

ਇਸ ਮੇਲੇ ਵਿਚ, ਗੁੱਗੇ ਦੇ ਭਗਤ ਮਾੜੀ ਦੇ ਆਸ ਪਾਸ ਬੈਠ ਕੇ, ਭੋਇੰ ਵਿਚੋਂ ਸੱਤ ਵਾਰ ਮਿੱਟੀ ਕੱਢਦੇ ਹਨ। ਲੋਕਾਂ ਦਾ ਨਿਸਚਾ ਹੈ ਕਿ ਮਿੱਟੀ ਕੱਢਣ ਨਾਲ ਗੁੱਗੇ ਦੀ ਮਿਹਰ ਹੋ ਜਾਂਦੀ ਹੈ ਤੇ ਫ਼ਿਰ ਸੱਪ ਨੇੜੇ ਨਹੀਂ ਢੁੱਕਦਾ। ਮਿੱਟੀ ਕੱਢਣ ਦੀ ਪ੍ਰਥਾ ਪ੍ਰਾਚੀਨ ਕਾਲ ਤੋਂ ਹੀ ਧਾਰਮਕ ਭਾਵਨਾ ਦਾ ਅੰਗ ਬਣੀ ਰਹੀ ਹੈ। ਮੂਲ ਵਿਚ ਇਹ ਰੀਤ ਆਸਟ੍ਰਿਕ ਜਾਤੀ ਦੀ ਸੀ, ਜੋ ਪਿੱਛੋਂ ਬੋਧੀਆਂ ਵਿਚ ਪ੍ਰਚਲਤ ਹੋ ਗਈ। ਬੋਧੀਆਂ ਵਿਚ ਰਵਾਜ ਸੀ ਕਿ ਜਦੋਂ ਕੋਈ ਮਹਾਨ ਭਿਖਸ਼ੂ ਕਾਲਵਸ ਹੋ ਜਾਂਦਾ, ਤਾਂ ਉਸ ਦੇ ਸਸਕਾਰ ਵਾਲੀ ਥਾਂ, ਆਲੇ ਦੁਆਲੇ ਤੋਂ ਮਿੱਟੀ ਕੱਢ ਕੇ, ਇੱਕ ਟਿੱਲਾ ਜਿਹਾ ਖੜਾ ਕਰ ਲਿਆ ਜਾਂਦਾ, ਜਿਸ ਨੂੰ ਚੇਤਯਾ ਕਹਿੰਦੇ ਸਨ। ਜਿਥੇ ਹਰ ਸਾਲ ਮੇਲਾ ਜੁੜਦਾ ਤੇ ਬੋਧੀ ਮਿੱਟੀ ਕੱਢਦੇ ਸਨ।

ਸੱਪਾਂ ਦੇ ਕੱਟੇ ਹੋਏ ਕਈ ਰੋਗੀ, ਛਪਾਰ ਆ ਕੇ, ਮਾੜੀ ਦੀ ਮਿੱਟੀ ਨੂੰ ਜ਼ਖ਼ਮਾਂ ਉੱਪਰ ਲਗਾਂਦੇ ਹਨ। ਨਿਸਚਾ ਹੈ ਕਿ ਜੇ ਕਿਸੇ ਸ਼ਖ਼ਸ ਨੂੰ ਸੱਪ ਲੜ ਗਿਆ ਹੋਵੇ, ਤਾਂ ਗੁੱਗੇ ਦੀ ਮਾੜੀ ਕੋਲ ਲਿਟਾ ਦੇਣ ਨਾਲ, ਉਹ ਪਲਾਂ ਵਿਚ, ਨਵਾਂ ਨਰੋਆ ਹੋ ਜਾਂਦਾ ਹੈ। ਮੇਲੇ ਵਾਲੇ ਦਿਨ ਕਈ ਲੋਕ ਆਪਣੇ ਪਸ਼ੂਆਂ ਨੂੰ ਮਾੜੀ ਕੋਲ ਲਿਆ ਕੇ ਉਨ੍ਹਾਂ ਤੋਂ ਚੌਕੀ

ਭਰਵਾਉਂਦੇ ਅਥਵਾ ਰਾਤ ਭਰ ਰੱਖਦੇ ਹਨ। ਇਸ ਤਰ੍ਹਾਂ ਪਸ਼ੂਆਂ ਉਤੇ ਗੁੱਗੇ ਦੀ ਮਿਹਰ ਹੋ ਜਾਂਦੀ ਹੈ ਅਤੇ ਉਨ੍ਹਾਂ ਨੂੰ ਫ਼ਿਰ 'ਕੀੜਾ' ਨਹੀਂ ਡੰਗਦਾ।

ਪਛੜੀਆਂ ਜਾਤੀਆਂ ਦੇ ਲੋਕ, ਖ਼ਾਸ ਕਰ ਚੂਹੜੇ ਗੁੱਗੇ ਪੀਰ ਵਿਚ ਬੜੀ ਸ਼ਰਧਾ ਰੱਖਦੇ ਹਨ। ਗੁੱਗੇ ਨੌਮੀ ਵਾਲੇ ਦਿਨ ਉਹ ਗੁੱਗੇ ਦੇ ਝੰਡੇ ਨੂੰ, ਜੋ ਰੰਗ-ਬਰੰਗੀਆਂ ਟਾਕੀਆਂ, ਮੋਰ-ਪੰਖਾਂ, ਨਾਰੀਅਲਾਂ ਤੇ ਕੌਡਾਂ ਨਾਲ ਸ਼ਿੰਗਾਰਿਆ ਹੁੰਦਾ ਹੈ, ਪਿੰਡ ਪਿੰਡ ਫ਼ੇਰ ਕੇ ਉਗਰਾਹੀ ਕਰਦੇ ਹਨ ਤੇ ਚੌਦਸ ਵਾਲੇ ਦਿਨ ਇਨ੍ਹਾਂ ਝੰਡਿਆਂ ਸਮੇਤ ਛਪਾਰ ਦੇ ਮੇਲੇ ਵਿਚ ਪਹੁੰਚ ਜਾਂਦੇ ਹਨ। ਮੇਲੇ ਵਿਚ ਇਹ ਝੰਡੇ ਬੜਾ ਅਨੋਖਾ ਦ੍ਰਿਸ਼ ਪੇਸ਼ ਕਰਦੇ ਹਨ।

ਛਪਾਰ ਦਾ ਮੇਲਾ ਭਾਵੇਂ ਗੁੱਗੇ ਦੀ ਸਿਮਰਤੀ ਵਿਚ ਲੱਗਦਾ ਹੈ, ਪਰ ਇਸ ਵਿਚ ਗੁੱਗੇ ਦੇ ਭਗਤਾਂ ਤੋਂ ਬਿਨਾਂ ਦੂਜੇ ਲੋਕ ਵੀ ਚੋਖੀ ਮਾਤਰਾ ਵਿਚ ਸ਼ਾਮਲ ਹੁੰਦੇ ਹਨ ਅਤੇ ਇਸ ਮੇਲੇ ਦਾ ਚਰਿੱਤਰ ਲੌਕਿਕ ਹੋ ਗਿਆ ਹੈ। ਇਸ ਮੇਲੇ ਵਿਚ ਪੰਜਾਬੀਆਂ ਨੂੰ ਉਨ੍ਹਾਂ ਦੇ ਪੂਰੇ ਰੰਗ ਵਿਚ ਵੇਖਿਆ ਜਾ ਸਕਦਾ ਹੈ। ਹੋਰ ਮੇਲਿਆਂ ਵਾਂਗ, ਇਸ ਮੇਲੇ ਦੇ ਮੰਚ ਉਤੇ ਇਕੋ ਵੇਲੇ ਅਨੇਕਾਂ ਰੌਚਕ ਦ੍ਰਿਸ਼ ਉਭਰ ਆਉਂਦੇ ਹਨ। ਕਿਧਰੇ ਨਚਾਰ ਮੁੰਡੇ ਜਨਾਨੇ ਸਵਾਂਗ ਵਿਚ ਰਾਸਾਂ ਪਾ ਰਹੇ ਹੁੰਦੇ ਹਨ ਤੇ ਕਿਧਰੇ ਬਾਜ਼ੀਗਰ ਬਾਂਸ ਖੜੇ ਕਰ ਕੇ ਕਲਾਬਾਜ਼ੀਆਂ ਵਿਖਾਉਂਦੇ ਹਨ, ਕਿਧਰੇ ਨੱਟਣੀਆਂ ਰੱਸੀ ਉਤੇ ਇੰਜ ਨੱਚ ਰਹੀਆਂ ਹੁੰਦੀਆਂ ਹਨ, ਜਿਵੇਂ ਤਾਰ ਉਤੇ ਪੁਤਲੀਆਂ। ਕਿਧਰੇ ਦੋ-ਤਾਰੇ ਦੀ ਮਿੱਠੀ ਧੁਨੀ ਮਨ ਨੂੰ ਮੋਹ ਰਹੀ ਹੁੰਦੀ ਹੈ ਤੇ ਕਿਧਰੇ ਭੰਗੜੇ ਦੇ ਢੋਲ ਦੀ ਬੀਰ-ਰਸੀ ਕੁਰਕੁਟ। ਕਿਧਰੇ ਕੋਈ ਜਾਦੂਗਰ ਆਪਣੇ ਹੱਥਾਂ ਦਾ ਕਮਾਲ ਵਿਖਾ ਰਿਹਾ ਹੁੰਦਾ ਹੈ ਤੇ ਕਿਧਰੇ ਮਦਾਰੀ ਬੰਦਰ ਤੇ ਬੰਦਰੀ ਦਾ ਵਿਆਹ ਰਚਾ ਰਿਹਾ ਹੁੰਦਾ ਹੈ। ਇਹ ਸਭ ਦ੍ਰਿਸ਼ ਮੇਲੇ ਨੂੰ ਲੌਕਿਕ ਚਰਿੱਤਰ ਪ੍ਰਦਾਨ ਕਰਦੇ ਹਨ।

ਕੁਝ ਮੇਲੇ ਦੇਵੀ ਮਾਤਾ ਨੂੰ ਪਤਿਆਣ ਲਈ ਲੱਗਦੇ ਹਨ। ਦੇਵੀ ਮਾਤਾ ਦੀ ਪੂਜਾ ਇਥੇ ਮੁੱਢ ਕਦੀਮ ਤੋਂ ਚਲੀ ਆ ਰਹੀ ਹੈ। ਮਹਿੰਜੋਦੜੋ ਤੇ ਹੜੱਪਾ ਦੀ ਖੁਦਾਈ ਵਿਚੋਂ, ਕੁਝ ਮੂਰਤੀਆਂ ਇੱਕ ਦੇਵੀ ਮਾਤਾ ਦੀਆਂ ਵੀ ਲਭੀਆਂ ਹਨ। ਪੰਜਾਬ ਦੇ ਪਹਾੜੀ ਇਲਾਕੇ ਵਿਚ ਦੇਵੀ ਮਾਤਾ ਦੀ ਪੂਜਾ, ਮੈਦਾਨੀ ਇਲਾਕੇ ਦੇ ਮੁਕਾਬਲੇ ਵਿਚ ਜ਼ਿਆਦਾ ਪ੍ਰਚਲਤ ਹੈ। ਦੇਵੀ ਦਾ ਮੁਖ-ਅਸਥਾਨ ਜਵਾਲਾ ਮੁਖੀ ਹੈ, ਦੇਵੀ ਦੇ ਕੁਝ ਹੋਰ ਸਥਾਨ ਚਿੰਤਪੂਰਣੀ, ਨੈਨਾ ਤੇ ਮਨਸਾ ਵਿਚ ਹਨ ਤੇ ਇਨ੍ਹਾਂ ਸਥਾਨਾਂ ਕਰ ਕੇ ਦੇਵੀ ਦੇ ਵੀ ਇਹੋ ਨਾਮ ਪ੍ਰਚਲਤ ਹੋ ਗਏ ਹਨ। ਦੇਵੀ ਮਾਤਾ ਸ਼ਿਵ ਦੀ ਪਤਨੀ ਹੈ ਅਤੇ ਕਾਲੀ, ਦੁਰਗਾ, ਗੌਰੀ, ਪਾਰਬਤੀ, ਭਵਾਨੀ, ਕਾਲਕਾ ਆਦਿ ਇਸੇ ਦੇ ਕੁਝ ਹੋਰ ਪ੍ਰਸਿਧ ਨਾਉਂ ਹਨ। ਦੇਵੀ ਨਾਲ ਸੰਬੰਧਤ ਮੇਲੇ ਬਹੁਤੇ ਚੇਤਰ ਤੇ ਅਸੂ ਵਿਚ ਨੌਰਾਤਿਆਂ ਦੇ ਦਿਨੀ ਲੱਗਦੇ ਹਨ। ਨਿੱਕੇ ਨਿੱਕੇ ਮੇਲੇ ਤਾਂ ਕਈ ਥਾਈਂ ਜੁੜਦੇ ਹਨ, ਪਰ ਮਨੀਮਾਜਰਾ ਵਿਚ ਜੋ ਕਾਲਕਾ ਦੇ ਪੱਛਮ ਵਲ ਜ਼ਿਲ੍ਹਾ ਅੰਬਾਲਾ ਵਿਚ ਹੈ, ਹਰ ਸਾਲ ਦੇਵੀ ਦੇ ਦੋ ਭਰਵੇਂ ਮੇਲੇ ਲੱਗਦੇ ਹਨ। ਇਸੇ ਤਰ੍ਹਾਂ ਹੁਸ਼ਿਆਰਪੁਰ ਵਿਚ, ਚਿੰਤਪੂਰਣੀ ਵਿਖੇ ਸਾਲ ਵਿਚ ਤਿੰਨ ਵੱਡੇ ਮੇਲੇ ਭਰਦੇ ਹਨ।

ਕੁਝ ਲੋਕ ਰੋਗਾਂ ਨੂੰ ਦੇਵੀ ਮਾਤਾ ਦੀ ਕਰੋਪੀ ਸਮਝਦੇ ਹਨ। ਰੋਗ ਫੈਲਾਣ ਵਾਲੀਆਂ ਦੇਵੀਆਂ ਵਿਚੋਂ ਸੀਤਲਾ, ਮਸਾਣੀ ਤੇ ਬਸੰਤੀ ਆਦਿ ਨੂੰ, ਜੋ ਕਾਲੀ ਦੇਵੀ ਦਾ ਹੀ ਰੂਪ ਮੰਨੀਆਂ ਜਾਂਦੀਆਂ ਹਨ, ਪਤਿਆਇਆ ਜਾਂਦਾ ਹੈ। ਪੰਜਾਬ ਵਿਚ, ਸਭਨਾਂ ਤੋਂ ਵਧ ਸੀਤਲਾ ਦੇਵੀ ਪੂਜੀ ਜਾਂਦੀ ਹੈ, ਜਿਸ ਦੇ ਭਵਨ ਹਰ ਪਿੰਡ ਵਿਚ ਬਣੇ ਹੋਏ ਹਨ। ਸੀਤਲਾ ਦੇਵੀ ਦਾ ਇੱਕ ਮੰਦਰ ਗੁੜਗਾਵਾਂ ਦੇ ਨੇੜੇ ਦਨਥਾ ਵਿਚ ਹੈ, ਜਿਥੇ ਚੇਤਰ ਦੇ ਹਰ ਬੁੱਧਵਾਰ ਨੂੰ, ਮੇਲਾ ਜੁੜਦਾ ਹੈ।

ਗੁੜਗਾਵਾਂ ਵਿਚ ਵੀ ਸੀਤਲਾ ਦਾ ਇੱਕ ਵੱਡਾ ਮੰਦਰ ਹੈ, ਜਿਥੇ ਚੇਤਰ ਦੇ ਮਹੀਨੇ ਹਰ ਸੋਮਵਾਰ ਮੇਲਾ ਲੱਗਦਾ ਹੈ। ਜਿਸ ਵਿਚ ਪੰਜਾਬ ਤੇ ਯੂ.ਪੀ. ਤੋਂ ਲੋਕੀਂ ਸ਼ਾਮਲ ਹੁੰਦੇ ਹਨ। ਸੀਤਲਾ ਮਾਤਾ ਦਾ ਸਭ ਤੋਂ ਵੱਡਾ ਮੇਲਾ ਜਰਗ ਵਿਚ ਭਰਦਾ ਹੈ।

## ਜਰਗ ਦਾ ਮੇਲਾ

ਇਹ ਮੇਲਾ ਚੇਤਰ ਦੇ ਮਹੀਨੇ ਦੇ ਪਹਿਲੇ ਮੰਗਲਵਾਰ ਨੂੰ, ਜਰਗ ਪਿੰਡ ਵਿਚ ਸੀਤਲਾ ਦੇਵੀ ਨੂੰ ਪਤਿਆਉਣ ਲਈ ਲੱਗਦਾ ਹੈ। ਲੋਕਾਂ ਦਾ ਨਿਸਚਾ ਹੈ ਕਿ ਬੱਚਿਆਂ ਨੂੰ ਚੇਚਕ ਦੇ ਦਾਣੇ, ਸੀਤਲਾ ਦੇਵੀ ਦੇ ਪ੍ਰਵੇਸ਼ ਕਰਨ ਨਾਲ ਨਿਕਲਦੇ ਹਨ। ਦੇਵੀ ਹਰ ਬੱਚੇ ਵਿਚ ਇੱਕ ਵਾਰ ਜ਼ਰੂਰ ਪ੍ਰਵੇਸ਼ ਕਰਦੀ ਹੈ ਤੇ ਜਿਥੇ ਦੇਵੀ ਮਾਤਾ ਦਾ ਪੂਰਾ ਮਾਣ ਨਹੀਂ ਰੱਖਿਆ ਜਾਂਦਾ, ਉਥੇ ਬੱਚੇ ਨੂੰ ਜ਼ਿਆਦਾ ਕਸ਼ਟ ਝਲਣੇ ਪੈਂਦੇ ਹਨ ਅਤੇ ਚੇਚਕ ਦੇ ਦਾਣੇ ਮੋਟੇ ਤੇ ਡੂੰਘੇ ਨਿਕਲਦੇ ਹਨ। ਸੋ, ਸੀਤਲਾ ਦੇਵੀ ਨੂੰ ਖ਼ੁਸ਼ ਰੱਖਣ ਲਈ, ਕਈ ਰੱਖਾਂ ਤੇ ਉਪਾਅ ਕੀਤੇ ਜਾਂਦੇ ਹਨ। ਜਿਨ੍ਹਾਂ ਮਾਵਾਂ ਦੇ ਬੱਚੇ ਅਰੋਗ ਹੋ ਜਾਂਦੇ ਹਨ, ਉਹ ਉਚੇਚੇ ਤੌਰ ਉਤੇ ਜਰਗ ਦੇ ਮੇਲੇ ਤੇ ਸੁੱਖਣਾ ਦੇਣ ਆਉਂਦੀਆਂ ਹਨ।

ਜਰਗ ਦਾ ਮੇਲਾ ਇੱਕ ਟੋਭੇ ਦੁਆਲੇ ਲੱਗਦਾ ਹੈ। ਮਾਤਾ ਦੀ ਪੂਜਾ ਕਰਨ ਵਾਲੇ, ਟੋਭੇ ਵਿਚੋਂ ਮਿੱਟੀ ਕੱਢ ਕੱਢ ਕੇ, ਇੱਕ ਮਟੀਲਾ ਜਿਹਾ ਖੜਾ ਕਰ ਲੈਂਦੇ ਹਨ। ਇਸ ਮਟੀਲੇ ਨੂੰ ਮਾਤਾ ਦਾ ਰੂਪ ਮੰਨ ਕੇ ਪੂਜਿਆ ਜਾਂਦਾ ਤੇ ਭੇਟਾ ਚਾੜ੍ਹੀਆਂ ਜਾਂਦੀਆਂ ਹਨ।

ਇਸ ਮੇਲੇ ਵਿਚ, ਦੇਵੀ ਮਾਤਾ ਨੂੰ ਬਹਿੜੀਏ ਅਥਵਾ ਬਹੇ ਗੁਲਗੁਲੇ ਭੇਟ ਕੀਤੇ ਜਾਂਦੇ ਹਨ। ਇਸੇ ਤੋਂ, ਇਸ ਮੇਲੇ ਨੂੰ 'ਬਹਿੜੀਏ ਦਾ ਮੇਲਾ' ਵੀ ਕਿਹਾ ਜਾਣ ਲੱਗ ਪਿਆ ਹੈ, ਜਿਨ੍ਹਾਂ ਲੋਕਾਂ ਨੇ ਸੁੱਖਾਂ ਸੁੱਖੀਆਂ ਹੁੰਦੀਆਂ ਹਨ, ਉਹ ਮੇਲੇ ਤੋਂ ਪਹਿਲੀ ਸ਼ਾਮ ਨੂੰ, ਮਾਈ ਦੀ ਭੇਟਾ ਲਈ ਗੁਲਗੁਲੇ ਪਕਾ ਕੇ ਰੱਖ ਲੈਂਦੇ ਹਨ। ਅਗਲੇ ਦਿਨ ਮੇਲੇ ਵਿਚ ਸੀਤਲਾ ਦੇਵੀ ਦੀ ਪੂਜਾ ਕਰ ਕੇ, ਪਹਿਲਾਂ ਸੀਤਲਾ ਦੇਵੀ ਦੇ ਵਾਹਣ, ਖੋਤੇ ਨੂੰ, ਗੁਲਗੁਲੇ ਖਵਾਏ ਜਾਂਦੇ ਹਨ ਤੇ ਫ਼ਿਰ ਕੁਝ ਵੰਡੇ ਤੇ ਕੁਝ ਆਪ ਖਾਦੇ ਜਾਂਦੇ ਹਨ।

ਇਸ ਮੇਲੇ ਵਿਚ ਖੋਤਿਆਂ ਦੀ ਬੜੀ ਕਦਰ ਕੀਤੀ ਜਾਂਦੀ ਹੈ। ਲੋਕੀ ਇਨ੍ਹਾਂ ਨੂੰ ਸੀਤਲਾ ਮਾਈ ਦਾ ਵਾਹਣ ਹੋਣ ਕਰ ਕੇ ਪੂਜਦੇ ਅਤੇ ਗੁਲਗੁਲੇ ਤੇ ਛੋਲੇ ਆਦਿ ਭੇਟ ਕਰਦੇ ਹਨ। ਘੁਮਿਆਰ ਆਪੋ ਆਪਣੇ ਖੋਤਿਆਂ ਨੂੰ, ਉਚੇਚੇ ਤੌਰ 'ਤੇ ਸਜਾ ਸ਼ਿੰਗਾਰ ਕੇ ਲਿਆਉਂਦੇ ਹਨ। ਕਈਆਂ ਨੇ ਖੋਤਿਆਂ ਉੱਪਰ ਘੋਗਿਆਂ, ਕੌਡੀਆਂ ਮੋਤੀਆਂ ਨਾਲ ਜੜੀਆਂ ਵੰਨ-ਸਵੰਨੀਆਂ ਝੁੱਲਾਂ ਪਾਈਆਂ ਹੁੰਦੀਆਂ ਹਨ।

ਪੰਜਾਬੀ ਵਿਚ ਜਰਗ ਦੇ ਮੇਲੇ ਬਾਰੇ ਇੱਕ ਬੋਲੀ ਵੀ ਪ੍ਰਚਲਤ ਹੈ :

ਚਲ ਚਲੀਏ ਜਗਰ ਦੇ ਮੇਲੇ
ਮੁੰਡਾ ਤੇਰਾ ਮੈਂ ਚੁਕ ਲਊਂ

ਪੰਜਾਬੀਆਂ ਦੇ ਦਿਲਾਂ ਵਿਚ, ਪੀਰਾਂ ਫ਼ਕੀਰਾਂ ਲਈ, ਅਥਾਹ ਸ਼ਰਧਾ ਭਰੀ ਪਈ ਹੈ। ਕਹਿੰਦੇ ਹਨ, ਪੀਰਾਂ ਫ਼ਕੀਰਾਂ ਵਿਚ ਇੱਕ ਕਣੀ ਹੁੰਦੀ ਹੈ, ਜਿਸ ਦਾ ਕੁਝ ਅੰਸ਼ ਉਨ੍ਹਾਂ ਵਿਚ ਸ਼ਰਧਾ ਰੱਖਣ ਵਾਲੇ ਮੁਰੀਦਾਂ ਵਿਚ ਰਚ ਜਾਂਦਾ ਹੈ ਤੇ ਸਹਿਜ ਭਾਵ ਵਿਚ ਹੀ ਉਨ੍ਹਾਂ ਦੇ ਸਭ ਸੰਕਟ ਦੂਰ ਹੋ ਜਾਂਦੇ ਹਨ। ਖ਼ਾਨਗਾਹਾਂ, ਹੁਜਰਿਆਂ ਤੇ ਤੱਕੀਆਂ ਉਤੇ ਲੱਗਦੇ

ਮੇਲੇ ਇਸੇ ਸ਼ਰਧਾ ਦੇ ਬੋਧਕ ਹਨ। ਖ਼ਾਨਗਾਹਾਂ ਪੀਰਾਂ ਦੀਆਂ ਕਬਰਾਂ ਹੁੰਦੀਆਂ ਹਨ, ਜਿਨ੍ਹਾਂ ਦੇ ਆਲੇ ਦੁਆਲੇ ਦਰੱਖ਼ਤਾਂ ਦੀਆਂ ਝੰਗੀਆਂ ਬਣੀਆਂ ਹੁੰਦੀਆਂ ਹਨ। ਸ਼ਰਧਾਲੂ ਇਥੋਂ ਲੰਘਦੇ ਹੋਏ ਕੋਈ ਗੀਟਾ ਜਾਂ ਪੱਥਰ ਕਬਰ ਉੱਪਰ ਰੱਖ ਜਾਂਦੇ ਹਨ। ਜਦੋਂ ਕਿਸੇ ਦੀ ਕੋਈ ਮੰਨਤ ਪੂਰੀ ਹੋ ਜਾਂਦੀ ਹੈ ਤਾਂ ਉਹ ਖ਼ਾਨਗਾਹ ਦੇ ਰੁਖਾਂ ਨਾਲ ਕੋਈ ਲੀਰ ਬੰਨ੍ਹ ਜਾਂਦਾ ਤੇ ਦੀਵਾ ਬਾਲ ਜਾਂਦਾ ਹੈ। ਨਿਰਸੰਤਾਨ ਦੇ ਘਰ ਔਲਾਦ ਹੋ ਜਾਵੇ, ਤਾਂ ਉਹ ਪੰਘੂੜਾ ਜਾਂ ਗਡੀਹਰਾ ਤੇ ਜੇ ਕਿਸੇ ਦਾ ਰੋਗੀ ਪਸ਼ੂ ਨਰੋਆ ਹੋ ਜਾਵੇ, ਤਾਂ ਉਹ ਉਸ ਪਸ਼ੂ ਦਾ ਖਿਡੌਣਾ, ਦਰੱਖ਼ਤ ਦੀ ਟਹਿਣੀ ਨਾਲ ਬੰਨ੍ਹ ਜਾਂਦਾ ਹੈ। ਖ਼ਾਨਗਾਹਾਂ ਦੀ ਮਿੱਟੀ ਸਭ ਰੋਗਾਂ ਦੀ ਦਵਾ ਮੰਨੀ ਜਾਂਦੀ ਹੈ, ਦੰਦ ਜਾਂ ਸਿਰ ਪੀੜ ਲਈ ਸ਼ਰਧਾਲੂ ਖ਼ਾਨਗਾਹਾਂ ਦੇ ਮੁਜਾਵਰਾਂ ਤੋਂ ਫੂਕਾਂ ਮਰਵਾਉਂਦੇ ਹਨ।

ਖ਼ਾਨਗਾਹਾਂ, ਹੁਜਰਿਆਂ ਤੇ ਤਕੀਆਂ ਉਤੇ ਲੱਗਦੇ ਮੇਲੇ ਸੁਭਾਅ ਵਿਚ ਭਾਵੇ ਧਾਰਮਕ ਹਨ ਤੇ ਪੀਰਾਂ ਪ੍ਰਤੀ ਆਦਰ ਭਾਵ ਤੇ ਸ਼ਰਧਾ ਪ੍ਰਗਟਾਣ ਲਈ, ਉਨ੍ਹਾਂ ਦੇ ਮੁਰੀਦਾਂ ਤੇ ਸੇਵਕਾਂ ਵਲੋਂ ਸ਼ੁਰੂ ਕੀਤੇ ਗਏ, ਪਰ ਸਮੇਂ ਦੇ ਗੇੜ ਨਾਲ ਇਹ ਸਾਂਝੇ ਮੇਲਿਆਂ ਦਾ ਰੂਪ ਧਾਰਣ ਕਰ ਗਏ ਅਤੇ ਇਨ੍ਹਾਂ ਵਿਚ ਸਭ ਧਰਮਾਂ ਦੇ ਲੋਕ ਬਿਨਾਂ ਪੱਖਪਾਤ ਦੇ ਸ਼ਾਮਲ ਹੋਣ ਲੱਗੇ। ਇਹ ਮੇਲੇ ਪੰਜਾਬੀਆਂ ਦੇ ਸਾਂਝੇ ਸਭਿਆਚਾਰ ਤੇ ਭਾਵੁਕ ਏਕਤਾ ਦਾ ਹੁੰਗਾਰਾ ਭਰਦੇ ਹਨ। ਅਜਿਹੇ ਬਹੁਤੇ ਮੇਲੇ ਸੂਫ਼ੀ ਫ਼ਕੀਰਾਂ ਨਾਲ ਸੰਬੰਧਿਤ ਹਨ, ਜਿਨ੍ਹਾਂ ਵਿਚ ਹਿੰਦੂ ਸਿੱਖ ਵੀ ਸ਼ਰਧਾ ਰੱਖਦੇ ਆਏ ਹਨ।

ਪੋਠੋਹਾਰ ਵਿਚ ਬਰੀ ਆਮਾਮ ਦਾ ਮੇਲਾ ਸਭ ਤੋਂ ਵਧ ਪ੍ਰਸਿੱਧ ਹੈ, ਜਿਸ ਵਿਚ ਦੂਰੋਂ ਦੂਰੋਂ ਕਵਾਲ ਅਤੇ ਗਾਉਣ ਤੇ ਨੱਚਣ ਵਾਲੀਆਂ ਤਵਾਇਫ਼ਾਂ ਸ਼ਾਮਲ ਹੁੰਦੀਆਂ ਹਨ। ਪਾਕਪਟਨ ਵਿਚ ਬਾਬਾ ਫ਼ਰੀਦ ਸ਼ਕਰਗੰਜ ਦੀ ਖ਼ਾਨਗਾਹ ਉਤੇ ਹਰ ਸਾਲ ਇੱਕ ਭਾਰੀ ਮੇਲਾ ਲੱਗਦਾ ਹੈ। ਲਾਹੌਰ ਵਿਚ ਸ਼ਾਹ ਕਾਕੂ, ਜਾਲੰਧਰ ਵਿਚ ਸ਼ਾਹ ਬਹਿਲੋਲ, ਫ਼ਿਰੋਜ਼ਪੁਰ ਵਿਚ ਪੀਰ ਬਲਾਵਲ ਸ਼ਾਹ, ਪਾਨੀਪਤ ਵਿਚ ਸ਼ਾਹ ਵਿਲਾਇਤ, ਕਰਨਾਲ ਵਿਚ ਬੁੱਢੇ ਖੇੜਾ ਵਿਖੇ, ਬੂ-ਅਲੀ ਕਲੰਦਰ ਚਿਸ਼ਤੀ ਆਦਿ ਦੀਆਂ ਮਜ਼ਾਰਾਂ ਉਤੇ ਮੇਲੇ ਲੱਗਦੇ ਹਨ। ਇਨ੍ਹਾਂ ਸਭਨਾਂ ਵਿਚੋਂ ਜਗਰਾਵਾਂ ਦੀ ਰੌਸ਼ਨੀ ਖ਼ਾਸ ਮਹੱਤਤਾ ਰੱਖਦੀ ਹੈ। ਇਸ ਲਈ ਇਸ ਮੇਲੇ ਦਾ ਵਰਨਣ ਵਿਸਥਾਰ ਪੂਰਵਕ ਕਰਨਾ ਜ਼ਰੂਰੀ ਹੈ।

## ਜਗਰਾਵਾਂ ਦੀ ਰੌਸ਼ਨੀ

ਰੋਸ਼ਨੀ ਦਾ ਮੇਲਾ, ਜਗਰਾਵਾਂ ਵਿਚ, ਪ੍ਰਸਿੱਧ ਸੂਫ਼ੀ ਫ਼ਕੀਰ ਅਬਦੁੱਲ ਕਾਦਰ ਜਿਲਾਨੀ ਦੀ ਕਬਰ ਉਤੇ ਹਰ ਸਾਲ 14, 15 ਤੇ 16 ਫੱਗਣ ਨੂੰ ਲੱਗਦਾ ਹੈ। ਭਾਵੇਂ ਇਹ ਮੇਲਾ ਮੁਸਲਮਾਨੀ ਮੁੱਢ ਦਾ ਹੈ, ਪਰ ਇਲਾਕੇ ਦੇ ਹਿੰਦੂ ਸਿੱਖ ਵੀ ਇਸ ਮੇਲੇ ਵਿਚ ਹੁੰਮ ਹੁੰਮਾ ਕੇ ਸ਼ਾਮਲ ਹੁੰਦੇ ਹਨ। ਦੇਸ਼ ਦੀ ਵੰਡ ਪਿੱਛੋਂ, ਮੁਸਲਮਾਨਾਂ ਦੇ ਪੰਜਾਬ ਵਿਚੋਂ ਹਿਜ਼ਰਤ ਕਰ ਜਾਣ ਮਗਰੋਂ ਵੀ, ਇਹ ਮੇਲਾ, ਪਹਿਲਾਂ ਵਾਂਗ ਹੀ, ਉਸੇ ਜੋਸ਼ ਤੇ ਉਮੰਗ ਨਾਲ ਲਗਾਤਾਰ ਲੱਗ ਰਿਹਾ ਹੈ। ਇਸ ਮੇਲੇ ਦਾ ਨਾਉਂ 'ਰੋਸ਼ਨੀ' ਇਸ ਲਈ ਪਿਆ ਕਿ ਮੇਲੇ ਦੇ ਦਿਨੀ ਪੀਰ ਦੀ ਕਬਰ ਉਤੇ ਅਨੇਕਾਂ ਚਿਰਾਗ਼ ਬਾਲੇ ਜਾਂਦੇ ਹਨ, ਜਿਨ੍ਹਾਂ ਦੀ ਰੋਸ਼ਨੀ ਕਾਫ਼ੀ ਦੂਰੋਂ ਵਿਖਾਈ ਦੇਂਦੀ ਤੇ ਅਲੌਕਿਕ ਦ੍ਰਿਸ਼ ਪੇਸ਼ ਕਰਦੀ ਹੈ। ਇਸ ਮੇਲੇ ਦਾ ਆਪਣਾ ਜਲੌ ਹੈ।

ਲੋਕਾਂ ਦੀ ਪੀਰ ਵਿਚ ਬੜੀ ਸ਼ਰਧਾ ਹੈ। ਕਹਿੰਦੇ ਹਨ, ਜਿਹੜੀਆਂ ਵੀ ਸੁੱਖਣਾਂ ਪੀਰ

ਦੀ ਖ਼ਾਨਗਾਹ ਉਤੇ ਸੁਖੀਆਂ ਜਾਂਦੀਆਂ ਹਨ, ਉਹ ਪੀਰ ਦੀ ਅਜ਼ਮਤ ਨਾਲ ਜ਼ਰੂਰ ਪੂਰੀਆਂ ਹੋ ਜਾਂਦੀਆਂ ਹਨ। ਸ਼ਰਧਾਲੂ ਕਬਰ ਉਤੇ ਚਿਰਾਗ ਜਲਾਂਦੇ, ਨਿਆਜ਼ਾਂ ਚਾੜ੍ਹਦੇ ਤੇ ਪੀਰ ਦੇ ਜਸ ਵਿਚ ਗੀਤ ਗਾਂਦੇ ਹਨ :

ਪੀਰਾਂ ਵਿਚ ਪੀਰ ਸੁਣੀਂਦਾ ਵੱਡਾ ਪੀਰ ਇਲਾਹੀ।
ਜਿਸ ਦੀ ਅਜ਼ਮਤ ਦੋਹੀਂ ਜਹਾਨੀਂ, ਸੂਰਜ ਵਾਂਗ ਰੁਸ਼ਨਾਈ।

ਇਹ ਮੇਲਾ ਸੁਭਾਅ ਵਿਚ ਲੌਕਿਕ ਹੈ। ਜੋ ਲੋਕ ਮੇਲੇ ਵਿਚ ਸ਼ਾਮਲ ਹੁੰਦੇ ਹਨ, ਉਨ੍ਹਾਂ ਵਿਚੋਂ ਕੋਈ ਵਿਰਲਾ ਹੀ ਪੀਰ ਅਬਦੁੱਲ ਕਾਦਰ ਜਿਲਾਨੀ ਬਾਰੇ ਜਾਣਦਾ ਹੈ। ਮੇਲੇ ਵਿਚ ਗਭਰੂਆਂ ਦੀਆਂ ਟੋਲੀਆਂ ਬੋਲੀਆਂ ਪਾਉਂਦੀਆਂ, ਬੱਕਰੇ ਬੁਲਾਂਦੀਆਂ ਤੇ ਨੱਚਦੀਆਂ ਟੱਪਦੀਆਂ ਵਿਖਾਈ ਦਿੰਦੀਆਂ ਹਨ। ਤੂੰਬੇ ਤੇ ਇਕਤਾਰੇ ਦੀਆਂ ਮਧੁਰ ਧੁਨੀਆਂ ਵਾਤਾਵਰਣ ਵਿਚ ਸੰਗੀਤ ਘੋਲੀ ਰੱਖਦੀਆਂ ਹਨ। ਰੋਸ਼ਨੀ ਦੇ ਮੇਲੇ ਦਾ ਜ਼ਿਕਰ ਲੋਕ-ਗੀਤਾਂ ਵਿਚ ਵੀ ਆਉਂਦਾ ਹੈ :

ਆਰੀ, ਆਰੀ, ਆਰੀ,
ਵਿਚ ਜਗਰਾਵਾਂ ਦੇ ਬਈ ਲੱਗਦੀ ਰੋਸ਼ਨੀ ਭਾਰੀ।
ਦੂਰ ਦੂਰ ਤੋਂ ਗਭਰੂ ਆਉਂਦੇ, ਘੋੜੇ ਊਠ ਸ਼ਿੰਗਾਰੀ।
ਲੰਮੇ ਚਾਦਰੇ ਕੁੰਢੀਆਂ ਮੁੱਛਾਂ, ਮੋਢੇ ਡਾਂਗ ਉਲਾਰੀ।
ਹੱਸਦੇ ਹੱਸਦੇ ਇਹ ਲੜ ਪੈਂਦੇ, ਚਲਦੀ ਖ਼ੂਬ ਕਟਾਰੀ।
ਜ਼ੋਰ ਜਵਾਨੀ ਦੇ, ਕਰਦੇ ਬੜੇ ਖ਼ਵਾਰੀ।

## ਹੈਦਰ ਸ਼ੇਖ ਦਾ ਮੇਲਾ

ਮਲੇਰ ਕੋਟਲੇ ਵਿਚ, ਹੈਦਰ ਸ਼ੇਖ਼ ਦੇ ਮਕਬਰੇ ਉਤੇ ਨਿਮਾਣੀ ਇੱਕਾਦਸ਼ੀ ਨੂੰ, ਇੱਕ ਭਾਰੀ ਮੇਲਾ ਲੱਗਦਾ ਹੈ, ਜਿਸ ਵਿਚ ਆਸ ਪਾਸ ਦੇ ਇਲਾਕੇ ਦੇ ਲੋਕ ਵਹੀਰਾਂ ਘਤ ਕੇ ਆਉਂਦੇ ਹਨ। ਇਸ ਇਲਾਕੇ ਵਿਚ ਪੀਰ ਹੈਦਰ ਸ਼ੇਖ਼ ਦੀ ਬੜੀ ਮਾਨਤਾ ਹੈ। ਜਿਨ੍ਹਾਂ ਲੋਕਾਂ ਦੀਆਂ ਸੁੱਖਾਂ ਪੂਰੀਆਂ ਹੋ ਜਾਂਦੀਆਂ ਹਨ, ਉਹ ਇਥੇ ਆ ਕੇ, ਕਾਲਾ ਬੱਕਰਾ ਜਾਂ ਕੁੱਕੜ, ਜਾਂ ਫ਼ਿਰ ਰੋਟ ਪਕਾ ਕੇ ਭੇਟਾ ਕਰਦੇ ਹਨ। ਨਿਰਸੰਤਾਨ ਇਸਤਰੀਆਂ ਔਲਾਦ ਦੀ ਆਸ ਨਾਲ ਹਰ ਇੱਕਾਦਸ਼ੀ ਨੂੰ ਇਥੇ ਨਿਆਜ਼ਾਂ ਤੇ ਚੜ੍ਹਾਵੇ ਚਾੜ੍ਹਦੀਆਂ ਹਨ। ਜਿਨ੍ਹਾਂ ਲੋਕਾਂ ਨੂੰ ਪਕੜ ਜਾਂ ਛਾਇਆ ਹੁੰਦੀ ਹੈ, ਉਹ ਵੀ ਇੱਕਾਦਸ਼ੀ ਨੂੰ ਇਥੇ ਆ ਕੇ, ਹੈਦਰ ਸ਼ੇਖ਼ ਦਾ ਰੋਟ ਪਕਾਉਂਦੇ ਤੇ ਗ਼ਰੀਬਾਂ ਵਿਚ ਵੰਡਦੇ ਹਨ। ਲੋਕਾਂ ਦਾ ਨਿਸਚਾ ਹੈ ਕਿ ਰੋਟ ਵੰਡਣ ਨਾਲ ਰੋਗੀ ਨਵੇਂ ਨਰੋਏ ਹੋ ਜਾਂਦੇ ਹਨ। ਇਸ ਮੇਲੇ ਵਿਚ ਭਰਵੀਂ ਰੌਣਕ ਹੁੰਦੀ ਹੈ। ਤੇ ਇਹ ਮੇਲਾ ਚਾਰ ਦਿਨ ਰਹਿੰਦਾ ਹੈ।

ਪੱਛਮੀ ਪੰਜਾਬ ਵਿਚ ਮਿੰਟਗੁਮਰੀ ਵਿਚ ਹੁਜਰਾ ਸ਼ਾਹ ਮੋਹਕਮ ਵਿਚ ਇੱਕ ਮੇਲਾ ਜੁੜਦਾ ਹੈ। ਇਸ ਹੁਜਰੇ ਬਾਰੇ ਇੱਕ ਲੋਕ-ਗੀਤ ਪੰਜਾਬ ਵਿਚ ਬੜਾ ਪ੍ਰਸਿੱਧ ਹੈ :

ਹੁਜਰੇ ਸ਼ਾਹ ਮੁਹਕੀਮ ਦੇ, ਇੱਕ ਜੱਟੀ ਅਰਜ਼ ਕਰੇ;
ਬਕਰਾ ਦੇਨੀ ਆਂ ਸ਼ਾਹ ਜੀ, ਜੇ ਸਿਰ ਦਾ ਸਾਈਂ ਮਰੇ।
ਪੰਜ ਸੱਤ ਮਰਨ ਗਵਾਂਢਣਾਂ, ਬਾਕੀਆਂ ਨੂੰ ਤਾਪ ਚੜ੍ਹੇ।
ਕੁੱਤੀ ਮਰੇ ਫ਼ਕੀਰ ਦੀ, ਜੋ ਚਊਂ ਚਊਂ ਨਿੱਤ ਕਰੇ।
ਗਲੀਆਂ ਹੋਵਣ ਮੋਕਲੀਆਂ, ਵਿਚ ਮਿਰਜ਼ਾ ਯਾਰ ਫਿਰੇ।

ਕੁਝ ਮੇਲੇ ਸੁਲਤਾਨੀਆਂ ਦੇ ਹਨ, ਜੋ ਸਖੀ ਸਰਵਰ ਦੇ ਪੈਰੋਕਾਰ ਹਨ। ਇਹ ਪੀਰ, ਜੋ 'ਲੱਖ ਦਾਤਾ' ਤੇ 'ਲਾਲਾਂ ਵਾਲਾ' ਦੇ ਨਾਂ ਨਾਲ ਵੀ ਪ੍ਰਸਿੱਧ ਹੈ, ਦਸਵੀਂ ਸਦੀ ਵਿਚ ਹੋਇਆ ਮੰਨਿਆ ਜਾਂਦਾ ਹੈ। ਇਸ ਦੇ ਸਮੇਂ ਅਤੇ ਜੀਵਨ ਬਾਰੇ ਨਿਸਚੇ ਨਾਲ ਕੁਝ ਨਹੀਂ ਕਿਹਾ ਜਾ ਸਕਦਾ। ਸਖੀ ਸਰਵਰ ਦੀ ਕਬਰ 'ਨਿਗਾਹਾ' ਡੇਰਾ ਗਾਜ਼ੀ ਖ਼ਾਨ ਵਿਚ ਇੱਕ ਪਹਾੜੀ ਨਦੀ ਦੇ ਕੰਢੇ ਹੈ, ਜਿਥੇ ਹਰ ਸਾਲ ਭਾਰੀ ਮੇਲਾ ਜੁੜਦਾ ਹੈ। ਇਸੇ ਸਥਾਨ ਦੇ ਸੰਬੰਧ ਵਿਚ ਸਖੀ ਸਰਵਰ ਨੂੰ 'ਨਿਗਾਹੇ ਵਾਲਾ ਪਰ' ਵੀ ਕਹਿੰਦੇ ਹਨ। ਸਖੀ ਸਰਵਰ ਨਾਲ ਸੰਬੰਧਿਤ ਇੱਕ ਮੇਲਾ ਧੌਕਲ (ਵਜ਼ੀਰਾਬਾਦ) ਵਿਚ ਵੀ ਲੱਗਦਾ ਹੈ, ਜੋ ਹਾੜ ਦੇ ਸਾਰੇ ਮਹੀਨੇ ਰਹਿੰਦਾ ਹੈ। ਇਸ ਮੇਲੇ ਵਿਚ ਸ਼ਾਮਲ ਹੋਣ ਲਈ ਸੁਲਤਾਨੀ ਦੂਰੋਂ ਦੂਰੋਂ 'ਸੰਗਾਂ' ਵਿਚ ਚੌਕੀਆਂ ਭਰਦੇ ਆਉਂਦੇ ਹਨ। ਇਸ ਅਸਥਾਨ ਬਾਰੇ ਇਕ ਸਾਖੀ ਸੁਲਤਾਨੀਆਂ ਵਿਚ ਪ੍ਰਚਲਤ ਹੈ। ਇੱਕ ਵਾਰ ਸਖੀ ਸਰਵਰ ਧੌਕਲ ਵਿਚੋਂ ਲੰਘ ਰਹੇ ਸਨ, ਉਨ੍ਹਾਂ ਨੂੰ ਸਖ਼ਤ ਪਿਆਸ ਲੱਗੀ ਤੇ ਉਨ੍ਹਾਂ ਨੇ ਆਪਣਾ ਡੰਡਾ ਧਰਤੀ ਵਿਚ ਖੋਭ ਦਿੱਤਾ, ਜਿਥੋਂ ਨਿਰਮਲ ਪਾਣੀ ਦੀ ਇੱਕ ਧਾਰਾ ਫੁੱਟ ਨਿਕਲੀ, ਜੋ ਹੁਣ ਤਕ ਵਗ ਰਹੀ ਹੈ। ਇਹ ਪਾਣੀ ਬੜਾ ਨਰੋਆ ਦੱਸਿਆ ਜਾਂਦਾ ਹੈ ਤੇ ਇਸ ਦੇ ਛੱਟੇ ਮਾਰਨ ਨਾਲ ਕੋਹੜੀਆਂ ਦੇ ਕੋਹੜ ਦੂਰ ਹੋ ਜਾਂਦੇ ਹਨ।

ਲਾਹੌਰ ਵਿਚ, ਅਨਾਰਕਲੀ ਦੇ ਲਾਗੇ, ਫੱਗਣ ਦੇ ਚਾਨਣ ਪੱਖ ਦੇ ਪਹਿਲੇ ਸੋਮਵਾਰ ਨੂੰ, ਇੱਕ ਭਾਰੀ ਮੇਲਾ ਸਖੀ ਸਰਵਰ ਦੀ ਖ਼ਾਨਗਾਹ ਉਤੇ ਲੱਗਦਾ ਹੈ, ਜਿਸ ਨੂੰ 'ਕਦਮਾਂ ਦਾ ਮੇਲਾ' ਕਹਿੰਦੇ ਹਨ। ਇਸ ਮੇਲੇ ਦੀ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਖ਼ਾਨਗਾਹ ਦੇ ਮੁਜਾਵਰ, ਛੋਟੇ ਬੱਚਿਆਂ ਨੂੰ ਬਾਹਵਾਂ ਵਿਚ ਚੁੱਕ ਕੇ, ਢੋਲ ਦੇ ਤਾਲ ਉਤੇ ਨਾਚ ਨੱਚਦੇ ਹਨ। ਥੋੜ੍ਹੀ ਦੇਰ ਪਿੱਛੋਂ ਬੱਚਿਆਂ ਦੀਆਂ ਮਾਵਾਂ, ਮੁਜਾਵਰਾਂ ਨੂੰ ਕੁਝ ਪੈਸੇ ਦੇ ਕੇ, ਆਪੋ ਆਪਣਾ ਬੱਚਾ ਵਾਪਸ ਲੈ ਲੈਂਦੀਆਂ ਹਨ, ਜਿਸ ਦਾ ਭਾਵ ਹੈ ਕਿ ਬੱਚੇ ਨੂੰ ਸਖੀ ਸਰਵਰ ਦੀ ਭੇਟ ਚਾੜ੍ਹ ਕੇ ਉਨ੍ਹਾਂ ਨੇ ਮੁੜ ਖ਼ਰੀਦਿਆ ਹੈ। ਲੋਕਾਂ ਦਾ ਨਿਸਚਾ ਹੈ ਕਿ ਇਸ ਤਰ੍ਹਾਂ ਕਰਨ ਨਾਲ ਬੱਚੇ ਉਤੇ ਸਖੀ ਸਰਵਰ ਦੀ ਮਿਹਰ ਹੋ ਜਾਂਦੀ ਹੈ।

ਮਲੇਰ ਕੋਟਲੇ ਵਿਚ ਪੋਹ ਦੇ ਪਹਿਲੇ ਵੀਰਵਾਰ, ਸਖੀ ਸਰਵਰ ਦਾ ਇੱਕ ਹੋਰ ਮੇਲਾ ਲੱਗਦਾ ਹੈ, ਜਿਸ ਨੂੰ 'ਨਿਗਾਹਾ ਮੇਲਾ' ਕਹਿੰਦੇ ਹਨ। ਇਸ ਮੇਲੇ ਵਿਚ ਭਰਾਈ ਦੀਵਾ ਬਾਲਦੇ ਹਨ ਅਤੇ ਹਿੰਦੂ ਮੁਸਲਮਾਨ ਰੋਟ ਤੇ ਕਣਕ ਦੇ ਚੜ੍ਹਾਵੇ ਚਾੜ੍ਹਦੇ ਹਨ। ਮੋਗੇ ਵਿਚ ਵੀ ਸਖੀ ਸਰਵਰ ਦਾ ਇੱਕ ਸਥਾਨ ਹੈ, ਜਿਸ ਨੂੰ 'ਨਿਗਾਹਾ ਪੀਰ' ਕਹਿੰਦੇ ਹਨ। ਇਸ ਦੀ ਨੀਂਹ 1812 ਈਸਵੀ ਵਿਚ ਰੱਖੀ ਗਈ ਤੇ ਉਦੋਂ ਤੋਂ ਇਥੇ ਚੇਤਰ ਤੇ ਅਸੂ ਦੇ ਮਹੀਨੇ, ਹਰ ਵੀਰਵਾਰ ਨੂੰ, ਮੇਲਾ ਲੱਗਦਾ ਹੈ। ਜਿਨ੍ਹਾਂ ਸ਼ਰਧਾਲੂਆਂ ਦੀਆਂ ਮੰਨਤਾਂ ਪੂਰੀਆਂ ਹੁੰਦੀਆਂ ਹਨ, ਉਹ ਚੂਰੀ ਪ੍ਰਸ਼ਾਦਿ ਵੰਡਦੇ ਹਨ। ਲੁਧਿਆਣੇ ਵਿਚ, ਭਾਡਲਾ ਪਿੰਡ ਵਿਖੇ, ਸਖੀ ਸਰਵਰ ਦੀ ਖ਼ਾਨਗਾਹ ਉਤੇ ਜੇਠ ਦੇ ਚਾਨਣ ਪੱਖ ਦੇ ਪਹਿਲੇ ਵੀਰਵਾਰ ਨੂੰ ਇੱਕ ਮੇਲਾ ਲੱਗਦਾ ਹੈ, ਜਿਸ ਵਿਚ ਸੁਲਤਾਨੀ ਵੱਡੇ ਰੋਟ ਪਕਾ ਕੇ ਖ਼ਾਨਗਾਹ ਉਤੇ ਚੜ੍ਹਾਵੇ ਚਾੜ੍ਹਦੇ ਤੇ ਗ਼ਰੀਬਾਂ ਵਿਚ ਵੰਡਦੇ ਹਨ।

ਪੰਜਾਬ ਗੁਰੂਆਂ ਦੀ ਇਲਾਹੀ ਧਰਤੀ ਹੈ। ਪ੍ਰੋ: ਪੂਰਨ ਸਿੰਘ ਅਨੁਸਾਰ ਪੰਜਾਬ ਜੀਊਂਦਾ ਹੀ ਗੁਰਾਂ ਦੇ ਨਾਂ ਉਤੇ ਹੈ। ਗੁਰੂ ਸਾਹਿਬਾਨ ਨੇ ਪੰਜਾਬ ਦੀ ਧਰਤੀ ਵਿਚ ਜੀਵਨ-ਬਿਜਲੀਆਂ ਦੇ ਅਸਗਾਹ ਦਰਿਆ ਵਗਾ ਦਿੱਤੇ ਤੇ ਉਨ੍ਹਾਂ ਸਦਕਾ ਇਥੋਂ ਦੇ ਕਣ ਕਣ ਵਿਚ ਜ਼ਿੰਦਗੀ

ਧੜਕ ਉਠੀ। ਪੰਜਾਬ ਦੀ ਚੱਪਾ ਚੱਪਾ ਧਰਤੀ ਗੁਰੂਆਂ ਦੇ ਜੀਵਨ ਦੇ ਕਿੱਸੇ ਪ੍ਰਸੰਗ ਨੂੰ, ਹਿੱਕ ਵਿਚ ਸਮਾਈ ਬੈਠੀ ਹੈ। ਗੁਰੂਆਂ ਦੇ ਪਾਵਨ ਸਥਾਨਾਂ ਉਤੇ ਖ਼ਾਸ ਖ਼ਾਸ ਤਿੱਥਾਂ ਨੂੰ ਮੇਲੇ ਲੱਗਦੇ ਰਹਿੰਦੇ ਹਨ। ਪੱਛਮੀ ਪੰਜਾਬ ਵਿਚ ਹਰ ਪੂਰਨਮਾਸ਼ੀ ਨੂੰ ਪੰਜੇ ਸਾਹਿਬ ਵਿਚ ਅਤੇ ਕੱਤਕ ਦੀ ਪੂਰਨਮਾਸ਼ੀ ਨੂੰ ਨਨਕਾਣਾ ਸਾਹਿਬ ਵਿਚ ਭਾਰੀ ਮੇਲਾ ਲੱਗਿਆ ਕਰਦਾ ਸੀ। ਲਾਹੌਰ ਵਿਚ ਗੁਰੂ ਅਰਜਨ ਦੇਵ ਦੇ ਸ਼ਹੀਦੀ ਦਿਵਸ ਉਤੇ ਡੇਹਰਾ ਸਾਹਿਬ ਵਿਚ 'ਜੋੜ ਮੇਲ' ਦਾ ਮੇਲਾ ਲੱਗਿਆ ਕਰਦਾ ਸੀ। ਭਾਰਤੀ ਪੰਜਾਬ ਵਿਚ ਮੁਕਤਸਰ, ਤਰਨ ਤਾਰਨ, ਡੇਰਾ ਬਾਬਾ ਨਾਨਕ ਤੇ ਗੁਰਦਾਸਪੁਰ ਆਦਿ ਥਾਵਾਂ ਉਤੇ, ਗੁਰੂ ਸਾਹਿਬਾਂ ਦੀ ਸਿਮਰਤੀ ਵਿਚ ਮੇਲੇ ਲੱਗਦੇ ਹਨ, ਜਿਨ੍ਹਾਂ ਵਿਚੋਂ ਦੋ ਤਿੰਨ ਖ਼ਾਸ ਪ੍ਰਸਿੱਧ ਮੇਲਿਆਂ ਦਾ ਵਰਨਣ ਕਰਨਾ ਇਥੇ ਜ਼ਰੂਰੀ ਹੈ:

## ਮੁਕਤਸਰ ਦਾ ਮੇਲਾ

ਇਹ ਪ੍ਰਸਿੱਧ ਮੇਲਾ, ਮਾਘੀ ਵਾਲੇ ਦਿਨ, ਮੁਕਤਸਰ ਵਿਚ ਲੱਗਦਾ ਹੈ। ਮੁਕਤਸਰ ਵਿਚ ਸਿੱਖਾਂ ਦੇ ਕਈ ਪਵਿੱਤਰ ਗੁਰਧਾਮ ਹਨ। ਇਥੇ ਹੀ ਮੁਕਤਸਰ ਨਾਉਂ ਦਾ ਇੱਕ ਵੱਡਾ ਸਰੋਵਰ ਹੈ। ਕਿਹਾ ਜਾਂਦਾ ਹੈ ਕਿ ਗੁਰੂ ਗੋਬਿੰਦ ਸਿੰਘ ਨੇ ਵਰ ਬਖ਼ਸ਼ਿਆ ਸੀ ਕਿ ਜਿਹੜਾ ਸਿੱਖ ਸ਼ਰਧਾ ਨਾਲ ਇਸ ਪਾਵਨ ਸਰੋਵਰ ਵਿਚ ਇਸ਼ਨਾਨ ਕਰੇਗਾ, ਉਸ ਦੇ ਪਾਪਾਂ ਦੀ ਮੈਲ ਧੋਤੀ ਜਾਵੇਗੀ। ਇਹ ਸਰੋਵਰ ਪਹਿਲੀ ਵਾਰ ਇਲਾਹੀ ਅੰਮ੍ਰਿਤ-ਵਰਖਾ ਨਾਲ ਭਰਿਆ ਦੱਸਿਆ ਜਾਂਦਾ ਹੈ। ਪਹਿਲਾਂ ਇਹ ਸਰੋਵਰ ਕੱਚਾ ਸੀ, ਪਰ ਮਹਾਰਾਜਾ ਰਣਜੀਤ ਸਿੰਘ ਨੇ ਇਸ ਸਰੋਵਰ ਨੂੰ ਪੱਕਾ ਬਣਵਾ ਦਿੱਤਾ। ਮਾਘੀ ਵਾਲੇ ਦਿਨ ਇਸ ਸਰੋਵਰ ਵਿਚ ਇਸ਼ਨਾਨ ਦਾ ਖ਼ਾਸ ਮਹਾਤਮ ਹੈ।

ਇਤਿਹਾਸ ਦੱਸਦਾ ਹੈ ਕਿ 1705 ਈਸਵੀ ਵਿਚ ਸਰਹਿੰਦ ਦਾ ਸੂਬਾ, ਵਜ਼ੀਰ ਖਾਂ, ਗੁਰੂ ਗੋਬਿੰਦ ਸਿੰਘ ਦਾ ਪਿੱਛਾ ਕਰਦਾ ਮਾਲਵੇ ਦੇ ਇਲਾਕੇ ਵਿਚ ਆਇਆ ਤਾਂ ਮਾਲਵੇ ਦੇ ਸਿੱਖਾਂ ਨੇ, ਖਿਦਰਾਣੇ (ਅਜੋਕਾ ਮੁਕਤਸਰ) ਦੇ ਤਾਲ ਦੇ ਕੰਢੇ, ਆਪਣੇ ਮੋਰਚੇ ਗਡ ਲਏ ਤੇ ਵੈਰੀਆਂ ਦਾ ਮੁਕਾਬਲਾ ਕੀਤਾ। ਇਸੇ ਯੁੱਧ ਵਿਚ, ਚਾਲ੍ਹੀ ਮੁਕਤੇ, ਜੋ ਪਹਿਲਾਂ ਗੁਰੂ ਜੀ ਨੂੰ ਬੇਦਾਵਾ ਲਿਖ ਕੇ ਦੇ ਗਏ ਸਨ, ਸ਼ਹੀਦ ਹੋਏ। ਖ਼ਬਰ ਮਿਲਦਿਆਂ ਹੀ, ਗੁਰੂ ਗੋਬਿੰਦ ਸਿੰਘ ਇਥੇ ਪਹੁੰਚੇ। ਉਨ੍ਹਾਂ ਨੇ ਮਹਾਂ ਸਿੰਘ ਦੀ ਬੇਨਤੀ ਮੰਨ ਕੇ ਚਾਲ੍ਹੀ ਸਿੱਖਾਂ ਦਾ ਬੇਦਾਵਾ ਫਾੜ ਦਿੱਤਾ ਤੇ ਉਨ੍ਹਾਂ ਨਾਲ ਟੁੱਟੀ ਸਿੱਖੀ ਮੁੜ ਗੰਢੀ। ਸ਼ਹੀਦ ਸਿੱਖਾਂ ਦਾ ਦੇਹ-ਸਸਕਾਰ ਕਰ ਕੇ, ਇਸ ਥਾਂ ਦਾ ਨਾਉਂ ਉਨ੍ਹਾਂ ਮੁਕਤਸਰ ਰੱਖਿਆ। ਜਿਥੇ ਸਿੱਖ ਸ਼ਹੀਦਾਂ ਦਾ ਸਸਕਾਰ ਕੀਤਾ ਗਿਆ ਉਥੇ ਸ਼ਹੀਦ ਗੰਜ ਗੁਰਦੁਆਰਾ ਹੈ। ਜਿਸ ਥਾਂ ਸਸਕਾਰ ਪਿੱਛੋਂ ਗੁਰੂ ਜੀ ਨੇ ਦਰਬਾਰ ਲਗਾਇਆ, ਉਹ ਥਾਂ ਦਰਬਾਰ ਸਾਹਿਬ ਅਖਵਾਉਂਦੀ ਹੈ। ਮੁਕਤਸਰ ਵਿਚ ਕਈ ਹੋਰ ਗੁਰਧਾਮ ਟਿੱਬੀ ਸਾਹਿਬ ਤੇ ਤੰਬੂ ਸਾਹਿਬ ਆਦਿ ਵੀ ਹਨ।

ਮਾਘੀ ਵਾਲੇ ਦਿਨ ਸੰਗਤਾਂ ਹੁੰਮ ਹੁੰਮਾ ਕੇ ਇਥੇ ਆਉਂਦੀਆਂ ਹਨ ਅਤੇ ਮੁਕਤਸਰ ਦੇ ਪਾਵਨ ਸਰੋਵਰ ਵਿਚ ਇਸ਼ਨਾਨ ਕਰਦੀਆਂ ਹਨ। ਇਸ਼ਨਾਨ ਉਪ੍ਰੰਤ ਸੰਗਤਾਂ ਜਲੂਸ ਦੀ ਸ਼ਕਲ ਵਿਚ, ਜਿਸ ਨੂੰ 'ਮਹੱਲਾ' ਕਹਿੰਦੇ ਹਨ, ਮੁਕਤਸਰ ਦੇ ਤਿੰਨ ਪਾਵਨ ਟਿੱਬਿਆਂ ਦੇ, ਜੋ ਨਗਰ ਦੇ ਉੱਤਰ-ਪੱਛਮ ਵਲ ਹਨ, ਦਰਸ਼ਨਾਂ ਲਈ ਨਿਕਲਦੀਆਂ ਹਨ। ਇਹ ਤਿੰਨ ਟਿੱਬੇ ਹਨ-ਰਿਕਾਬ ਸਾਹਿਬ, ਟਿੱਬੀ ਸਾਹਿਬ ਤੇ ਮੁਖਵੰਜਨੀ ਸਾਹਿਬ। ਰਿਕਾਬ ਸਾਹਿਬ

ਵਾਲੀ ਥਾਂ ਗੁਰੂ ਗੋਬਿੰਦ ਸਿੰਘ ਦੇ ਘੋੜੇ ਦੀ ਰਿਕਾਬ ਟੁੱਟੀ ਸੀ। ਇਥੋਂ 'ਮਹੱਲਾ' ਅੱਗੇ ਤੁਰਦਾ ਤੇ 'ਟਿੱਬੀ ਸਾਹਿਬ' ਦੀ ਚੜ੍ਹਾਈ ਚੜ੍ਹ ਕੇ ਉੱਪਰ ਗੁਰਦੁਆਰੇ ਪਹੁੰਚਦਾ ਹੈ। ਇਸੇ ਟਿੱਬੀ ਤੋ, ਗੁਰੂ ਗੋਬਿੰਦ ਸਿੰਘ ਨੇ ਮੁਗ਼ਲਾਂ ਦੀ ਸ਼ਾਹੀ ਫ਼ੌਜ ਉਤੇ ਤੀਰਾਂ ਦੀ ਬਰਖਾ ਕੀਤੀ ਸੀ। ਇਥੋਂ 'ਮਹੱਲਾ' ਮੁਖਵੰਜਨਾ ਸਾਹਿਬ ਜਾਂਦਾ ਹੈ। ਇਸ ਥਾਂ ਗੁਰੂ ਗੋਬਿੰਦ ਸਿੰਘ ਨੇ ਦੰਦ ਸਾਫ਼ ਕਰ ਕੇ ਦਾਤਨ ਸੁੱਟੀ ਸੀ, ਜੋ ਪਿੱਛੋਂ ਬ੍ਰਿਛ ਦੇ ਰੂਪ ਵਿਚ ਉੱਗ ਪਈ ਸੀ।

ਮੁਖਵੰਜਨਾ ਸਾਹਿਬ ਦੀ ਉੱਚੀ ਟਿੱਬੀ, ਰਿਕਾਬ ਸਾਹਿਬ ਵਾਂਗ ਹੀ ਜ਼ਿਮੀ ਵਿਚੋਂ ਮਿੱਟੀ ਕੱਢਣ ਨਾਲ ਬਣੀ ਹੈ। ਮੁਖਵੰਜਨਾ ਸਾਹਿਬ ਮੱਥਾ ਟੇਕ ਕੇ ਸੰਗਤਾਂ ਪਰਤ ਆਉਂਦੀਆਂ ਹਨ। ਵਾਪਸੀ ਉਤੇ ਸੰਗਤਾਂ ਤੰਬੂ ਸਾਹਿਬ ਦੇ ਦਰਸ਼ਨ ਕਰਦੀਆਂ ਹਨ, ਜਿਥੇ ਵੈਰੀਆਂ ਨਾਲ ਯੁੱਧ ਕਰਨ ਸਮੇਂ, ਖ਼ਾਲਸੇ ਨੇ ਤੰਬੂ ਗੱਡੇ ਸਨ। ਇਸ ਮੇਲੇ ਵਿਚ ਸਿੱਖਾਂ ਤੋਂ ਬਿਨਾਂ ਦੂਜੇ ਮਤਾਂ ਦੇ ਲੋਕ ਵੀ ਸ਼ਾਮਲ ਹੁੰਦੇ ਹਨ।

## ਅਨੰਦਪੁਰ ਸਾਹਿਬ ਦਾ ਹੋਲਾ ਮਹੱਲਾ

ਹੋਲੀ ਤੋਂ ਅਗਲੇ ਦਿਨ, ਚੇਤ ਵਦੀ ਪਹਿਲੀ ਨੂੰ, ਅਨੰਦਪੁਰ ਸਾਹਿਬ ਵਿਚ ਕੇਸ ਗੜ੍ਹ ਦੇ ਸਥਾਨ ਉਤੇ, ਇੱਕ ਮੇਲਾ ਭਰਦਾ ਹੈ, ਜਿਸ ਨੂੰ 'ਹੋਲਾ ਮਹੱਲਾ' ਕਹਿੰਦੇ ਹਨ, ਇਸ ਮੇਲੇ ਦਾ ਮੁੱਢ ਗੁਰੂ ਗੋਬਿੰਦ ਸਿੰਘ ਨੇ ਸੰਮਤ 1757 ਚੇਤ ਵਦੀ ਇੱਕ ਨੂੰ ਰੱਖਿਆ। ਉਨ੍ਹਾਂ ਨੇ ਖ਼ਾਲਸੇ ਨੂੰ ਸ਼ਸਤ੍ਰ-ਵਿੱਦਿਆ ਤੇ ਯੁੱਧ-ਕਲਾ ਵਿਚ ਨਿਪੁੰਨ ਕਰਨ ਲਈ, ਦੋ ਦਲ ਬਣਾ ਕੇ, ਉਨ੍ਹਾਂ ਵਿਚ ਮਸਨੂਈ ਲੜਾਈ ਕਰਵਾਈ ਤੇ ਬਹਾਦਰ ਯੋਧਿਆਂ ਨੂੰ ਸਿਰੋਪੇ ਬਖ਼ਸ਼ੇ। ਉਦੋਂ ਤੋਂ, ਹਰ ਸਾਲ ਅਨੰਦਪੁਰ ਵਿਚ, ਹੋਲੀ ਤੋਂ ਅਗਲੇ ਦਿਨ ਹੋਲਾ ਮਹੱਲਾ ਮਨਾਇਆ ਜਾਣ ਲੱਗਾ। ਇਸ ਦਿਨ ਇੱਕ ਵੱਡਾ ਜਲੂਸ, ਜਿਸ ਨੂੰ 'ਮਹੱਲਾ' ਕਹਿੰਦੇ ਹਨ, ਨਗਾਰਿਆਂ ਦੀ ਧੁਨੀ ਵਿਚ, ਸਜ ਧਜ ਨਾਲ ਇੱਕ ਗੁਰਧਾਮ ਤੋਂ ਦੂਜੇ ਗੁਰਧਾਮ ਤਕ ਨਿਕਲਦਾ ਹੈ। ਇਸ ਜਲੂਸ ਵਿਚ ਨਿਹੰਗ ਸਿੰਘ ਪੁਰਾਤਨ ਫ਼ੌਜੀ ਆਨ ਸਾਨ ਨਾਲ ਸਾਮਲ ਹੁੰਦੇ ਅਤੇ ਸ਼ਸਤਰਾਂ ਦੇ ਚਮਤਕਾਰ ਵਿਖਾਂਦੇ ਹਨ।

## ਤਰਨ ਤਾਰਨ ਦੀ ਮੱਸਿਆ

ਤਰਨ ਤਾਰਨ ਵਿਚ ਉਂਜ ਤਾਂ ਹਰ ਮੱਸਿਆ ਨੂੰ ਹੀ ਮੇਲਾ ਲੱਗਦਾ ਹੈ, ਪਰ ਭਾਦਰੋਂ ਦੀ ਮੱਸਿਆ ਨੂੰ ਇੱਕ ਬੜਾ ਭਾਰੀ ਉਤਸਵ ਮਨਾਇਆ ਜਾਂਦਾ ਹੈ ਤੇ ਲੋਕ ਦੂਰੋਂ ਦੂਰੋਂ ਹੁੰਮ ਹੁੰਮਾ ਕੇ ਇਸ ਮੇਲੇ ਵਿਚ ਆਉਂਦੇ ਹਨ।

## ਮੇਲਾ ਚੋਲਾ ਸਾਹਿਬ

ਡੇਰਾ ਬਾਬਾ ਨਾਨਕ ਵਿਖੇ, ਹਰ ਸਾਲ 20 ਫਗਣ ਨੂੰ ਮੇਲਾ ਚੋਲਾ ਸਾਹਿਬ ਲੱਗਦਾ ਹੈ, ਜਿਸ ਵਿਚ ਆਸ ਪਾਸ ਦੇ ਇਲਾਕੇ ਤੋਂ ਦੋ ਢਾਈ ਲੱਖ ਸੰਗਤਾਂ ਸ਼ਾਮਲ ਹੁੰਦੀਆਂ ਹਨ। ਇਹ ਮੇਲਾ ਹਫ਼ਤਾ ਕੁ ਰਹਿੰਦਾ ਹੈ। ਸੰਗਤਾਂ ਚੋਲੇ ਦੇ ਦਰਸ਼ਨ ਕਰਦੀਆਂ ਹਨ। ਲੋਕਾਂ ਦਾ ਨਿਸਚਾ ਹੈ ਕਿ ਚੋਲਾ ਸਾਹਿਬ ਤੋਂ ਅੰਸ਼ ਦਾ ਵਰਦਾਨ ਮਿਲਦਾ ਹੈ।

ਕੁਝ ਮੇਲੇ ਜਠੇਰਿਆਂ ਨਾਲ ਸੰਬੰਧਿਤ ਹਨ। ਜਠੇਰਿਆਂ ਦੀ ਪੂਜਾ ਪਿਤਰ-ਪੂਜਾ ਦਾ ਹੀ ਇੱਕ ਰੂਪ ਹੈ। ਜੱਟਾਂ ਤੇ ਰਾਜਪੂਤਾਂ ਵਿਚ ਜਠੇਰਿਆਂ ਦੀ ਪੂਜਾ ਅਜੇ ਵੀ ਪ੍ਰਚਲਤ ਹੈ।

ਹਰ ਕਬੀਲੇ ਦਾ ਆਪੋ ਆਪਣਾ ਵੱਖਰਾ ਜਠੇਰਾ ਹੈ, ਜਿਸ ਦੀ ਸਮਾਧੀ ਉਤੇ, ਸਾਲ ਵਿਚ ਇੱਕ ਵਾਰ ਜ਼ਰੂਰ ਮੇਲਾ ਲੱਗਦਾ ਹੈ, ਜਿਸ ਵਿਚ ਉਸ ਦੇ ਕੌੜਮੇ ਦੇ ਲੋਕਾਂ ਤੋਂ ਬਿਨਾਂ ਦੂਜੀਆਂ ਜਾਤਾਂ ਤੇ ਗੋਤਾਂ ਦੇ ਲੋਕ ਵੀ ਸ਼ਾਮਲ ਹੁੰਦੇ ਹਨ। ਇਥੇ ਕੁਝ ਅਜਿਹੇ ਮੇਲਿਆਂ ਦਾ ਵਰਨਣ ਕਰਨਾ ਜ਼ਰੂਰੀ ਹੈ, ਕਿਉਂ ਜੋ ਇਹ ਮੇਲੇ ਵੀ ਸਾਡੇ ਸਭਿਆਚਾਰਕ ਚਰਿੱਤਰ ਦੇ ਅੰਗ ਹਨ।

ਮੋਗੇ ਤਹਿਸੀਲ ਵਿਚ, ਕੁਲੀ ਚਾਹਿਲਾਂ ਵਿਚ, ਜੋਗਾ ਪੀਰ ਦੀ ਮਾੜੀ ਉਤੇ ਚੌਥੇ ਨੌਰਾਤੇ ਨੂੰ ਇੱਕ ਮੇਲਾ ਲੱਗਦਾ ਹੈ, ਜਿਸ ਵਿਚ ਚਾਹਿਲ ਗੋਤ ਦੇ ਜੱਟ ਦੂਰ ਦੁਰਾਡਿਉਂ ਆ ਕੇ ਸ਼ਾਮਲ ਹੁੰਦੇ ਹਨ। ਜੋਗਾ ਪੀਰ ਚਾਹਿਲ ਜੱਟਾਂ ਦਾ ਕੋਈ ਜਠੇਰਾ ਸੀ, ਜੋ ਮੁਗ਼ਲਾਂ ਨਾਲ ਲੜਦਾ ਸ਼ਹੀਦ ਹੋ ਗਿਆ। ਰਵਾਇਤ ਹੈ ਕਿ ਸੀਸ ਧੜ ਨਾਲੋਂ ਵੱਖ ਹੋ ਜਾਣ ਮਗਰੋਂ ਵੀ, ਜੋਗਾ ਇੱਕ ਹੱਥ ਵਿਚ ਸੀਸ ਤੇ ਦੂਜੀ ਵਿਚ ਤਲਵਾਰ ਫੜ ਕੇ ਮੁਗ਼ਲਾਂ ਦੇ ਆਹੂ ਲਾਹੁੰਦਾ ਰਿਹਾ। ਮੋਗੇ ਤਹਿਸੀਲ ਵਿਚ ਹੀ, ਰਾਜਿਆਨੇ ਵਿਚ, ਰਾਜਾ ਪੀਰ ਦੀ ਮਾੜੀ ਉਤੇ ਹਰ ਸਾਲ ਦੋ ਮੇਲੇ, ਇੱਕ ਚੇਤਰ ਦੀ ਚੌਦਸ ਨੂੰ ਤੇ ਦੂਜਾ ਵਿਸਾਖ਼ ਦੀ ਸੰਗਰਾਂਦ ਨੂੰ ਲੱਗਦਾ ਹੈ, ਜਿਸ ਵਿਚ ਗਿੱਲ ਗੋਤ ਦੇ ਜੱਟ ਸਾਮਲ ਹੁੰਦੇ ਤੇ ਚੂਰੀ ਪ੍ਰਸ਼ਾਦਿ ਵੰਡਦੇ ਹਨ। ਕਹਿੰਦੇ ਹਨ, ਇਸ ਮੇਲੇ ਵਿਚ ਗਿੱਲ ਜੱਟ ਤੇ ਜੱਟੀਆਂ ਜਠੇਰੇ ਦੀ ਖ਼ੁਸੀ ਪ੍ਰਾਪਤ ਕਰਨ ਲਈ, ਮਾੜੀ ਅੱਗੇ ਜਾ ਕੇ ਨੱਚਦੇ ਹਨ। ਲੁਧਿਆਣੇ ਵਿਚ, ਪੱਬੀਆਂ ਵਿਖੇ, ਲਛਮਨ ਦੀ ਮਾੜੀ ਉਤੇ, ਹਰ ਸ਼ਾਲ ਚੇਤ ਚੌਦਸ ਨੂੰ ਇੱਕ ਮੇਲਾ ਲੱਗਦਾ ਹੈ, ਜਿਸ ਵਿਚ ਮਾਲ੍ਹੀ ਗੋਤ ਦੇ ਜੱਟ ਸ਼ਾਮਲ ਹੁੰਦੇ ਹਨ। ਮਾਲ੍ਹੀ ਗੋਤ ਵਾਲਿਆਂ ਨੇ ਆਪਣੇ ਮਿਰਾਸੀ ਨੂੰ ਚਰਖ (ਕਲਸੀਆਂ) ਭੇਜ ਕੇ ਆਪਣੇ ਜਠੇਰੇ ਦੀ ਮਾੜੀ ਦੀਆਂ ਦੋ ਪੱਕੀਆ ਇੱਟਾ ਤੇ ਦੋ ਦੀਵੇ ਮੰਗਵਾ ਕੇ, ਇਸ ਮੇਲੇ ਦੀ ਨੀਂਹ ਧਰੀ ਸੀ। ਪਹਿਲਾਂ ਇਸ ਮੇਲੇ ਵਿਚ ਮਾਲ੍ਹੀ, ਜੱਟ ਹੀ ਸਾਮਲ ਹੁੰਦੇ ਸਨ, ਪਰ ਪਿੱਛੋਂ ਇਲਾਕੇ ਦੇ ਦੂਜੇ ਲੋਕ ਵੀ ਸਾਮਲ ਹੋਣ ਲੱਗੇ। ਇਸ ਤਰ੍ਹਾ ਦੇ ਕਈ ਹੋਰ ਮੇਲੇ ਪੰਜਾਬ ਵਿਚ ਲੱਗਦੇ ਹਨ।

ਪੰਜਾਬੀਆਂ ਦੀ ਆਪਣੇ ਮਹਿਬੂਬ ਪਾਤਰਾਂ ਤੇ ਕਵੀਆਂ ਪ੍ਰਤੀ ਵੀ ਸਨੇਹ ਤੇ ਸਰਧਾ ਹੈ। ਲਾਹੌਰ ਵਿਚ ਹਰ ਸਾਲ ਦੋ ਮੇਲੇ ਸਾਹ ਹੁਸੈਨ ਦੀ ਮਜ਼ਾਰ ਉਤੇ ਲੱਗਦੇ ਹਨ। ਹੀਰ, ਜੋ ਪੰਜਾਬੀ ਮੁਟਿਆਰਾਂ ਦੇ ਦਿਲਾਂ ਦਾ ਦਰਦ ਤੇ ਗਭਰੂਆਂ ਦਾ ਸੁਪਨਾ ਹੈ, ਉਸ ਦੀ ਯਾਦ ਵਿਚ, ਉਸ ਦੀ ਕਬਰ ਉੱਤੇ, ਝੰਗ ਵਿਚ ਇਕ ਮੇਲਾ ਲੱਗਦਾ ਹੈ।

## ਤਿਉਹਾਰਾਂ ਦਾ ਕਾਫ਼ਲਾ

ਧਰਮ ਵਾਂਗ, ਤਿਉਹਾਰਾਂ ਦੇ ਨਿਰਮਾਣ ਵਿਚ ਵੀ ਜਾਦੂ-ਟੂਣੇ ਦੇ ਸੰਕਲਪ ਦਾ ਬੜਾ ਹੱਥ ਹੈ। ਆਦਿਮ ਮਨੁੱਖ ਸ੍ਰਿਸ਼ਟੀ ਦੀ ਹਰ ਜੜ੍ਹ-ਚੇਤਨ, ਪ੍ਰਾਣ-ਅਪ੍ਰਾਣ ਵਸਤੂ ਵਿਚ ਕਿਸੇ ਆਤਮਾ ਨੂੰ ਅਨੁਭਵ ਕੀਤਾ ਕਰਦਾ ਸੀ ਅਤੇ ਆਪਣੇ ਕਬੀਲੇ ਦੇ ਇਕੱਠ ਵਿਚ, ਵਿਸੇਸ ਵਿਧੀ ਨਾਲ ਕੋਈ ਕਰਮ-ਕਾਂਡ ਕਰਕੇ, ਉਸ ਆਤਮ-ਸ਼ਕਤੀ ਨੂੰ ਪ੍ਰਭਾਵਿਤ ਕਰਕੇ, ਮਨ ਇੱਛਤ ਫ਼ਲ ਪ੍ਰਾਪਤ ਕਰਨ ਦੀ ਚੇਸ਼ਟਾ ਕੀਤਾ ਕਰਦਾ ਸੀ। ਖ਼ਾਸ ਖ਼ਾਸ ਮੌਕਿਆਂ ਉਤੇ, ਸਮੂਹਕ ਰੂਪ ਵਿਚ ਕੀਤੀਆਂ ਵਿਸ਼ੇਸ਼ ਵਿਧੀਆਂ ਤੇ ਕਿਰਿਆਵਾਂ ਹੀ, ਸਮੇਂ ਨਾਲ ਜੀਵਨ-ਪ੍ਰਵਾਹ ਦਾ ਅੰਗ ਬਣ ਕੇ, ਪੁਰਬਾਂ ਦਾ ਰੂਪ ਧਾਰਨ ਕਰ ਗਈਆਂ। ਮਿਸਾਲ ਦੇ ਤੌਰ 'ਤੇ, ਮੁੱਢ ਵਿਚ ਦੀਵਾਲੀ ਦਾ ਮਨੋਰਥ ਦੀਵਿਆਂ ਦੇ ਚਾਨਣ ਦੁਆਰਾ ਚੰਦਰੀਆਂ ਰੂਹਾਂ ਤੋਂ ਆਪਣੇ ਘਰ ਤੇ

ਪਿੰਡ ਦੀ ਰੱਖਿਆ ਕਰਨੀ ਸੀ, ਜੋ ਇਸ ਰੁੱਤੇ ਲੋਕਾਂ ਨੂੰ ਦੁੱਖ ਦੇਣ ਤੇ ਧਰਤੀ ਦੀ ਉਪਜਾਊ ਸਕਤੀ ਨੂੰ ਨਸ਼ਟ ਕਰਨ ਲਈ ਧਰਤੀ ਉਤੇ ਘੁੰਮਦੀਆਂ ਮੰਨੀਆਂ ਜਾਂਦੀਆਂ ਸਨ।

ਤਿਉਹਾਰਾਂ ਦਾ ਮੁੱਢ ਮਨੁੱਖ ਦੀ ਸਾਮੂਹਕ ਵਿਕਾਸ ਦੀ ਭਾਵਨਾ ਵਿਚ ਬੱਝਿਆ ਅਤੇ ਹੌਲੀ ਹੌਲੀ ਇਨ੍ਹਾਂ ਰਾਂਗਲੀਆਂ ਚੂਲਾਂ ਦੁਆਲੇ ਜਾਤੀ ਦਾ ਸਾਰਾ ਸਮਾਜਕ, ਧਾਰਮਕ ਤੇ ਭਾਈਚਾਰਕ ਜੀਵਨ, ਚੱਕੀ ਦੇ ਪੁੜ ਵਾਂਗ ਘੁੰਮਣ ਲੱਗਾ। ਤਿਉਹਾਰਾਂ ਨਾਲ ਅੰਦਰਲਾ ਖਿੜਦਾ ਤੇ ਮਹਿਕਦਾ ਹੈ ਅਤੇ ਲੋਕਾਂ ਵਿਚ ਨਵੀਂ ਸ਼ਕਤੀ ਉਭਰਦੀ ਤੇ ਨਵੇਂ ਸੰਕਲਪ ਜਾਗਦੇ ਹਨ।

ਪੰਜਾਬ ਵਿਚ ਤਿਉਹਾਰਾਂ ਦਾ ਲੰਮਾ ਕਾਫ਼ਲਾ ਸਦਾ ਤੁਰਿਆ ਰਹਿੰਦਾ ਹੈ। ਜਿੰਨਾ ਵਧਾ ਲਓ ਵਧਦਾ ਹੀ ਜਾਵੇਗਾ। ਚੰਨ ਦੀਆਂ ਤਿੱਥਾਂ ਨਾਲ ਸੰਬੰਧਿਤ ਪੁਰਬ ਏਕਾਦਸ਼ੀ, ਪੂਰਨਮਾਸ਼ੀ ਤੇ ਮੱਸਿਆ ਆਦਿ ਖੂਹ ਦੀਆਂ ਟਿੰਡਾਂ ਵਾਂਗ ਸਦਾ ਗੇੜੇ ਪਏ ਰਹਿੰਦੇ ਹਨ। ਫ਼ਿਰ ਸੰਗਰਾਂਦ ਹਰ ਮਹੀਨੇ ਨਵੇਂ ਮੂੰਹ ਆਉਂਦੀ ਹੈ। ਸੂਰਜ ਦਾ ਨਵੀਂ ਰਾਸ਼ੀ ਵਿਚ ਪੈਰ ਪਾਉਣ ਕਰਕੇ ਇਸ ਸੁੱਚੇ ਦਿਨ ਦਾ ਖ਼ਾਸ ਮਹੱਤਵ ਹੈ। ਜੇ ਇਹ ਦਿਨ-ਦਿਹਾਰ ਚੰਗਾ ਲੰਘ ਜਾਵੇ, ਤਾਂ ਕਹਿੰਦੇ ਹਨ, ਸਾਰਾ ਮਹੀਨਾ ਹੀ ਸੁੱਖ ਦਾ ਬੀਤਦਾ ਹੈ। ਇਸ ਲਈ ਕਈ ਲੋਕ ਹਰ ਸੰਗਰਾਂਦ ਨੂੰ ਰੀਝ ਨਾਲ ਮਨਾਉਂਦੇ ਤੇ ਇਸ ਦਿਨ ਘਰਾਂ ਵਿਚ ਮਿੱਠੇ ਪਕਵਾਨ ਬਣਾਉਂਦੇ ਹਨ। ਦੂਜੇ ਦਿਨ-ਦਿਹਾਰਾਂ ਨਾਲ ਵੀ ਕੋਈ ਸਮਾਜਕ ਜਾਂ ਧਾਰਮਕ ਭਾਵਨਾ ਜੁੜੀ ਹੋਈ ਹੈ ਤੇ ਲੋਕੀਂ ਉਨ੍ਹਾਂ ਨੂੰ ਵੀ ਸ਼ਰਧਾ ਨਾਲ ਮਨਾਉਂਦੇ ਹਨ।

ਪੰਜਾਬ ਵਿਚ ਨਵਾਂ ਵਰ੍ਹਾਂ ਚੇਤਰ ਦੀ ਏਕਮ ਤੋਂ ਸੁਰੂ ਹੁੰਦਾ ਹੈ। ਇਸ ਦਿਨ 'ਨਵਾ ਸੰਮਤ' ਮਨਾਇਆ ਜਾਂਦਾ ਹੈ। ਇਸ ਰੁੱਤ ਵਿਚ ਬਹਾਰ ਭਰ ਜੋਬਨ ਵਿਚ ਹੁੰਦੀ ਹੈ। ਹਰ ਟਹਿਣੀ ਉਤੇ ਫੁੱਲਾਂ ਦੀ ਬਰਾਤ ਅਤੇ ਹਰ ਝੰਗੀ ਵਿਚ ਬਨਸਪਤੀ ਨੱਚਦੀ ਤੇ ਗੀਤ ਅਲਾਪ ਰਹੀ ਹੁੰਦੀ ਹੈ। ਸੋ, ਰੁੱਤ ਦਾ ਸਵਾਦ ਮਾਨਣ ਲਈ, ਇਸ ਦਿਨ ਨਵੀਂ ਕਣਕ ਦੀਆਂ ਬਲੀਆਂ ਤੇ ਛੋਲਿਆਂ ਦੀਆਂ ਹੌਲਾਂ ਭੁੰਨ ਕੇ ਖਾਧੀਆਂ ਜਾਦੀਆਂ ਹਨ। ਇਸ ਰੀਤ ਨੂੰ 'ਅੰਨ ਨਵਾਂ ਕਰਨਾ, ਕਹਿੰਦੇ ਹਨ। ਜਿਹੜੇ ਲੋਕ ਨਵੀਂ ਕਣਕ ਮੂੰਹ ਨਹੀਂ ਲਗਾ ਸਕਦੇ, ਉਹ ਘਰ ਵਿਚ ਭੁੱਜੀ ਕਣਕ ਦੇ ਦਲੀਏ ਦੀ ਖੀਰ ਰਿੰਨ੍ਹ ਕੇ ਖਾਂਦੇ ਹਨ।

ਚੇਤਰ ਸੁਦੀ ਅੱਠਵੀਂ ਨੂੰ ਦੇਵੀ ਦੇ ਉਪਾਸ਼ਕ ਕੰਜਕਾਂ ਕਰਦੇ ਹਨ। ਇਸ ਦਿਨ ਪੰਜ-ਕੰਵਾਰੀਆਂ ਕੁੜੀਆਂ, ਜਿਨ੍ਹਾਂ ਨੂੰ 'ਕੰਜਕਾਂ' ਕਹਿੰਦੇ ਹਨ, ਨੂੰ ਦੇਵੀ ਮਾਤਾ ਦਾ ਰੂਪ ਮੰਨ ਕੇ ਪੂਜਿਆ ਜਾਂਦਾ ਤੇ ਉਨ੍ਹਾਂ ਨੂੰ ਕੜਾਹ ਪੂੜੀਆਂ ਤੇ ਕੁਝ ਪੈਸੇ ਦੱਖਣਾ ਵਜੋਂ ਭੇਟ ਕੀਤੇ ਜਾਦੇ ਹਨ। ਕੰਜਕਾਂ ਕਰਨ ਨਾਲ ਮਾਤਾ ਰਾਣੀ ਪ੍ਰਸੰਨ ਰਹਿੰਦੀ ਹੈ ਤੇ ਬੱਚੇ ਨਰੋਏ।

ਚੇਤਰ ਸ਼ੁਦੀ ਨੌਵੀਂ ਨੂੰ ਰਾਮ-ਨੌਮੀ ਦਾ ਤਿਉਹਾਰ ਪੈਂਦਾ ਹੈ। ਇਸ ਤਿੱਥ ਨੂੰ ਸ੍ਰੀ ਰਾਮ ਚੰਦਰ ਜੀ ਨੇ ਜਨਮ ਲਿਆ ਸੀ। ਰਾਮ ਨੌਮੀ ਨੂੰ ਵੈਸ਼ਣੋ ਮਤ ਵਾਲੇ ਵਰਤ ਰੱਖਦੇ ਹਨ ਤੇ ਮੰਦਰਾਂ ਵਿਚ ਰਾਮ ਚੰਦਰ ਦੀ ਮਹਿਮਾ ਵਿਚ ਭਜਨ ਗਾਉਂਦੇ ਹਨ।

ਜੇਠ ਦੇ ਮਹੀਨੇ ਧਰਤੀ ਤਾਂਬੇ ਵਾਂਗ ਤੱਪਦੀ ਹੈ ਤੇ ਸਾਰੀ ਹਰਿਆਵਲ ਝੁਲਸ ਜਾਂਦੀ ਹੈ। ਇਸ ਤੱਪਦੀ ਰੁੱਤ ਦੀ ਝੁਲਸਵੀਂ ਗਰਮੀ ਵਿਚ, ਗੁਰੂ ਅਰਜਨ ਦੇਵ ਨੂੰ, ਮੁਗ਼ਲ ਹਾਕਮਾਂ ਨੇ ਉਬਲਦੀ ਦੇਗ਼ 'ਚ ਬਿਠਾ ਕੇ ਸ਼ਹੀਦ ਕੀਤਾ ਸੀ। ਸੋ, ਜੇਠ ਸੁਦੀ ਚੋਥ ਨੂੰ ਉਨ੍ਹਾਂ ਦਾ ਸ਼ਹੀਦੀ ਦਿਵਸ ਮਨਾਇਆ ਜਾਂਦਾ ਹੈ। ਗੁਰਦੁਆਰਿਆਂ ਵਿਚ ਸ਼ਹੀਦੀ ਦੀਵਾਨ ਲੱਗਦੇ ਹਨ ਅਤੇ ਸ਼ਹੀਦੀ ਦੀ ਕਥਾ ਕਰੁਣਾਮਈ ਸ਼ਬਦਾਂ ਵਿਚ ਕੀਤੀ ਜਾਂਦੀ ਹੈ। ਇਸ ਦਿਨ ਕੱਚੀ ਲੱਸੀ ਦੀਆਂ ਛਬੀਲਾਂ ਵੀ ਲੱਗਾਈਆਂ ਜਾਂਦੀਆਂ ਹਨ।

ਜੇਠ ਦੀ ਏਕਾਦਸ਼ੀ ਨੂੰ 'ਨਿਮਾਣੀ ਕਾਸ਼ਤੀ' ਦਾ ਤਿਉਹਾਰ ਆਉਂਦਾ ਹੈ। ਇਸ ਦਿਨ ਹਿੰਦੂ ਨਿਰਜਲ ਵਰਤ ਰੱਖਦੇ ਹਨ, ਜੋ ਸਭ ਵਰਤਾਂ ਤੋਂ ਔਖਾ ਹੁੰਦਾ ਹੈ। ਇਸੇ ਰੁੱਤੇ ਜਦੋਂ ਘੜੀ ਮੁੜੀ ਮੂੰਹ ਸੁੱਕਦਾ ਤੇ ਪਿਆਸ ਵਿਆਕੁਲ ਕਰਦੀ ਹੈ, ਮਿੱਠੇ ਪਾਣੀ ਦੀਆਂ ਛਬੀਲਾਂ ਲਗਾਣੀਆਂ ਵੱਡਾ ਪੁੰਨ ਮੰਨਿਆ ਜਾਂਦਾ ਹੈ। ਇਸੇ ਲਈ, ਇਸ ਦਿਨ ਕਈ ਦਾਨੀ ਸੱਜਣ ਕੱਚੀ ਲੱਸੀ ਦੀਆਂ ਛਬੀਲਾਂ ਲਗਾਉਂਦੇ ਹਨ।

ਜੇਠ ਹਾੜ ਦੀਆਂ ਤੱਪਦੀਆਂ ਲੂਆਂ ਪਿੱਛੋਂ ਸਾਵਣ ਦੇ ਮੀਂਹਾਂ ਦਾ ਆਪਣਾ ਸਵਾਦ ਹੈ। ਇਸ ਰੁੱਤ ਦਾ ਰਸ ਤੇ ਸਵਰਗੀ ਝੂਟਾ ਮਾਨਣ ਲਈ, ਸਾਵਣ ਦੀ ਤੀਜੀ ਤਿੱਥ ਨੂੰ ਤੀਆਂ ਮਨਾਈਆਂ ਜਾਂਦੀਆਂ ਹਨ। ਇਹ ਪੁਰਬ ਪੂਰਨਮਾਸ਼ੀ ਤਕ ਚਲਦਾ ਹੈ ਅਤੇ ਮੁਟਿਆਰਾਂ ਕੁਦਰਤ ਨਾਲ ਇੱਕਰਸ ਹੋ ਕੇ, ਗਿੱਧੇ ਪਾਉਂਦੀਆਂ, ਪੀਂਘਾਂ ਝੂਟਦੀਆਂ ਤੇ ਗੀਤਾਂ ਦੀ ਮਧੁਰ ਧੁਨੀਆਂ ਨਾਲ ਵਾਤਾਵਰਣ ਵਿਚ ਰਸ ਘੋਲੀ ਰੱਖਦੀਆਂ ਹਨ। ਸਾਵਣ ਦੇ ਦਿਨੀਂ ਘਰਾਂ ਵਿਚ ਖੀਰ, ਪੂੜੇ ਤੇ ਸੇਵੀਆਂ ਆਦਿ ਪਕਾ ਕੇ, ਖਾਣ ਪੀਣ ਦਾ ਝਸ ਵੀ ਪੂਰਾ ਕਰ ਲਿਆ ਜਾਂਦਾ ਹੈ। ਇਸ ਬਾਰੇ ਇੱਕ ਕਾਹਵਤ ਵੀ ਪ੍ਰਚਲਤ ਹੈ:

ਸਾਵਣ ਖੀਰ ਨਾ ਖਾਧੀਆ
ਤਾਂ ਕਿਉਂ ਜੰਮਿਉਂ ਅਪਰਾਧੀਆ

ਸਾਵਣ ਦੀ ਰੁੱਤ ਪ੍ਰੇਮੀਆਂ ਦੇ ਪਿਆਰ ਦੀ ਹੀ ਨਹੀਂ, ਭੈਣ ਭਰਾ ਦੇ ਪਿਆਰ ਦੀ ਵੀ ਰੁੱਤ ਹੈ। ਜੇ ਪ੍ਰੇਮਿਕਾ ਦਾ ਪਿਆਰ ਰਾਤ ਦੀ ਰਾਣੀ ਵਾਂਗ ਮਹਿਕਦਾ ਹੈ, ਤਾਂ ਭੈਣ ਦਾ ਪਿਆਰ ਚੰਬੇਲੀ ਦੀ ਖ਼ੁਸ਼ਬੋ ਵਾਂਗ ਇਸ ਰੁੱਤ ਵਿਚ ਰਚਿਆ ਹੁੰਦਾ ਹੈ। ਸੋ, ਸਾਵਣ ਦੀ ਪੂਰਨਮਾਸੀ ਨੂੰ ਰਖੜੀ ਦਾ ਤਿਉਹਾਰ ਮਨਾਇਆ ਜਾਂਦਾ ਹੈ। ਇਹ ਪੁਰਬ ਭੈਣ ਭਰਾ ਦੇ ਨਿਰਮਲ ਪਿਆਰ ਤੇ ਇੱਕ ਦੂਜੇ ਪ੍ਰਤੀ ਮਿੱਠੀਆਂ ਨਿਰਛਲ ਭਾਵਨਾਵਾਂ ਦਾ ਬੋਧਕ ਹੈ। ਭੈਣਾਂ ਬੜੇ ਚਾਅ ਨਾਲ ਭਰਾਵਾਂ ਦੀ ਵੀਣੀ 'ਤੇ ਰਖੜੀ ਦਾ ਸੂਤਰ ਬੰਨ੍ਹਦੀਆਂ ਹਨ ਤੇ ਉਨ੍ਹਾਂ ਵਿਚ ਜੀਵਨ ਨਾਲ ਜੂਝਣ ਲਈ ਨਵਾਂ ਬਲ ਭਰਦੀਆਂ ਹਨ ਤੇ ਉਹ ਭੈਣ ਦੀ ਰੱਖਿਆ ਦੇ ਪ੍ਰਤੀਕ ਵਿਚ ਦੇਸ਼ ਦੀ ਹਰ ਤੀਵੀਂ ਦੀ ਰੱਖਿਆ ਦਾ ਸੰਕਲਪ ਲੈਂਦਾ ਹੈ। ਇਸ ਰਸਮ ਦਾ ਮੁੱਢ ਕਦੋਂ ਤੇ ਕਿਵੇਂ ਬੱਝਿਆ, ਇਸ ਦਾ ਅਨੁਮਾਨ ਲਗਾਉਣਾ ਔਖਾ ਹੈ। ਪਰ ਲੋਕ ਆਖਦੇ ਹਨ, ਜਦੋਂ ਪੰਜਾਬ ਉਤੇ ਬਾਹਰਲੇ ਕਬੀਲਿਆਂ ਨੇ ਹੱਲੇ ਸ਼ੁਰੂ ਕੀਤੇ ਤਾਂ ਭੈਣਾਂ ਆਪਣੇ ਵੀਰਾਂ ਦੀ ਵੀਣੀ ਉਤੇ ਗਾਨੇ ਬੰਨ੍ਹ ਕੇ ਉਨ੍ਹਾਂ ਨੂੰ ਰਣ-ਤੱਤੇ ਵਿਚ ਭੇਜਿਆ ਕਰਦੀਆਂ ਸਨ। ਇਹ ਗਾਨਾ ਵੀਰਾਂ ਅੰਦਰ ਜੋਸ਼ ਤੇ ਬੀਰ-ਭਾਵਨਾ ਜਗਾਈ ਰੱਖਦਾ ਤੇ ਵੀਰ ਭੈਣਾਂ ਦੀ ਆਬਰੂ ਤੇ ਦੇਸ਼ ਦੀ ਰੱਖਿਆ ਲਈ ਜਾਨਾਂ ਉਤੇ ਖੇਡ ਜਾਂਦੇ ਸਨ।

ਸਾਵਣ ਭਾਦਰੋਂ ਦੀ ਸਲ੍ਹਾਬੀ ਰੁੱਤ ਵਿਚ ਪਸ਼ੂ ਪੰਛੀ ਖੁਲ੍ਹੀ ਹਵਾ ਵਿਚ ਵਿਭੋਰ ਹੋਏ ਫਿਰਦੇ ਹਨ। ਸੱਪ ਵੀ ਖੁੱਡਾਂ ਵਿਚੋਂ ਨਿਕਲ ਆਉਂਦੇ ਹਨ। ਇਸ ਮਹੀਨੇ ਸਰਪ ਪੂਜਾ ਕੀਤੀ ਜਾਂਦੀ ਹੈ। ਭਾਦਰੋਂ ਦੇ ਮਹੀਨੇ ਗੁੱਗਾ ਨੌਮੀ ਦਾ ਤਿਉਹਾਰ ਆਉਂਦਾ ਹੈ। ਗੁੱਗੇ ਦੇ ਭਗਤ ਘਰ ਦੀ ਕਿਸੇ ਕੰਧ ਉਤੇ, ਹਲਦੀ ਨਾਲ, ਗੁੱਗੇ ਦੀ ਇੱਕ ਮੂਰਤੀ ਬਣਾਉਂਦੇ ਹਨ, ਮੂਰਤੀ ਦੇ ਸਾਹਮਣੇ ਕਾਲੀ ਸਿਆਹੀ ਨਾਲ ਕਾਲਾ ਨਾਗ ਉਲੀਕਦੇ ਹਨ ਤੇ ਫ਼ਿਰ ਗੁੱਗਾ ਪੂਜਿਆ ਜਾਂਦਾ ਹੈ। ਇਹ ਪੂਜਾ ਆਦਿਮ ਕਾਲ ਤੋਂ ਚਲੀ ਆ ਰਹੀ ਸਰਪ-ਪੂਜਾ ਦਾ ਹੀ ਇੱਕ ਸੁਲਝਿਆ ਰੂਪ ਹੈ। ਗੁੱਗੇ ਦੇ ਭਗਤ ਗੁੱਗੇ ਦੀ ਪ੍ਰਸੰਨਤਾ ਲਈ, ਸੱਪਾਂ ਦੀਆਂ ਖੁੱਡਾਂ ਵਿਚ ਕੱਚੀ ਲੱਸੀ ਪਾਉਂਦੇ ਹਨ। ਘਰਾਂ ਵਿਚ ਮਿੱਠੀਆਂ ਸੇਵੀਆਂ ਰਿੰਨ੍ਹੀਆਂ ਜਾਂਦੀਆਂ ਹਨ।

ਜਿਹੜੇ ਲੋਕ ਗੁੱਗੇ ਨੂੰ ਨਹੀਂ ਵੀ ਪੂਜਦੇ, ਉਹ ਵੀ ਇਸ ਦਿਨ ਸੇਵੀਆਂ ਰਿੰਨ੍ਹ ਕੇ ਅਚੇਤ ਰੂਪ ਵਿਚ ਗੁੱਗੇ ਨੂੰ ਪ੍ਰਸੰਨ ਕਰ ਲੈਂਦੇ ਹਨ। ਸੇਵੀਆਂ ਦੀ ਸ਼ਕਲ, ਸਪੋਲੀਆਂ ਨਾਲ ਮਿਲਦੀ ਹੋਣ ਕਰ ਕੇ, ਗੁੱਗੇ ਨੂੰ ਇਹ ਭੋਜਨ ਬਹੁਤ ਪਸੰਦ ਹੈ।

ਗੁੱਗੇ ਪੀਰ ਦੇ ਸਿਦਕੀ ਭਗਤ, ਲਾਲਬੇਗੀ, ਇਸ ਦਿਨ ਇੱਕ ਲੰਮਾ ਸਾਰਾ ਝੰਡਾ, ਜਿਸ ਨੂੰ ਉਨ੍ਹਾਂ ਨੇ ਮੋਰ ਦੇ ਖੰਭਾਂ, ਘੋਗਿਆਂ, ਕੋਡਾਂ, ਝੰਡੀਆਂ, ਰੰਗ ਬਰੰਗੀਆਂ ਟਾਕੀਆਂ ਤੇ ਨਾਰੀਅਲਾਂ ਨਾਲ ਸਜਾਇਆ ਤੇ ਸ਼ਿੰਗਰਿਆ ਹੁੰਦਾ ਹੈ, ਉਸ ਨੂੰ ਗੁੱਗੇ ਪੀਰ ਦਾ ਰੂਪ ਮੰਨ ਕੇ, ਗਲੀ ਗਲੀ ਤੇ ਪਿੰਡ ਪਿੰਡ ਫੇਰਦੇ ਤੇ ਦਾਨ ਲੈਂਦੇ ਹਨ। ਜਿਹੜਾ ਭਗਤ ਝੰਡੇ ਨੂੰ ਚੁੱਕਦਾ ਹੈ, ਉਸ ਨੂੰ 'ਪੀਰ ਦਾ ਘੋੜਾ ਕਿਹਾ ਜਾਂਦਾ ਹੈ ਤੇ ਇਹ ਮਾਣ ਕਿਸੇ ਵੱਡੇ ਸਿਦਕੀ ਨੂੰ ਹੀ ਮਿਲਦਾ ਹੈ।

ਪ੍ਰਾਚੀਨ ਕਾਲ ਵਿਚ, ਪੰਜਾਬ ਵਿਚ ਆਰੀਆ ਜਾਤੀ ਦੇ ਲੋਕ ਇਹਨੀਂ ਦਿਨੀਂ ਹੀ ਇੰਦਰ-ਮਾਹਾ ਨਾਂ ਦਾ ਇੱਕ ਉਤਸਵ ਮਨਾਇਆ ਕਰਦੇ ਸਨ, ਜਿਸ ਵਿਚ ਉਹ ਇੱਕ ਝੰਡਾ, ਜਿਸ ਨੂੰ ਇੰਦਰ-ਧਵੱਜ ਕਿਹਾ ਜਾਂਦਾ ਸੀ, ਕੌਡਾ, ਘੰਟੀਆਂ ਤੇ ਸ਼ੀਸਿਆਂ ਨਾਲ ਸਿੰਗਾਰ ਕੇ ਗਲੀ ਬਾਜ਼ਾਰਾਂ ਵਿਚ, ਜਲੂਸ ਦੀ ਸ਼ਕਲ ਵਿਚ ਫੇਰਿਆ ਕਰਦੇ ਸਨ। ਇਹ ਝੰਡਾ ਚਾਲ੍ਹੀ ਕੁ ਫੁੱਟ ਉੱਚਾ ਹੁੰਦਾ ਸੀ ਤੇ ਇਸ ਨੂੰ ਪੰਜ ਰੰਗੀਆਂ ਟਾਕੀਆਂ ਨਾਲ ਸਜਾਇਆ ਹੁੰਦਾ ਸੀ। ਇੰਦਰ-ਮਾਹਾ ਤੇ ਗੁੱਗਾ ਨੌਮੀ ਦੋਹਾਂ ਦਾ ਭਾਦਰੋਂ ਦੇ ਚਾਨਣ ਪੱਖ ਵਿਚ ਮਨਾਇਆ ਜਾਣਾ ਤੇ ਇਸ ਝੰਡੇ ਦਾ ਆਕਾਰ, ਰੂਪ ਤੇ ਫਬਨ ਵਿਚ ਲਾਲ ਬੇਗੀ ਝੰਡੇ ਨਾਲ ਮੇਲ, ਇਨ੍ਹਾ ਦੋਹਾਂ ਪੁਰਬਾਂ ਦੀ ਕਿਸੇ ਸਾਂਝ ਵਲ ਸੰਕੇਤ ਕਰਦਾ ਹੈ। ਕਈ ਗੁੱਗੇ ਨੂੰ ਇੰਦਰ ਦਾ ਅਤਵਾਰ ਵੀ ਮੰਨਦੇ ਹਨ। ਪੱਛਮ ਵਿਚ ਇਸੇ ਨਾਲ ਮਿਲਦਾ ਜੁਲਦਾ ਇੱਕ ਉਤਸਵ ਮੇ-ਪੋਲ (May Pole) ਮਨਾਇਆ ਜਾਦਾ ਹੈ।

ਗੁੱਗਾ ਨੌਮੀਂ ਨੂੰ, ਕਈ ਭਗਤ ਛਪਾਰ ਵਿਚ ਗੁੱਗੇ ਦੀ ਮਾੜੀ ਉਤੇ ਜਾ ਕੇ ਮਿੱਟੀ ਕੱਢਦੇ ਹਨ। ਤੀਵੀਂਆ ਦੀਆਂ ਟੋਲੀਆਂ ਗੁੱਗੇ ਦੀ ਮਹਿਮਾ ਵਿਚ ਗੀਤ ਗਾਉਂਦੀਆ ਹੋਈਆ ਛਪਾਰ ਜਾਂਦੀਆਂ ਹਨ :

ਝੋਲ ਮੇਰੀ ਵਿਚ ਛੱਲੀਆ, ਮੈਂ ਗੁੱਗਾ ਮਨਾਵਣ ਚਲੀ ਆਂ
ਨੀ ਮੈਂ ਵਾਰੀ ਗੁੱਗੇ ਤੋਂ।
ਛੰਨਾ ਭਰਿਆ ਦੁੱਧ ਦਾ, ਮੇਰਾ ਗੁੱਗਾ ਮਾੜੀ ਵਿਚ ਕੁੱਦਦਾ
ਨੀਂ ਮੈਂ ਵਾਰੀ ਗੁੱਗੇ ਤੋਂ।

ਇਸੇ ਰੁੱਤੇ ਦੁਆਪੁਰ ਯੁੱਗ ਵਿਚ ਕ੍ਰਿਸ਼ਨ ਨੇ ਅਵਤਾਰ ਧਾਰਣ ਕੀਤਾ ਸੀ। ਇਨ੍ਹਾਂ ਦਾ ਪੁਰਬ ਭਾਦਰੋਂ ਦੀ ਕ੍ਰਿਸ਼ਨਾ-ਪੱਖ ਦੀ ਅਠਵੀਂ ਨੂੰ 'ਜਨਮ ਅਸ਼ਟਮੀਂ' ਵਾਲੇ ਦਿਨ ਮਨਾਇਆ ਜਾਂਦਾ। ਵੈਸ਼ਣੋ ਮਤ ਵਾਲੇ ਇਸ ਪੁਰਬ ਨੂੰ ਧਾਰਮਕ ਭਾਵਨਾ ਨਾਲ ਮਨਾਉਂਦੇ ਹਨ। ਇਸ ਦਿਨ ਹਿੰਦੂ ਵਰਤ ਰੱਖਦੇ ਹਨ ਤੇ ਮੰਦਰਾਂ ਵਿਚ ਕ੍ਰਿਸਨ ਦੀ ਜਨਮ-ਕਥਾ ਸੁਣਾਈ ਜਾਂਦੀ ਹੈ। ਪੰਜਾਬ ਦੇ ਪਿੰਡਾਂ ਵਿਚ ਇਹਨੀਂ ਦਿਨੀਂ ਰਾਸ-ਲੀਲ੍ਹਾ ਖੇਡੀ ਜਾਂਦੀ ਹੈ।

ਅਸੂ ਦੇ ਮਹੀਨੇ ਆਕਾਸ ਦੀ ਨੀਲੀ ਭਾਹ ਵੇਖਣ ਵਾਲੀ ਹੁੰਦੀ ਹੈ। ਲੋਕਾਂ ਨੂੰ ਤਾਰਿਆਂ ਵਿਚ ਆਪਣੇ ਪਿਤਰ ਵਿਖਾਈ ਦੇਂਦੇ ਹਨ। ਇਸ ਮਹੀਨੇ ਹਨੇਰੇ-ਪੱਖ ਦੀਆਂ ਪੰਦਰ੍ਹਾ ਤਿੱਥਾ ਨੂੰ ਸ਼ਰਾਧ ਕੀਤੇ ਜਾਂਦੇ ਅਥਵਾ ਪਿਤਰਾਂ ਪ੍ਰਤੀ ਸ਼ਰਧਾ ਪ੍ਰਗਟ ਕੀਤੀ ਜਾਂਦੀ ਹੈ। ਸਰਾਧ ਇੱਕ ਧਾਰਮਕ ਰੀਤ ਹੈ, ਇਸ ਦਾ ਮਨੋਰਥ, ਪਿਤਰਾਂ ਨੂੰ, ਅਗਲੇ ਲੋਕ ਵਿਚ ਭੋਜਨ ਪਹੁੰਚਾਣਾ

ਹੈ। ਪਿਤਰਾਂ ਦੀ ਮਰਨ ਤਿੱਥ ਨੂੰ, ਬ੍ਰਾਹਮਣਾਂ ਨੂੰ ਨਿਉਤਾ ਦੇ ਕੇ ਕੜਾਹ, ਪੂੜੀਆਂ ਤੇ ਖੀਰ ਆਦਿ ਖਵਾਈ ਜਾਂਦੀ ਹੈ ਪੁੰਨ-ਦਾਨ ਦਿੱਤਾ ਤੇ ਦੀਪ-ਦਾਨ ਕੀਤਾ ਜਾਂਦਾ ਹੈ। ਲੋਕਾਂ ਦਾ ਨਿਸਚਾ ਹੈ ਕਿ ਇਹ ਸਭ ਪਦਾਰਥ ਅਗਲੇ ਲੋਕ ਵਿਚ ਪਿਤਰਾਂ ਨੂੰ ਪਹੁੰਚਦੇ ਹਨ। ਸ਼ਾਸਤਰਾਂ ਅਨੁਸਾਰ ਹਰ ਹਿੰਦੂ ਦਾ ਇਹ ਧਾਰਮਕ ਫ਼ਰਜ਼ ਬਣਦਾ ਹੈ ਕਿ ਉਹ ਸਰਾਧ ਕਰ ਕੇ ਪਿਤਰਾਂ ਦਾ ਰਿਣ ਚੁਕਾਏ। ਇਹਨੀਂ ਦਿਨੀਂ ਕਈ ਲੋਕ ਤੀਰਥਾਂ ਉਤੇ ਜਾ ਕੇ ਪਿਤਰਾਂ ਨੂੰ ਪਾਣੀ ਦੇਂਦੇ ਤੇ ਦੀਪ-ਦਾਨ ਕਰਦੇ ਹਨ। ਸਰਾਧ ਦੇ ਦਿਨ ਅਸ਼ੁੱਭ ਗਿਣੇ ਜਾਂਦੇ ਹਨ, ਇਸ ਲਈ ਇਹਨੀਂ ਦਿਨੀਂ ਕੋਈ ਸੁਭ ਸਗਨ ਵਾਲਾ ਕੰਮ ਨਹੀਂ ਕੀਤਾ ਜਾਂਦਾ।

ਸਰਾਧਾਂ ਦੇ ਮੁਕਦਿਆਂ ਹੀ ਨੌਰਾਤੇ ਸੁਰੂ ਹੋ ਜਾਂਦੇ ਹਨ, ਜੋ ਅਸੂ ਮਹੀਨੇ ਦੇ ਚਾਨਣ ਪੱਖ ਦੀ ਏਕਮ ਤੋਂ ਨੌਵੀਂ ਤਿੱਥ ਤਕ ਰਹਿੰਦੇ ਹਨ। ਇਨ੍ਹਾਂ ਤਿੱਥਾਂ ਵਿਚ ਮਾਤਾ ਗੌਰਜਾਂ ਤੇ ਸਾਂਝੀ ਮਾਈ ਦੀ ਪੂਜਾ ਕੀਤੀ ਜਾਂਦੀ ਹੈ ਤੇ ਇਹ ਤਿੱਥਾਂ ਮੰਗਲ ਕਾਰਜਾਂ ਲਈ ਬੜੀਆਂ ਸੁੱਭ ਮੰਨੀਆਂ ਜਾਂਦੀਆਂ ਹਨ। ਗੋਰਜਾਂ ਤੇ ਸਾਝੀ ਮਾਈ ਪਾਰਵਤੀ ਦਾ ਹੀ ਰੂਪ ਹਨ ਤੇ ਇਸ ਦੀ ਪੂਜਾ ਕੰਜ-ਕੁਆਰੀਆਂ ਖ਼ਾਸ ਉਮੰਗ ਤੇ ਰੀਝ ਨਾਲ ਕਰਦੀਆਂ ਹਨ। ਕਿਹਾ ਜਾਂਦਾ ਹੈ ਕਿ ਜਿਸ ਕੰਨਿਆਂ ਉਤੇ ਗੋਰਜਾਂ ਮਾਤਾ ਪ੍ਰਸੰਨ ਹੋ ਜਾਵੇ, ਉਸ ਦੀ ਮਨੋਕਾਮਨਾ ਪੂਰੀ ਹੋ ਜਾਂਦੀ ਹੈ ਤੇ ਉਸ ਨੂੰ ਮਨ-ਭਾਂਵਦਾ ਵਰ ਮਿਲਦਾ ਹੈ।

ਪਹਿਲੇ ਨੌਰਾਤੇ ਵਾਲੇ ਦਿਨ ਕੁੜੀਆਂ, ਘਰ ਦੀ ਕਿਸੇ ਨੁੱਕਰੇ ਜਾਂ ਕੋਰੇ ਕੁੱਜੇ ਵਿਚ, ਜੌਂ ਬੀਜਦੀਆਂ ਹਨ, ਜਿਸ ਨੂੰ ਉਹ 'ਖੇਤਰੀ' ਜਾਂ ਗੋਰਜਾ ਦੀ ਖੇਤੀ' ਆਖਦੀਆਂ ਹਨ। ਦਸਹਿਰੇ ਤੋਂ ਪਹਿਲੀ ਸਾਮ ਤਕ, ਹਰ ਰੋਜ ਸਵੇਰੇ ਨੇਮ ਨਾਲ, ਇੱਕ ਖੇਤੀ ਨੂੰ ਗੋਰਜਾ ਦਾ ਸਰੂਪ ਮੰਨ ਕੇ ਲਾਲ ਕਪੜੇ ਨਾਲ ਕੱਜ ਕੇ ਪੂਜਿਆ ਤੇ ਪਾਣੀ ਦਿੱਤਾ ਜਾਂਦਾ ਹੈ। ਨੌਰਾਤਿਆਂ ਵਿਚ ਵਰਤ ਵੀ ਰੱਖਿਆ ਜਾਂਦਾ ਹੈ ਤੇ ਸਰਘੀ ਵੇਲੇ ਗਾੜੀਆ (ਸੰਗਾੜੇ) ਦੇ ਆਟੇ ਦੀਆਂ ਰੋਟੀਆਂ ਪਕਾ ਕੇ ਖਾਧੀਆਂ ਜਾਦੀਆਂ ਹਨ। ਦਸਹਿਰੇ ਵਾਲੇ ਦਿਨ ਤਕ ਇਸ ਖੇਤਰੀ ਵਿਚੋਂ ਜੌਆ ਦੇ ਬੁੰਬਲ ਨਿਕਲ ਆਉਂਦੇ ਹਨ, ਤੇ ਕੁੜੀਆਂ ਇਨ੍ਹਾ ਬੁੰਬਲਾਂ ਨੂੰ ਆਪਣੇ ਅੰਗ-ਸਾਕਾਂ ਦੀਆ ਪੱਗਾਂ ਵਿਚ ਟੁੰਗਦੀਆਂ ਤੇ ਉਨ੍ਹਾਂ ਤੋਂ ਸਗਨ ਵਜੋਂ ਭੇਟਾ ਲੈਂਦੀਆਂ ਹਨ।

ਨੌਰਾਤਿਆਂ ਵਿਚ ਸਾਝੀ ਦੇਵੀ ਦੀ ਪੂਜਾ ਕੀਤੀ ਜਾਦੀ ਹੈ। ਪਹਿਲੇ ਨੌਰਾਤੇ ਨੂੰ ਗੋਹੇ ਵਿਚ ਮਿੱਟੀ ਗੁੰਨ੍ਹ ਕੇ ਘਰ ਦੀ ਕਿਸੇ ਕੰਧ ਉਤੇ ਸਾਂਝੀ ਮਾਈ ਦੀ ਮੂਰਤੀ ਬਣਾ ਲਈ ਜਾਂਦੀ ਹੈ। ਮੂਰਤੀ ਵਿਚ, ਕਲਾਤਮਕ ਸੁੰਦਰਤਾ ਭਰਨ ਲਈ, ਕਈ ਵਿਧੀਆਂ ਵਰਤੀਆ ਜਾਦੀਆਂ ਹਨ। ਉਸ ਨੂੰ ਫੁੱਲਾਂ, ਕੌਡੀਆਂ ਤੇ ਮੋਤੀਆਂ ਨਾਲ ਸਜਾਇਆ ਤੇ ਗਹਿਣਿਆਂ ਨਾਲ ਸਿੰਗਰਿਆ ਜਾਦਾ ਹੈ। ਇੱਕ ਪਾਸੇ ਚੰਨ ਚੜ੍ਹਦਾ ਤੇ ਦੂਜੇ ਪਾਸੇ ਸੂਰਜ ਡੁੱਬਦਾ ਵਿਖਾਇਆ ਜਾਂਦਾ ਹੈ। ਕਈ ਘਰਾ ਵਿਚ ਸਾਝੀ ਦੇਵੀ ਦੀ ਮੂਰਤੀ ਦੀ ਥਾਂ ਕੇਵਲ ਉਸ ਦਾ ਚਿੱਤਰ ਹੀ ਉਲੀਕਿਆ ਜਾਂਦਾ ਹੈ। ਸਾਂਝੀ ਦੀ ਮੂਰਤੀ ਤੇ ਚਿੱਤਰ ਲੋਕ-ਕਲਾ ਦਾ ਸੋਹਣਾ ਨਮੂਨਾ ਹਨ ਤੇ ਇਸ ਵਿਚੋਂ ਲੋਕ-ਪ੍ਰਤਿਭਾ ਪੂਰੇ ਜਲੋ ਵਿਚ ਰੂਪਮਾਨ ਹੋਈ ਹੈ। ਸਾਂਝੀ ਮਾਈ ਦੀ ਪੂਜਾ ਹਰ ਰੋਜ ਸਾਮ ਵੇਲੇ ਕੀਤੀ ਜਾਂਦੀ ਹੈ। ਕੁੜੀਆਂ ਸਾਝੀ ਮਾਈ ਦੇ ਜਸ ਵਿਚ ਗੀਤ ਗਾਉਂਦੀਆ ਹਨ :

ਨੀਂ ਤੂੰ ਜਾਗ ਸਾਂਝੀ ਜਾਗ।
ਤੇਰੇ ਜਾਗ ਪੈਣ ਭਾਗ।
ਮੈਂ ਆਈ ਤੇਰੇ ਦਵਾਰ।

ਮੈਨੂੰ ਤਾਰ ਮਾਈ ਤਾਰ।
ਮੇਰੀ ਪੂਜਾ ਲੇਖੇ ਲਾਈਂ।
ਮੇਰੀਆਂ ਦੂਰ ਰਹਿਣ ਬਲਾਈਂ।
ਜਾਗ, ਸਾਂਝੀ, ਜਾਗ।

ਕੁੜੀਆਂ ਜੋਤਾਂ ਜਗਾ ਕੇ ਸਾਂਝੀ ਮਾਈ ਦੀ ਆਰਤੀ ਉਤਾਰਦੀਆਂ ਹਨ ਤੇ ਸ਼ੱਕਰ ਤੇ ਤਿਲਚੌਲੀ ਰਲਾ ਕੇ ਬਣਾਇਆ ਪਰਸ਼ਾਦ ਵੰਡਦੀਆਂ ਹਨ। ਦਸਹਿਰੇ ਵਾਲੇ ਦਿਨ, ਸਰਘੀ ਵੇਲੇ ਸਾਂਝੀ ਮਾਈ ਦੀ ਮੂਰਤੀ ਨੂੰ ਕਿਸੇ ਟੋਭੇ ਜਾਂ ਨਦੀ ਨਾਲੇ ਵਿਚ, ਜਲ-ਪ੍ਰਵਾਹ ਕਰ ਦਿੱਤਾ ਜਾਂਦਾ ਹੈ।

ਨੌਰਾਤਿਆਂ ਵਿਚ ਹੀ ਕਸਬਿਆਂ ਤੇ ਸ਼ਹਿਰਾਂ ਵਿਚ, ਪੰਜਾਬ ਦਾ ਸਭ ਤੋਂ ਵੱਡਾ ਲੋਕ-ਨਾਟ ਰਾਮਲੀਲਾ ਖੇਡਿਆ ਜਾਂਦਾ ਹੈ। ਰਾਮਾਇਣ ਦੀ ਸਾਰੀ ਕਥਾ ਨੂੰ ਦਸਾਂ ਭਾਗਾਂ ਵਿਚ ਵੰਡ ਕੇ, ਹਰ ਨੌਰਾਤੇ ਨੂੰ ਇੱਕ ਭਾਗ ਖੇਡਿਆ ਜਾਂਦਾ ਹੈ। ਦਸਵੇਂ ਨੌਰਾਤੇ ਨੂੰ ਦਸਹਿਰਾ ਮਨਾਇਆ ਜਾਂਦਾ ਹੈ। ਇਸ ਦਿਨ ਵੱਡੇ ਸ਼ਹਿਰਾਂ ਤੇ ਕਸਬਿਆਂ ਵਿਚ ਰਾਮ ਲੀਲਾ ਦੀ ਅੰਤਮ ਝਾਕੀ, ਰਾਮ ਚੰਦਰ ਦੀ ਰਾਵਣ ਉਤੇ ਵਿਜੈ, ਪੇਸ਼ ਕੀਤੀ ਜਾਂਦੀ ਹੈ ਤੇ ਰਾਵਣ, ਕੁੰਭਕਰਣ ਤੇ ਮੇਘਨਾਥ ਦੇ, ਕਾਗ਼ਜ਼ ਤੇ ਬਾਂਸ ਦੇ ਬਣੇ ਦੇਵਕੱਦ ਪੁਤਲੇ, ਜਲਾਏ ਜਾਂਦੇ ਹਨ।

ਕੱਤਕ ਤੋਂ ਸ਼ਰਦੀ ਦੀ ਰੁੱਤ ਸ਼ੁਰੂ ਹੁੰਦੀ ਹੈ। ਇਹ ਰੁੱਤ ਚਾਨਣ ਬੀਜ ਕੇ ਜੰਮੀ ਜਾਪਦੀ ਹੈ। ਇਸ ਰੁੱਤ ਦੀ ਠੰਢ ਵਿਚ ਇੱਕ ਨਿੱਘ ਹੈ, ਸਵੇਰ ਵਾਂਗ ਸਜਰੀ ਤੇ ਰਾਤ ਵਾਂਗ ਅਲਸਾਈ। ਇਸ ਰੁੱਤ ਵਿਚ ਸਭ ਤੋਂ ਵੱਡੇ ਉਤਸਵ ਮਨਾਏ ਜਾਂਦੇ ਹਨ।

ਕੱਤਕ ਦੀ ਪੂਰਨਮਾਸ਼ੀ ਨੂੰ, ਸਾਰੇ ਪੰਜਾਬ ਵਿਚ, ਗੁਰੂ ਨਾਨਕ ਦੇਵ ਦਾ ਜਨਮ ਉਤਸਵ, ਬੜੀ ਧੂਮ ਧਾਮ ਨਾਲ ਮਨਾਇਆ ਜਾਂਦਾ ਹੈ। ਇਸੇ ਦਿਨ ਬਾਰੇ ਭਾਈ ਗੁਰਦਾਸ ਨੇ ਕਿਹਾ ਸੀ, "ਮਿਟੀ ਧੁੰਧ ਜਗ ਚਾਨਣ ਹੋਆ।" ਇਸ ਦਿਨ ਗੁਰਦੁਆਰਿਆਂ ਵਿਚ ਦੀਵਾਨ ਲੱਗਦੇ ਤੇ ਕੀਰਤਨ-ਪ੍ਰਵਾਹ ਚਲਦਾ ਹੈ। ਵੱਡੇ ਨਗਰਾਂ ਵਿਚ ਜਲੂਸ ਕੱਢੇ ਜਾਂਦੇ ਹਨ। ਕੱਤਕ ਦੀ ਪੂਰਨਮਾਸ਼ੀ ਦਾ ਖ਼ਾਸ ਮਹੱਤਵ ਹੈ। ਕਹਿੰਦੇ ਹਨ ਕਿਸੇ ਪਾਵਨ ਨਦੀ ਜਾਂ ਸਰੋਵਰ ਵਿਚ ਇਸ਼ਨਾਨ ਕਰਨ ਨਾਲ ਪਾਪਾਂ ਦੀ ਸਾਰੀ ਮੈਲ ਧੁਲ ਜਾਂਦੀ ਹੈ।

ਕੱਤਕ ਦੇ ਮਹੀਨੇ ਜੀਵਨ ਦੀ ਕਣੀ ਪ੍ਰਜਵਲਤ ਹੁੰਦੀ ਹੈ। ਇਸ ਦੇ ਹਨੇਰੇ ਪੱਖ ਦੀ ਚੌਥੀ ਤਿੱਥ ਨੂੰ, 'ਕਰਵਾ ਚੌਥ' ਦਾ ਪੁਰਬ ਆਉਂਦਾ ਹੈ। ਇਸ ਦਿਨ ਸੁਹਾਗਣ ਇਸਤਰੀਆਂ ਨਿਰਜਲ ਵਰਤ ਰੱਖ ਕੇ ਪਤੀ ਦੀ ਲੰਮੀ ਉਮਰ ਲਈ ਕਾਮਨਾ ਕਰਦੀਆਂ ਤੇ ਅਹੋਈ ਦੇਵੀ ਦੀ ਪੂਜਾ ਕਰਦੀਆਂ ਹਨ। ਘਰ ਦੀ ਕਿਸੇ ਕੰਧ ਉਤੇ ਸੱਤਾਂ ਭਰਾਵਾਂ ਅਤੇ ਉਨ੍ਹਾਂ ਦੀਆਂ ਸੱਤ ਵਹੁਟੀਆਂ ਤੇ ਇੱਕ ਭੈਣ ਦਾ ਚਿੱਤਰ ਉਲੀਕਿਆ ਜਾਂਦਾ ਹੈ। ਦਿਨੇ ਅਹੋਈ ਦੇਵੀ ਦੀ ਕਥਾ ਕੀਤੀ ਜਾਂਦੀ ਹੈ ਅਤੇ ਵਰਤ ਪੂਜ ਕੇ ਸੱਸ ਨੂੰ ਪੋਹੀਆ ਭੇਟ ਕੀਤਾ ਜਾਂਦਾ ਹੈ। ਰਾਤ ਵੇਲੇ ਚੰਨ ਨੂੰ ਅਰਘਾ ਦੇ ਕੇ ਵਰਤ ਖੋਲ੍ਹਿਆ ਜਾਂਦਾ ਹੈ।

ਕੱਤਕ ਦੀ ਮਿੱਠੀ ਰੁੱਤ ਜਾਗਰਤੀ ਦੀ ਰੁੱਤ ਹੈ, ਫ਼ਿਰ ਇਸ ਰੁੱਤੇ ਦੇਵਤੇ ਕਿਉਂ ਸੁੱਤੇ ਰਹਿਣ। ਕਹਿੰਦੇ ਹਨ, ਦੇਵਤੇ ਹਾੜੀ ਦੀਆਂ ਵਾਢੀਆਂ ਤੋਂ ਪਿੱਛੋਂ ਸੌਂ ਜਾਂਦੇ ਹਨ ਤੇ ਕੱਤਕ ਦੀਆਂ ਪਹਿਲੀਆਂ ਬਾਰਸ਼ਾਂ ਤਕ ਸੁੱਤੇ ਰਹਿੰਦੇ ਹਨ। ਸੋ, ਕੱਤਕ ਦੀ ਇਕਾਦਸ਼ੀ ਨੂੰ 'ਦੇਵ-ਉਠਾਨ' ਦਾ ਪੁਰਬ ਮਨਾਇਆ ਜਾਂਦਾ ਹੈ। ਸੁੱਤੇ ਦੇਵਤਿਆਂ ਨੂੰ ਜਗਾਉਣ ਲਈ ਹਿੰਦੂ

ਥਾਲੀਆਂ ਵਜਾਉਂਦੇ ਤੇ ਟਲ ਖੜਕਾ ਕੇ ਦੇਵਤਿਆਂ ਦੀ ਪੂਜਾ ਕਰਦੇ ਹਨ।

ਕੱਤਕ ਦੀ ਰੁੱਤ ਖ਼ੁਸ਼ਹਾਲੀ ਦੀ ਰੁੱਤ ਵੀ ਹੈ। ਇਸ ਦੇ ਹਨੇਰੇ ਪੱਖ ਦੀ ਤੇਰ੍ਹਵੀਂ ਤਿੱਥ ਨੂੰ 'ਧਨ ਤੇਰਸ' ਮਨਾਇਆ ਜਾਂਦਾ ਹੈ। ਇਸ ਦਿਨ ਨਵੇਂ ਭਾਂਡੇ ਖ਼ਰੀਦੇ ਜਾਂਦੇ ਹਨ। ਲੋਕ ਆਖਦੇ ਹਨ, ਧਨ ਤੇਰਸ ਵਾਲੇ ਦਿਨ ਜੋ ਨਵਾਂ ਭਾਂਡਾ ਖ਼ਰੀਦ ਕੇ ਉਸ ਵਿਚ ਕੋਈ ਮਿੱਠਾ ਪਕਵਾਨ- ਸੇਂਵੀਆਂ, ਦਲੀਆ ਜਾਂ ਖੀਰ ਪਾ ਕੇ ਖਾਧਾ ਜਾਵੇ, ਤਾਂ ਘਰ ਦੇ ਭਾਂਡੇ ਸਦਾ ਭਰੇ ਰਹਿੰਦੇ ਹਨ। ਇਸ ਦਿਨ ਕਈ ਲੋਕ ਦੀਪ-ਦਾਨ ਵੀ ਕਰਦੇ ਹਨ।

ਪਰ ਕੱਤਕ ਦਾ ਸਭ ਤੋਂ ਵੱਡਾ ਲੋਕ-ਪੁਰਬ ਦੀਵਾਲੀ ਦਾ ਹੈ, ਜੋ ਮੱਸਿਆ ਨੂੰ ਸਾਰੇ ਭਾਰਤ ਵਿਚ, ਕਿਸੇ ਨਾ ਕਿਸੇ ਰੂਪ ਵਿਚ ਮਨਾਇਆ ਜਾਂਦਾ ਹੈ। ਇਸ ਤਿਉਹਾਰ ਦੀ ਤਿਆਰੀ ਕਈ ਦਿਨ ਪਹਿਲਾਂ ਤੋਂ ਹੀ ਆਰੰਭ ਦਿੱਤੀ ਜਾਂਦੀ ਹੈ। ਲੋਕ ਆਪਣੇ ਘਰਾਂ ਨੂੰ ਲਿੰਬ ਪੋਚ ਕੇ, ਨਵੀਂ ਵਹੁਟੀ ਵਾਂਗ ਸੰਵਾਰ ਸ਼ਿੰਗਾਰ ਲੈਂਦੇ ਹਨ। ਲੋਕੀਂ ਘਰ ਦੀਆਂ ਦੀਵਾਰਾਂ ਉਤੇ ਲੱਛਮੀ ਦੇਵੀ, ਉਸ ਦਾ ਵਾਹਨ ਮੋਰ ਅਤੇ ਫੁੱਲ, ਵੇਲਾਂ ਤੇ ਬੂਟੇ ਉਲੀਕ ਕੇ, ਉਨ੍ਹਾਂ ਵਿਚ ਰੰਗ ਭਰਦੇ ਹਨ। ਦੀਵਾਲੀ ਉਤੇ ਲੋਕ-ਕਲਾ ਪੂਰੇ ਜਲੌ ਵਿਚ ਨਿਖਰਦੀ ਹੈ। ਹਰ ਘਰ ਵਿਚ ਸੁਹਜ ਹੁੰਦਾ ਹੈ ਤੇ ਹਰ ਸੁਹਜ ਵਿਚ ਵਿਸਵਾਸ। ਵੱਡੇ ਆਖਦੇ ਹਨ ਕਿ ਦੀਵਾਲੀ ਵਾਲੀ ਰਾਤ ਹਰ ਗਲੀ ਵਿਚ ਲੱਛਮੀ ਦੇਵੀ ਵਿਧ ਮਾਤਾ ਦੇ ਨਾਲ ਫ਼ੇਰਾ ਮਾਰਦੀ ਹੈ ਤੇ ਜਿਸ ਦਾ ਘਰ ਸਾਫ਼ ਸੁੱਥਰਾ ਹੁੰਦਾ ਹੈ, ਉਥੇ ਲੱਛਮੀ ਆਪਣਾ ਪੈਰ ਪਾ ਜਾਂਦੀ ਹੈ ਤੇ ਜਿਸ ਘਰ ਇੱਕ ਵਾਰ ਲੱਛਮੀ ਪੈਰ ਪਾ ਜਾਵੇ ਉਥੇ ਵਲਾਂ ਛਲਾਂ ਹੋ ਜਾਂਦੀਆਂ ਹਨ।

ਰਾਤ ਵੇਲੇ, ਘਰਾਂ ਦੇ ਦਰਵਾਜ਼ਿਆਂ, ਖਿੜਕੀਆ ਅਤੇ ਕੋਠਿਆਂ ਦੇ ਬਨੇਰਿਆਂ ਉਤੇ, ਦੀਵਿਆਂ ਨੂੰ ਪਾਲਾਂ ਵਿਚ ਸਜਾ ਕੇ ਬਾਲਿਆ ਜਾਦਾ ਹੈ। ਹਰ ਪਿੰਡ, ਕਸਬਾ ਤੇ ਸ਼ਹਿਰ ਦੀਵਿਆਂ ਦੀ ਰੌਸਨੀ ਵਿਚ ਜਗ ਮਗਾ ਉਠਦਾ ਹੈ ਤੇ ਇੰਜ ਜਾਪਦਾ ਹੈ ਆਕਾਸ ਤੋਂ ਤਾਰਿਆਂ ਦੀ ਬਰਾਤ ਆਪਣੀ ਪੂਰੀ ਜਲੌ ਵਿਚ ਧਰਤੀ ਉਤੇ ਉਤਰ ਆਈ ਹੋਵੇ। ਇਹ ਸੁਹਜ ਤੇ ਰੌਸ਼ਨੀ ਦੀ ਰਾਤ ਹੈ। ਐਨੀ ਸੁੰਦਰ ਸਜੀਲੀ ਤੇ ਰੌਸ਼ਨ ਰਾਤ ਧਰਤੀ ਉਤੇ ਹੋਰ ਕੋਈ ਨਹੀਂ। ਬੁੱਢੇ, ਬੱਚੇ ਤੇ ਜਵਾਨ ਪਟਾਖੇ ਤੇ ਫੁੱਲ-ਝੜੀਆਂ ਚਲਾ ਕੇ ਵਾਤਾਵਰਣ ਵਿਚ ਜਾਦੂ ਧੂੜ ਦੇਂਦੇ ਹਨ।

ਇਸ ਰਾਤ ਕਈ ਲੋਕ ਲਖਸ਼ਮੀ ਦੇਵੀ ਦੀ ਪੂਜਾ ਕਰਦੇ ਹਨ। ਧਨੀ ਹੋਣ ਦੀ ਭਾਵਨਾ ਨਾਲ ਉਹ ਇੱਕ ਥਾਲ ਵਿਚ ਚਾਂਦੀ ਦੀ ਰੁਪਏ ਤੇ ਮਠਿਆਈ ਰਖ ਕੇ ਲਖਸ਼ਮੀ ਦੀ ਆਰਤੀ ਉਤਾਰਦੇ ਹਨ। ਇਸ ਦਿਨ ਜੂਆ ਖੇਡਣਾ ਵੀ ਸੁਭ ਸਮਝਿਆ ਜਾਂਦਾ ਹੈ।

ਅੰਮ੍ਰਿਤਸਰ ਹਰਿਮੰਦਰ ਸਾਹਿਬ ਵਿਚ ਦੀਵਾਲੀ ਦਾ ਜਲੌ ਵੇਖਣ ਵਾਲਾ ਹੁੰਦਾ ਹੈ। ਸਰੋਵਰ ਦੇ ਚਾਰੇ ਪਾਸੇ ਲਟ ਲਟ ਕਰਦੇ ਦੀਵੇ ਜਗਮਗਾ ਰਹੇ ਹੁੰਦੇ ਹਨ ਤੇ ਉਨ੍ਹਾਂ ਦਾ ਪਰਛਾਵਾਂ ਸਰੋਵਰ ਵਿਚ ਰਚ ਕੇ ਅਲੌਕਿਕ ਦ੍ਰਿਸ਼ ਪੇਸ਼ ਕਰਦਾ ਹੈ। ਇੰਜ ਲੱਗਦਾ ਹੈ ਕਿ ਅਰਸ਼ੋ ਕੋਈ ਨੂਰ ਉਤਰ ਕੇ ਫ਼ਜ਼ਾਂ ਵਿਚ ਰਚ ਗਿਆ ਹੋਵੇ। ਅੰਮ੍ਰਿਤਸਰ ਵਿਚ ਦੀਵਾਲੀ ਦਾ ਮੁੱਢ ਗੁਰੂ ਹਰਿਗੋਬਿੰਦ ਦੇ ਵੇਲੇ ਬੱਝਿਆ। ਜਦੋਂ ਗੁਰੂ ਹਰਿਗੋਬਿੰਦ ਗਵਾਲੀਅਰ ਦੇ ਕਿਲ੍ਹੇ ਤੋਂ, 52 ਰਾਜਿਆਂ ਨੂੰ, ਬੰਦੀ ਤੋਂ ਛੁਡਵਾ ਕੇ ਅੰਮ੍ਰਿਤਸਰ ਪੁੱਜੇ, ਤਾਂ ਉਸ ਦਿਨ ਸਬੱਬ ਨਾਲ ਦੀਵਾਲੀ ਸੀ। ਉਨ੍ਹਾਂ ਦੇ ਸਵਾਗਤ ਵਿਚ ਸਾਰਾ ਸ਼ਹਿਰ ਤੇ ਹਰਿਮੰਦਰ ਜਗਮਗਾ

ਉਠਿਆ। ਉਦੋਂ ਤੋਂ ਹਰਿਮੰਦਰ ਸਾਹਿਬ ਵਿਚ ਦੀਵਾਲੀ ਨੂੰ ਉਚੇਰੀ ਰੋਸ਼ਨੀ ਕੀਤੀ ਜਾਂਦੀ ਹੈ।

ਦੀਵਾਲੀ ਮੌਸਮੀ ਉਤਸਵ ਹੈ—ਅੰਦਰ ਦੀ ਜੀਵਨ ਕਣੀ ਕੁਦਰਤ ਦੀ ਕਣੀ ਨਾਲ ਇੱਕਸੁਰ ਹੋ ਕੇ ਜਗਾਣ ਦਾ ਉਤਸਵ ਹੈ, ਕੁਦਰਤ ਦੀ ਜੋਤ ਨਾਲ ਅੰਦਰ ਦੀ ਜੋਤੀ ਨੂੰ ਪ੍ਰਜਵੱਲਤ ਕਰਨਾ। ਦੀਵਿਆਂ ਦੀ ਜੋਤ ਤਾਂ ਇਸ ਦਾ ਪ੍ਰਤੀਕ ਹੈ। ਪਰ ਮਿਥਿਹਾਸ ਕਹਿੰਦਾ ਹੈ, ਰਾਮ ਚੰਦ੍ਰ ਰਾਵਣ ਉਤੇ ਵਿਜੈ ਪ੍ਰਾਪਤ ਕਰਨ ਪਿੱਛੋਂ ਸੀਤਾ ਨੂੰ ਨਾਲ ਲੈ ਕੇ ਜਦੋਂ ਅਜੁੱਧਿਆ ਪਹੁੰਚੇ, ਤਾਂ ਉਨ੍ਹਾਂ ਦੇ ਸਵਾਗਤ ਵਿਚ ਸਾਰਾ ਸ਼ਹਿਰ ਜਗਮਗਾ ਉਠਿਆ।

ਪੋਹ ਵਿਚ ਠੰਢੀਆਂ ਹਵਾਵਾਂ ਵਗਦੀਆਂ ਤੇ ਸਰਦੀ ਜੋਬਨ ਉਤੇ ਹੁੰਦੀ ਹੈ। ਹਰ ਕੋਈ ਨਿੱਘਾ ਹੋਣਾ ਲੋਚਦਾ ਹੈ। ਸੋ, ਪੋਹ ਦੇ ਮਹੀਨੇ ਦੇ ਅਖ਼ੀਰਲੇ ਦਿਨ ਲੋਹੜੀ ਮਨਾਈ ਜਾਂਦੀ ਹੈ। ਲੋਹੜੀ ਦਾ ਮੁੱਢ ਇੱਕ ਟੂਣੇ ਤੋਂ ਬੱਝਿਆ, ਜੋ ਸਖ਼ਤ ਸਰਦੀ ਵਿਚ ਸੂਰਜ ਤੋਂ ਵਧੇਰੇ ਨਿੱਘੀਆਂ ਕਿਰਨਾਂ ਪ੍ਰਾਪਤ ਕਰਨ ਲਈ ਕੀਤਾ ਜਾਂਦਾ ਸੀ। ਇਸ ਤਿਉਹਾਰ ਦੀ ਆਪਣੀ ਵਿਲੱਖਣਤਾ ਤੇ ਰੌਚਕਤਾ ਹੈ। ਲੋਹੜੀ ਦੇ ਪੁਰਬ ਤੋਂ ਕੁਝ ਦਿਨ ਪਹਿਲਾਂ, ਛੋਟੇ ਛੋਟੇ ਬੱਚੇ, ਟੋਲੀਆਂ ਬਣਾ ਕੇ, ਸੁਰੀਲੀ ਲੈਅ ਵਿਚ ਗੀਤ ਅਲਾਪਦੇ ਹੋਏ, ਹਰ ਘਰ ਤੋਂ ਲੋਹੜੀ ਬਾਲਣ-ਲੱਕੜਾਂ, ਗੋਹੇ ਤੇ ਢਿੰਗਰ ਆਦਿ, ਇਕੱਠਾ ਕਰਦੇ ਹਨ।

ਉਨ੍ਹਾਂ ਦੇ ਗੀਤਾਂ ਵਿਚ ਰੁੱਤ ਬੋਲਦੀ ਹੈ:

ਹੁੱਲੇ ਨੀਂ ਮਾਏ ਹੁੱਲੇ
ਦੋ ਬੇਰੀ ਪਤਰ ਝੁੱਲੇ
ਦੋ ਝੁੱਲ ਪਈਆਂ ਖਜੂਰਾਂ
ਖਜੂਰਾਂ ਸੁਟਿਆ ਮੇਵਾ
ਇਸ ਨੱਢੇ ਦਾ ਕਰੋ ਮੰਗੇਵਾ....

ਲੋਹੜੀ ਦੇ ਗੀਤਾਂ ਵਿਚ ਤਰਲ ਵਿਚਾਰ ਹੜ੍ਹ ਦੇ ਪਾਣੀ ਵਾਂਗ ਜਿਧਰ ਮੂੰਹ ਆਉਂਦਾ ਹੈ ਖਿੰਡ ਤੁਰਦੇ ਹਨ, ਪਰ ਇਨ੍ਹਾਂ ਵਿਚ ਘਰੋਗੀ ਜੀਵਨ ਦਾ ਰੰਗ ਵੀ ਸੋਹਣਾ ਨਿੱਖਰਿਆ ਹੈ। ਕਿਸੇ ਕਿਸੇ ਗੀਤ ਵਿਚ ਤਾਂ ਇਤਿਹਾਸ ਦਾ ਕੋਈ ਅੰਸ਼ ਵੀ ਉਸਲਵਟੇ ਲੈ ਰਿਹਾ ਹੈ। 'ਸੁੰਦਰ ਮੁੰਦਰੀਏ' ਗੀਤ ਵਿਚ ਦੁੱਲ੍ਹੇ ਭੱਟੀ ਦੇ ਜੀਵਨ ਦੀ ਇੱਕ ਘਟਨਾ ਵਲ ਸੰਕੇਤ ਹੈ। ਦੁੱਲੇ ਨੇ ਇੱਕ ਗ਼ਰੀਬ ਘਰ ਦੀ ਦੁੱਖੀ ਲੜਕੀ ਨੂੰ ਧੀ ਬਣਾ ਕੇ ਵਿਆਹਿਆ ਤੇ ਪੁੰਨ ਖਟਿਆ ਸੀ:

ਸੁੰਦਰ ਮੁੰਦਰੀਏ ਹੋ।
ਤੇਰਾ ਕੌਣ ਵਿਚਾਰਾ ਹੋ।
ਦੁੱਲਾ ਭੱਟੀ ਵਾਲਾ, ਹੋ।
ਦੁੱਲੇ ਦੀ ਧੀ ਵਿਆਹੀ ਹੋ।
ਸੇਰ ਸ਼ੱਕਰ ਆਈ ਹੋ।
ਕੁੜੀ ਦੇ ਬੋਝੇ ਪਾਈ ਹੋ।
ਕੁੜੀ ਦਾ ਲਾਲ ਪਟਾਕਾ ਹੋ।
ਕੁੜੀ ਦਾ ਸਾਲੂ ਪਾਟਾ ਹੋ।
ਸਾਲੂ ਕੌਣ ਸਮੇਟੇ ਹੋ।

ਚਾਚਾ ਗਾਲੀ ਦੱਸੇ ਹੋ।
ਚਾਚੇ ਚੂਰੀ ਕੁੱਟੀ, ਹੋ।
ਜ਼ਿਮੀਂਦਾਰਾਂ ਲੁੱਟੀ, ਹੋ।
ਜ਼ਿਮੀਂਦਾਰ ਸਦਾਏ ਹੋ।
ਗਿਣ ਗਿਣ ਪੌਲੇ ਲਾਏ ਹੋ।
ਇੱਕ ਪੌਲਾ ਘੁਸ ਗਿਆ ਹੋ।
ਜ਼ਿਮੀਦਾਰ ਵਹੁਟੀ ਲੈ ਕੇ ਰੁਸ ਗਿਆ ਹੋ।

ਲੋਹੜੀ ਦੇ ਤਿਉਹਾਰ ਬਾਰੇ ਸਭ ਤੋਂ ਵਧ ਗੀਤ ਮਿਲਦੇ ਹਨ, ਜੋ ਇਸ ਗੱਲ ਦਾ ਹੁੰਗਾਰਾ ਭਰਦੇ ਹਨ ਕਿ ਇਸ ਪੁਰਬ ਨਾਲ ਲੋਕ-ਭਾਵਨਾ ਸਭ ਤੋਂ ਵਧ ਜੁੜੀ ਹੋਈ ਹੈ।

ਲੋਹੜੀ ਵਾਲੀ ਰਾਤ ਉਂਜ ਤਾਂ ਹਰ ਗਲੀ ਮਹੱਲੇ ਵਿਚ ਹੀ ਲੋਹੜੀ ਬਾਲੀ ਜਾਂਦੀ ਹੈ, ਪਰ ਜਿਸ ਘਰ ਪੁੱਤਰ ਜੰਮਿਆ ਹੋਵੇ, ਜਾਂ ਨਵਾਂ ਨਵਾਂ ਵਿਆਹ ਹੋਇਆ ਹੋਵੇ, ਉਹ, ਲੋਹੜੀ ਨੂੰ ਉਚੇਚੇ ਸ਼ਗਣਾਂ ਨਾਲ ਮਨਾਂਦੇ ਹਨ ਅਤੇ ਗਲੀ ਮਹੱਲੇ ਵਿਚ ਗੁੜ ਤੇ ਚਿੜਵੇ ਰਿਓੜੀਆਂ ਵੰਡਦੇ ਹਨ।

ਕਈ ਲੋਕ ਲੋਹੜੀ ਦੀ ਅਗਨੀ ਨੂੰ ਪੂਜਦੇ ਤੇ ਧੂਣੀ ਦੁਆਲੇ ਸੱਤ ਪਰਕਰਮਾ ਕਰਦੇ ਹਨ। ਲੋਹੜੀ ਦੀ ਅੱਗ ਦੇ ਕੁਝ ਕੋਲੇ ਸ਼ਗਨ ਵਜੋਂ ਘਰ ਲੈ ਜਾਂਦੇ ਹਨ। ਕਹਿੰਦੇ ਹਨ, ਜਿਸ ਚੁੱਲੇ ਲੋਹੜੀ ਦੀ ਅੱਗ ਦੱਬ ਦਿੱਤੀ ਜਾਵੇ, ਉਸ ਘਰ ਦੇ ਚੁਲ੍ਹੇ ਉਤੇ ਅਗਨ ਦੇਵਤੇ ਦੀ ਸਦਾ ਹੀ ਮਿਹਰ ਰਹਿੰਦੀ ਹੈ।

ਲੋਹੜੀ ਤੋਂ ਅਗਲੇ ਦਿਨ 'ਮਾਘੀ' ਦਾ ਤਿਉਹਾਰ ਆਉਂਦਾ ਹੈ, ਜਿਸ ਨੂੰ 'ਮਕਰ ਸੰਕ੍ਰਾਂਤੀ' ਵੀ ਕਿਹਾ ਜਾਂਦਾ ਹੈ। ਸੂਰਜ ਦੇ ਉਤਰਾਇਣ ਵਿਚ ਪ੍ਰਵੇਸ਼ ਕਰਨ ਕਰ ਕੇ ਇਸ ਦਿਨ ਦਾ ਧਾਰਮਕ ਮਹੱਤਵ ਹੈ। ਇਸ ਦਿਨ ਤੀਰਥ ਇਸ਼ਨਾਨ ਤੇ ਪੁੰਨ ਦਾਨ ਦੀ ਖ਼ਾਸ ਵਡਿਆਈ ਹੈ। ਪਿੰਡਾਂ ਵਿਚ ਲੋਕੀਂ ਗੰਨੇ ਦੇ ਰਸ ਦੀ ਖ਼ੀਰ ਪਕਾ ਕੇ ਖਾਂਦੇ ਹਨ। ਕਈ ਲੋਕ ਇਸ ਦਿਨ ਜਲ ਵਿਚ ਤਿਲ ਮਿਲਾ ਕੇ ਇਸ਼ਨਾਨ ਕਰਦੇ ਅਤੇ ਤਿਲ ਦੇ ਲੱਡੂ ਬਣਾ ਕੇ ਖਾਂਦੇ ਹਨ। ਪੰਜਾਬ ਵਿਚ ਕਈ ਥਾਈਂ ਮੇਲੇ ਲੱਗਦੇ ਹਨ। ਮਾਘੀ ਦਾ ਪ੍ਰਸਿੱਧ ਮੇਲਾ ਮੁਕਤਸਰ ਵਿਚ ਲੱਗਦਾ ਹੈ, ਜਿਸ ਦਾ ਜ਼ਿਕਰ ਪਿੱਛੇ ਆ ਚੁੱਕਾ ਹੈ।

ਫੱਗਣ ਦੀ ਮੱਸਿਆ ਨੂੰ ਸ਼ਿਵ ਦੇ ਉਪਾਸ਼ਕ ਸ਼ਿਵਰਾਤਰੀ ਦਾ ਪੁਰਬ ਮਨਾਉਂਦੇ ਹਨ। ਫੱਗਣ ਵਿਚ ਹੀ ਹੋਲੀ ਦਾ ਤਿਉਹਾਰ ਵੀ ਆਉਂਦਾ ਹੈ।

ਇਸ ਤਰ੍ਹਾਂ ਪੁਰਬਾਂ ਦਾ ਇਹ ਕਾਫ਼ਲਾ ਨਿਰੰਤਰ ਤੁਰਦਾ ਰਹਿੰਦਾ ਹੈ। ਹਰ ਪੁਰਬ ਸੂਰਜ ਵਾਂਗ ਨਿੱਤ ਨਵਾਂ ਤੇ ਚੰਨ ਵਾਂਗ ਨਿੱਤ ਉੱਜਲਾ ਹੋ ਕੇ ਆਉਂਦਾ ਤੇ ਨਵੇਂ ਸੁਪਨੇ ਜਗਾ ਕੇ, ਫ਼ਿਰ ਆਉਣ ਦਾ ਵਾਅਦਾ ਕਰ ਕੇ ਚਲਾ ਜਾਂਦਾ ਹੈ।

# 6. ਮੌਖਿਕ ਸਾਹਿੱਤ

ਮੁੱਢ ਕਦੀਮ ਤੋਂ ਹੀ, ਸਾਹਿੱਤ ਮਨੁੱਖ ਦੀ ਮਾਨਸਕ ਤ੍ਰਿਪਤੀ ਦਾ ਅਮੁੱਲਾ ਸਾਧਨ ਰਿਹਾ ਹੈ। ਮਨੁੱਖ ਉਚੇਰਾ ਸੁਹਜ-ਰਸ ਤੇ ਅਨੰਦ, ਹਮੇਸ਼ਾ ਸਾਹਿੱਤ ਤੋਂ ਮਾਣਦਾ ਰਿਹਾ ਹੈ। ਸਾਹਿੱਤ ਕੋਮਲ ਭਾਵਾਂ ਦਾ ਸੁਹਜਮਈ ਪ੍ਰਗਟਾਵਾ ਹੈ ਤੇ ਇਸ ਦੇ ਅੰਤਰਗਤ ਉਹ ਸਭ ਸਾਰਥਕ ਕਲਾਤਮਕ ਅਭਿਵਿਅਕਤੀਆਂ ਸ਼ਾਮਲ ਹਨ, ਜੋ ਮਨੁੱਖ ਨੂੰ ਸੁਹਜ-ਸਵਾਦ ਦੇਂਦੀਆਂ ਤੇ ਜੀਵਨ ਅਗਵਾਈ ਕਰਦੀਆਂ ਹਨ, ਭਾਵੇਂ ਉਨ੍ਹਾਂ ਨੇ ਲਿਖਤ ਦਾ ਜਾਮਾ ਪਹਿਨਿਆ ਹੋਵੇ ਤੇ ਭਾਵੇਂ ਨਾ। ਸੋ, ਸਾਹਿੱਤ ਦੇ, ਮੁਖ ਰੂਪ ਵਿਚ, ਦੋ ਪ੍ਰਵਾਹ ਹਨ : ਇੱਕ ਕਲਾ-ਸਾਹਿੱਤ ਜੋ ਸਦਾ ਕਾਨੀ-ਬਧ ਹੁੰਦਾ ਹੈ ਤੇ ਲਿਖਤੀ ਰੂਪ ਵਿਚ ਅੱਗੇ ਤੁਰਦਾ ਹੈ ਅਤੇ ਦੂਜਾ ਮੌਖਿਕ ਸਾਹਿੱਤ, ਜੋ ਮੂੰਹੋਂ ਮੂੰਹ ਤੁਰਦਾ ਤੇ ਸਾਰੀ ਜਾਤੀ ਦਾ ਸਾਂਝਾ ਹੋਣ ਕਰਕੇ, ਲੋਕ ਸਾਹਿੱਤ ਵੀ ਅਖਵਾਉਂਦਾ ਹੈ।

ਕਲਾ-ਸਾਹਿੱਤ ਉਨ੍ਹਾਂ ਕਲਾਧਾਰੀਆਂ ਦੀ ਕਿਰਤ ਹੁੰਦਾ ਹੈ, ਜਿਨ੍ਹਾਂ ਨੇ ਆਪਣੀ ਸਿਰਜਣਾ ਸ਼ਕਤੀ ਨੂੰ ਕਲਾ-ਅਭਿਆਸ ਤੇ ਅਨੁਭਵ ਰਾਹੀਂ ਪਕਾਇਆ ਤੇ ਨਿਖਾਰਿਆ ਹੁੰਦਾ ਹੈ। ਇਹ ਕਲਾਧਾਰੀ ਸੁਚੇਤ ਰੂਪ ਵਿਚ ਸਾਹਿੱਤ ਦੀ ਰਚਨਾ ਕਰਦੇ ਹਨ ਅਤੇ ਇਨ੍ਹਾਂ ਦੀਆਂ ਕਿਰਤਾਂ ਉਤੇ ਇਨ੍ਹਾਂ ਦੀ ਸ਼ਖ਼ਸੀਅਤ ਦੀ ਛਾਪ ਹੁੰਦੀ ਹੈ। ਪਰੰਤੂ ਮੌਖਿਕ ਸਾਹਿੱਤ ਉਨ੍ਹਾਂ ਸਿੱਧੇ ਸਾਦੇ ਅਲ੍ਹੜ ਲੋਕਾਂ ਦੀ ਕਿਰਤ ਹੁੰਦਾ ਹੈ, ਜਿਨ੍ਹਾਂ ਦੀ ਸਾਹਿੱਤ ਰਚਣ ਦੀ ਕੁਦਰਤੀ ਯੋਗਤਾ ਅਭਿਆਸ ਦੁਆਰਾ ਮਾਂਜੀ ਸੰਵਾਰੀ ਨਹੀਂ ਹੁੰਦੀ ਤੇ ਕਲਾ ਅਕਲ-ਕਲਾ ਹੁੰਦੀ ਹੈ। ਇਹ ਸਾਹਿੱਤ ਤਬੀਅਤ ਉਤੇ ਭਾਰ ਪਾ ਕੇ ਨਹੀਂ ਰਚਿਆ ਜਾਂਦਾ, ਸਗੋਂ ਅਚੇਤ ਮਨ ਵਿਚੋਂ ਸਹਿਜ ਭਾਵ ਵਿਚ ਹੀ ਫੁੱਟ ਨਿਕਲਦਾ ਹੈ। ਇਸ ਦਾ ਰਚਨਹਾਰਾ ਆਪਣੇ ਵਿਅਕਤਿਤਵ ਨੂੰ ਸਮੁੱਚੀ ਜਾਤੀ ਦੀ ਧੁਨੀ ਵਿਚ ਸਮੋ ਕੇ ਰਚਨਾ ਕਰਦਾ ਹੈ ਅਤੇ ਇਸ ਵਿਚ ਜਾਤੀ ਸਮੂਹ ਦੇ ਵਿਚਾਰਾਂ ਤੇ ਭਾਵਨਾਵਾਂ ਦੀ ਸੁਰ ਗੂੰਜਦੀ ਹੈ। ਮੌਖਿਕ ਸਾਹਿੱਤ ਵਿਅੱਕਤੀ ਦੀ ਪੱਧਰ ਉਤੇ ਨਿੰਮਦਾ ਕੇ ਜਾਤੀ ਦੀ ਪੱਧਰ ਉਤੇ ਜੀਉਂਦਾ ਤੇ ਵਿਗਸਦਾ ਹੈ।

ਮੌਖਿਕ ਸਾਹਿੱਤ ਲੋਕਾਂ ਦੇ ਦਿਲਾਂ ਵਿਚ ਰਹਿੰਦਾ ਤੇ ਹੋਠਾਂ ਉੱਪਰ ਖੇਡਦਾ ਹੈ। ਇਹ ਮੂੰਹ ਅੱਗੇ ਤੁਰਦਾ ਯੁੱਗਾਂ ਦੇ ਪੈਂਡੇ ਤੈਅ ਕਰ ਲੈਂਦਾ ਹੈ। ਇਹ ਅਕਾਲ ਹੈ, ਕਿਸੇ ਕਾਲ ਨਾਲ ਨਹੀਂ ਬੱਝਿਆ ਹੁੰਦਾ। ਇਹ ਅਕਰਤਾ ਹੈ, ਕਿਸੇ ਲੇਖਕ ਨਾਲ ਨਹੀਂ ਜੁੜਿਆ ਹੁੰਦਾ। ਇਹ ਪੀੜ੍ਹੀਆਂ ਦੀ ਘਾਲਨਾ ਤੇ ਜਾਤੀ ਦੀ ਕਿਰਤ ਹੈ। ਜਿਵੇਂ ਕੋਈ ਸਵਾਣੀ ਆਪਣੇ ਬੱਚਿਆਂ ਦੇ ਖਾਣ ਲਈ, ਤੰਦੂਰ ਤਾਅ ਕੇ ਚਾਰ ਰੋਟੀਆਂ ਲਾਹ ਲੈਂਦੀ ਹੈ ਜਾਂ ਉਨ੍ਹਾਂ ਦੇ ਤਨ ਢੱਕਣ ਲਈ ਚਰਖੇ ਉਤੇ ਸੂਤ ਕੱਤ ਲੈਂਦੀ ਹੈ, ਇਸੇ ਤਰ੍ਹਾਂ ਉਹ ਆਪਣੀ ਮਾਨਸਕ ਤ੍ਰਿਪਤੀ ਲਈ ਗੀਤਾਂ ਦੀ ਰਚਨਾ ਵੀ ਕਰ ਲੈਂਦੀ ਹੈ :

ਤੰਦੂਰੀ ਤਾਈ ਹੋਈ ਆ
ਬਾਲਣ ਹੱਡੀਆਂ ਦਾ

ਰੋਟੀ ਇਸ਼ਕੇ ਦੀ ਲਾਈ ਹੋਈ ਆ

ਕਲਾ ਦੀ ਰੋਟੀ ਇਸ਼ਕ ਦੀ ਰੋਟੀ ਨਾਲੋਂ ਘੱਟ ਨਹੀਂ, ਤੇ ਕਲਾ ਦਾ ਭੋਛਣ ਸਰੀਰ ਦੀ ਚਰਖੀ ਉਤੇ ਕੱਤੀਆਂ ਜੀਵਨ ਦੀਆਂ ਤੰਦਾਂ ਨਾਲ ਬੁਣਿਆ ਜਾਂਦਾ ਹੈ:

ਬਜ਼ਾਰ ਵਿਕੇਂਦੀ ਬਰਫ਼ੀ,
ਮੈਨੂੰ ਲੈ ਦੇ ਨਿੱਕੀ ਜਿਹੀ ਚਰਖ਼ੀ,
ਦੁੱਖਾਂ ਦੀਆਂ ਪੂਣੀਆਂ, ਜੀਵੇਂ ਢੋਲਾ।
ਢੋਲ ਸਾਈਂ,
ਜ਼ਿੰਦੜੀ ਦੇ ਗ਼ਮ ਸਾਰੇ ਆ ਮੁਕਾਈਂ।

ਨਾ ਗ਼ਮ ਮੁਕਦੇ ਹਨ ਤੇ ਨਾ ਗੀਤਾਂ ਦੀਆਂ ਤੰਦਾਂ।

ਇਸੇ ਤਰ੍ਹਾਂ, ਕਿਸਾਨ ਖੇਤ ਵਾਹ ਕੇ, ਬੀਜਾਂ ਦਾ ਛੱਟਾ ਦੇਂਦਿਆਂ ਜੀਵਨ ਦਾ ਕੋਈ ਰਹੱਸ ਲੱਭ ਲੈਂਦਾ ਹੈ, ਜੋ ਉਸ ਦੀ ਕਲਪਨਾ ਵਿਚੋਂ ਢਲ ਕੇ, ਸ਼ਬਦਾਂ ਦਾ ਬਾਣਾ ਪਹਿਨ ਕੇ ਸਾਕਾਰ ਹੋ ਜਾਂਦਾ ਹੈ:

ਜੋ ਕੁਝ ਬੀਜਣ ਸੋਈ ਜੰਮੇ
ਜਿਸ ਨੇ ਵਾਹ ਕਮਾਈ।
ਤੈਂ ਕਿਉਂ ਆਪਣੀ ਖੇਤੀ ਅੰਦਰ
ਕਾਹੀ ਦੱਭ ਉਗਾਈ।

ਪਰ ਇਹ ਕਿਰਤ ਅਕਿਰਤ ਹੀ ਰਹਿੰਦੀ ਹੈ। ਮੂਲ ਰਚਨਾ ਕਿਸੇ ਇੱਕ ਅਜਿਹੇ ਵਿਅੱਕਤੀ ਨੇ ਹੀ ਕੀਤੀ ਹੁੰਦੀ ਹੈ, ਜਿਸ ਵਿਚ ਕਾਵਿ-ਅਨੁਭਵ ਤੇ ਕਲਾ ਦੀ ਸੂਖ਼ਮ ਕਣੀ ਹੁੰਦੀ ਹੈ, ਪਰ ਇਹ ਰਚਨਾ ਬੁਲ੍ਹਾਂ ਉਤੇ ਤੁਰਦੀ, ਲੰਮੇ ਪੈਂਡੇ ਮਾਰਦੀ, ਰੂਪ ਵਟਾਂਦੀ ਰਹਿੰਦੀ ਹੈ। ਕੋਈ ਇਸ ਦੇ ਸ਼ਬਦਾਂ ਨੂੰ ਘੜਦਾ ਮਾਂਜਦਾ ਹੈ, ਕੋਈ ਨਵੀਆਂ ਤੁੱਕਾਂ ਜੋੜ ਕੇ ਰਲਾਂਦਾ ਹੈ, ਕੋਈ ਪਹਿਲੀਆਂ ਛਾਂਗਦਾ ਹੈ ਤੇ ਅਖ਼ੀਰ ਇਹ ਰਚਨਾ ਜਾਤੀ ਸਮੂਹ ਦਾ ਅਨੁਭਵ ਆਪਣੇ ਵਿਚ ਰਚਾ ਕੇ, ਇੱਕ ਸਾਂਝੀ ਕਿਰਤ ਬਣ ਜਾਂਦੀ ਹੈ। ਇੱਕ ਧੁਨੀ ਜਿਸ ਨਾਲ ਸਭ ਦੀਆਂ ਦਿਲੀ ਧੜਕਣਾਂ ਇੱਕਸੁਰ ਹੋ ਜਾਂਦੀਆਂ ਹਨ। ਇੱਕ ਰਸ, ਜਿਸ ਨੂੰ ਸਭ ਆਪਣਾ ਸਮਝ ਕੇ ਪੀਂਦੇ ਹਨ।

ਮੌਖਿਕ ਸਾਹਿੱਤ ਵਗਦੇ ਪ੍ਰਵਾਹ ਵਾਂਗ ਸਦਾ ਚਾਲੇ ਪਿਆ ਰਹਿਣ ਕਰ ਕੇ ਹਮੇਸ਼ਾਂ ਤਾਜ਼ਾ ਤੇ ਨਰੋਆ ਰਹਿੰਦਾ ਹੈ। ਇਹ ਕਦੇ ਬੁਸਦਾ ਨਹੀਂ। ਫ਼ਿਰ ਹਰ ਮੌਖਿਕ ਰਚਨਾ ਦਾ ਕੋਈ ਸਥਿਰ ਰੂਪ ਨਹੀਂ ਹੁੰਦਾ। ਉਹ ਕਈ ਰੂਪਾਂਤਰਾਂ ਵਿਚ ਮੌਲਦੀ ਤੇ ਨਿੱਖਰਦੀ ਰਹਿੰਦੀ ਹੈ। ਕੁਝ ਉਸ ਵਿਚ ਸਮਾਂਦਾ ਰਹਿੰਦਾ ਹੈ, ਕੁਝ ਉਸ ਨਾਲੋਂ ਟੁੱਟਦਾ ਰਹਿੰਦਾ ਹੈ। ਕਲਾ-ਸਾਹਿੱਤ ਨੂੰ ਇੱਕ ਅਜਿਹੀ ਬਗ਼ੀਚੀ ਨਾਲ ਤੁਲਨਾ ਦੇ ਸਕਦੇ ਹਾਂ, ਜਿਸ ਨੂੰ ਕਿਸੇ ਅਨੁਭਵੀ ਮਾਲੀ ਨੇ ਮਿਹਨਤ ਨਾਲ ਸਿੰਜਿਆ ਤੇ ਸਾਧਨਾ ਨਾਲ ਇੱਕ ਇੱਕ ਬੂਟੇ ਨੂੰ ਪਾਲਿਆ ਤੇ ਨਿਖਾਰਿਆ ਹੋਵੇ। ਪਰ ਮੌਖਿਕ ਸਾਹਿੱਤ ਜੰਗਲ ਵਿਚ ਆਪ ਮੁਹਾਰੇ ਉੱਗੇ, ਜੰਗਲੀ ਫੁੱਲਾਂ ਵਾਂਗ ਹੈ, ਜੋ ਸਹਿਜੇ ਹੀ ਭੋਇੰ ਦੀ ਹਿੱਕ ਚੀਰ ਕੇ ਝੂੰਮਣ ਲੱਗਦੇ ਹਨ ਤੇ ਉਨ੍ਹਾਂ ਦਾ ਆਪਣਾ ਕੁਦਰਤੀ ਰੰਗ-ਰੂਪ ਤੇ ਫਬਣ ਹੁੰਦੀ ਹੈ।

ਲੋਕ-ਸਾਹਿੱਤ ਇੱਕ ਅਜਿਹੇ ਪ੍ਰਵਾਹ ਵਾਂਗ ਹੈ, ਜਿਸ ਵਿਚ ਇਲਾਕੇ ਦੇ ਸਭੋ ਨਦੀ ਨਾਲੇ, ਕੱਸੀਆਂ, ਵਾਹੜੇ ਆਪਣੀ ਨਿੱਜੀ ਹੋਂਦ ਗੰਵਾ ਕੇ ਰਚ ਮਿਚ ਜਾਂਦੇ ਹਨ ਤੇ ਜਿਸ

ਵਿਚ ਉਸ ਇਲਾਕੇ ਦੀ ਭੋਇੰ ਦੀ ਮਿੱਟੀ ਤੇ ਹੋਰ ਸਾਮਗਰੀ ਕਿਸੇ ਨਾ ਕਿਸੇ ਰੂਪ ਵਿਚ ਖੁਰੀ, ਘੁੱਲੀ ਤੇ ਰਸੀ ਹੁੰਦੀ ਹੈ। ਲੋਕ-ਸਾਹਿੱਤ ਵਿਚ ਸਮੁੱਚੀ ਜਾਤੀ ਦੇ ਉਦਗਾਰ, ਭਾਵਨਾਵਾਂ, ਜੀਵਨ ਆਦਰਸ਼, ਮਨੌਤਾਂ, ਵਿਸ਼ਵਾਸ, ਵਿਚਾਰ ਤੇ ਕਲਾ-ਰੁਚੀਆਂ ਖੁਰ ਕੇ ਸਮਾਈਆਂ ਹੁੰਦੀਆਂ ਹਨ। ਲੋਕ-ਸਾਹਿੱਤ ਤਾਂ ਉਸ ਸ਼ੀਸ਼ੇ ਵਾਂਗ ਹੈ, ਜਿਸ ਵਿਚੋਂ ਕਿਸੇ ਜਾਤੀ ਦੀ ਸਮੁੱਚੀ ਜੀਵਨ ਨੁਹਾਰ, ਨਕਸ਼ ਤੇ ਰੂਪ ਦੇ ਨਾਲ ਉਸ ਦੇ ਅੰਤਰ ਤਕ ਦੀ ਹਰ ਭਾਵਨਾ ਵੇਖੀ ਜਾ ਸਕਦੀ ਹੈ।

ਪੰਜਾਬੀ ਸਭਿਅਤਾ ਮੂਲ ਵਿਚ ਕਿਸਾਨੀ ਹੈ। ਪੰਜਾਬੀਆਂ ਦੀ ਜੀਵਨ-ਕਣੀ ਪਿੰਡ ਦੇ ਖੁੱਲ੍ਹੇ ਵਾਤਾਵਰਣ ਵਿਚ ਸਾਹ ਲੈਂਦੀ ਤੇ ਮੋਟੀ ਠੁੱਲ੍ਹੀ ਰਹਿਣੀ ਬਹਿਣੀ ਵਿਚ ਵਿਗਸਦੀ ਰਹੀ ਹੈ। ਸ਼ਹਿਰਾਂ ਵਿਚ ਵਸਦੇ ਲੋਕਾਂ ਵਿਚ ਭਾਵੇਂ ਓਪਰੀ ਪੱਛਮੀ ਸਭਿਅਤਾ ਦੀ ਪਾਣ ਚੋਖੀ ਚੜ੍ਹੀ ਹੋਈ ਹੈ, ਪਰ ਸਾਡੇ ਸ਼ਹਿਰ ਪਿੰਡਾਂ ਨਾਲੋਂ ਮੂਲੋਂ ਹੀ ਟੁੱਟੇ ਨਹੀਂ। ਅੱਜ ਵੀ ਪੇਂਡੂ ਸਭਿਆਚਾਰ ਦੇ ਬਲਵਾਨ ਕਣ, ਸ਼ਹਿਰਾਂ ਵਿਚ ਜੀਵੰਤ ਹਨ। ਸ਼ਹਿਰਾਂ ਦੇ ਸੁਸਿਖਿਅਤ ਵਰਗ ਦੇ ਇਕ ਛੋਟੇ ਭਾਗ ਨੂੰ ਛੱਡ ਕੇ, ਬਾਕੀ ਸਾਰੇ ਪੰਜਾਬੀ, ਲੋਕ-ਸਾਹਿੱਤ ਦਾ ਰਸ ਹੀ ਮਾਣਦੇ ਹਨ। ਇਹ ਸੁਸਿਖਿਅਤ ਵਰਗ, ਜਦੋਂ ਮੌਕਾ ਬਣੇ, ਸਭਿਆਚਾਰਕ ਸੰਸਥਾਵਾਂ ਰਾਹੀਂ ਪੇਸ਼ ਕੀਤੇ ਜਾਂਦੇ, ਕਲਚਰਲ ਪ੍ਰੋਗਰਾਮ ਤੋਂ ਅਨੰਦ ਲੈ ਲੈਂਦਾ ਹੈ। ਪੰਜਾਬੀਆਂ ਦੇ ਜੀਵਨ ਵਿਚ ਲੋਕ-ਸਾਹਿੱਤ ਦੀ ਧਾਰਾ ਕਲਾ-ਸਾਹਿੱਤ ਨਾਲੋਂ ਅੱਜੇ ਵੀ ਵਧੇਰੇ ਬਲਵਾਨ ਹੈ।

ਪੰਜਾਬ ਵਿਚ ਲੋਕ-ਸਾਹਿੱਤ ਦਾ ਆਪਣਾ ਅਸਤਿਤਵ ਹੈ, ਇੱਕ ਆਪਣੀ ਆਤਮਾ ਹੈ—ਮਹਾਂਪੁਰਖ ਦੀ ਆਤਮਾ ਜੋ ਕਦੇ ਮਰਦੀ ਨਹੀਂ, ਜੋ ਸਦਾ ਸਾਡੇ ਵਿਚ ਰਹਿੰਦੀ ਹੈ। ਇਕ ਨਿਰਮਲ ਵਰਗਦੀ ਕੂਲ੍ਹ, ਜਿਸ ਵਿਚ ਪੰਜਾਬੀ ਚੁੱਭੀਆਂ ਮਾਰਦੇ ਤੇ ਆਪਣੀ ਜੀਵਨ-ਖੇਤੀ ਦੀ ਹਰ ਕਿਆਰੀ ਨੂੰ ਸਿੰਜ ਲੈਂਦੇ ਹਨ। ਇਹ ਅਮੁਕ ਪ੍ਰਵਾਹ ਪੰਰਪਰਾ ਤੋਂ ਪੈਂਡੇ ਮਾਰਦਾ, ਨਵਾਂ ਨਰੋਆ ਉਸੇ ਚਾਲੇ ਅਗਾਂਹ ਤੁਰਦਾ ਜਾ ਰਿਹਾ ਹੈ। ਬੱਚੇ ਦੇ ਜਨਮ ਵੇਲੇ, ਵਿਆਹ-ਸਗਾਈ ਤੇ ਹੋਰ ਮੰਗਲ ਕਾਰਜਾਂ ਉਤੇ ਪੰਜਾਬੀ ਘਰਾਂ ਵਿਚ ਉਲਾਸ ਨਾਲ ਢੋਲਕੀ ਕੁੱਟੀ ਜਾਂਦੀ ਤੇ ਲੋਕ-ਗੀਤਾਂ ਦੀਆਂ ਮਧੁਰ ਧੁਨੀਆਂ ਦੀ ਸਰੋਦੀ ਵਰਖਾ ਕੀਤੀ ਜਾਂਦੀ ਹੈ। ਜਵਾਨ ਮੌਤ ਉਤੇ, ਦਿਲ-ਚੀਰਵੇਂ ਸਿਆਪੇ ਕੀਤੇ ਜਾਂਦੇ ਤੇ ਅਲਾਹੁਣੀਆਂ ਪਾਈਆਂ ਜਾਂਦੀਆਂ ਹਨ। ਪਿੰਡ ਦੇ ਕਾਮੇਂ ਤੇ ਹਾਲੀ, ਹਲ ਵਾਹੁੰਦੇ ਤੇ ਗੋਡੀ ਕਰਦੇ ਦੋਹੜੇ, ਸਦਾਂ, ਢੋਲੇ, ਮਾਹੀਏ, ਜਿੰਦੂ ਤੇ ਬੋਲੀਆਂ ਗਾ ਕੇ, ਆਪਣੀ ਸਵਰ-ਲਹਿਰੀਆ ਨਾਲ ਫ਼ਜ਼ਾ ਵਿਚ ਮਧੁਰਤਾ ਭਰ ਦੇਂਦੇ ਹਨ। ਇਸੇ ਤਰ੍ਹਾਂ ਪਿੰਡਾਂ ਦੀਆਂ ਸਵਾਣੀਆਂ ਚੱਕੀ ਝੋਤਦਿਆਂ, ਦੁੱਧ ਰਿੜਕਦਿਆਂ, ਖੂਹਾਂ ਉਤੇ ਪਾਣੀ ਭਰਦਿਆਂ, ਖੇਤਾਂ ਵਿਚ ਨਰਮਾ ਚੁਗਦਿਆਂ, ਤ੍ਰਿੰਞਣਾਂ ਵਿਚ ਚਰਖੇ ਕੱਤਦਿਆਂ, ਗੀਤਾਂ ਦੇ ਪਰੀ ਦੇਸ਼ ਵਿਚ ਜਾਂ ਪਹੁੰਚਦੀਆਂ ਹਨ।

ਕੁੜੀਆਂ ਰਲ ਕੇ ਗੀਟੇ ਤੇ ਖੇਹਨੂੰ ਖੇਡਦਿਆਂ ਜਾਂ ਹੱਥਾਂ ਦੀ ਜੰਜੀਰ ਬਣਾ ਕੇ ਕਿਕਲੀ ਪਾਂਦਿਆਂ, ਘੇਰੇ ਵਿਚ ਨੱਚਦੀਆਂ, ਥਾਲਾਂ ਤੇ ਕਿਕਲੀ ਦੇ ਟੱਪਿਆਂ ਨਾਲ, ਕੋਇਲਾਂ ਤੇ ਘੁੱਗੀਆਂ ਵਾਂਗ ਫ਼ਜ਼ਾਅ ਵਿਚ ਮਿਸ਼ਰੀ ਘੋਲ ਦੇਂਦੀਆਂ ਹਨ। ਖੇਡ ਵਿਚ ਸੁਹਜ-ਰਸ ਰਚਾਣਾ ਇਨ੍ਹਾ ਦੇ ਕਲਾਤਮਕ ਸੁਭਾਅ ਦਾ ਹੁੰਗਾਰਾ ਭਰਦਾ ਹੈ। ਭੰਗੜਾ, ਗਿੱਧਾ, ਸੰਮੀ ਤੇ ਝੁੰਮਰ ਨਾਚ ਪਾਉਣ ਲੱਗਿਆਂ ਵੀ ਦਿਲੀ ਜਜ਼ਬਿਆਂ ਤੇ ਭਾਵਨਾਵਾਂ ਨੂੰ ਗੀਤਾਂ ਰਾਹੀਂ ਪ੍ਰਗਟ ਕੀਤਾ ਜਾਂਦਾ ਹੈ। ਪੰਜਾਬੀਆਂ ਦੀ ਜਿੰਦ ਗੀਤਾਂ ਵਿਚ ਘੁੱਲੀ ਪਈ ਹੈ ਤੇ ਗੀਤ ਜਿੰਦ ਵਿਚ। ਅਖਾਣਾਂ ਵਿਚ ਇਨ੍ਹਾਂ ਦੀ ਜੀਵਨ ਕਣੀ ਹੈ। ਗੱਲ ਗੱਲ ਉਤੇ ਅਖਾਣ ਬਜ਼ੁਰਗ ਦੇ ਮੂੰਹੋਂ ਇਉਂ

ਝਰਦੇ ਰਹਿੰਦੇ ਹਨ, ਜਿਵੇਂ ਕਿਸੇ ਝਰਨੇ ਵਿਚੋਂ ਨਿਰਮਲ ਪਾਣੀ। ਕਹਾਣੀਆਂ ਇਨ੍ਹਾਂ ਦੇ ਸੁਪਨਿਆਂ ਵਿਚ ਰਚ ਗਈਆਂ ਹਨ। ਅੱਜੇ ਵੀ ਬੁੱਢੇ ਬਾਬੇ ਆਪਣੇ ਪੋਤਿਆਂ ਦੋਹਤਿਆਂ ਨੂੰ, ਪਰੀ-ਕਹਾਣੀਆਂ ਦੀ ਅਨੋਖੀ ਤੇ ਸੁਪਨਿਆਂ ਭਰੀ, ਰੁਮਾਂਚਕ ਦੁਨੀਆ ਵਿਚ ਲੈ ਜਾਂਦੇ ਹਨ। ਪਿੰਡ ਦੀਆਂ ਸਥਾਂ ਵਿਚ ਢਾਡੀ, ਰਾਸਧਾਰੀਏ ਤੇ ਕਵੀਸ਼ਰ ਕਾਵਿ-ਕਥਾਵਾਂ ਤੇ ਪ੍ਰਸੰਗਾਂ ਨੂੰ, ਲੋਕ-ਧੁਨਾਂ ਵਿਚ ਅਲਾਪ ਕੇ, ਲੋਕਾਂ ਨੂੰ ਕੀਲ੍ਹ ਲੈਂਦੇ ਹਨ। ਪਿੰਡਾਂ ਵਿਚ ਵਾਰਸ ਸ਼ਾਹ ਦੀ ਹੀਰ ਦੇ ਬੈਂਤ, ਪੀਲੂ ਦੇ ਮਿਰਜ਼ੇ ਦੀਆਂ ਸੱਦਾਂ ਤੇ ਹਾਸ਼ਮ ਦੀ ਸੱਸੀ ਦੇ ਦੋਹੜੇ ਵੀ ਗਾਏ ਜਾਂਦੇ ਹਨ ਤੇ ਇਹ ਰਚਨਾਵਾਂ ਭਾਵੇਂ ਕਲਾ-ਸਾਹਿੱਤ ਦਾ ਅੰਗ ਹਨ, ਪਰ ਇਨ੍ਹਾਂ ਕਿੱਸਿਆਂ ਦਾ ਆਧਾਰ ਮੂਲ ਵਿਚ ਉਹ ਲੋਕ-ਕਥਾਵਾਂ ਹਨ, ਜੋ ਪਰੰਪਰਾ ਤੋਂ ਪੰਜਾਬੀਆਂ ਦੇ ਲਹੂ-ਮਾਸ ਵਿਚ ਰਚੀਆਂ ਹੋਈਆਂ ਹਨ ਤੇ ਇਹ ਕਿੱਸੇ ਲੋਕਧਾਰਾ ਦੇ ਕਣਾਂ ਨਾਲ ਭਰਪੂਰ ਹਨ। ਲੋਕ-ਸਾਹਿੱਤ ਦਾ ਪ੍ਰਵਾਹ ਇੱਕ ਵਗਦੀ ਪ੍ਰਬਲ ਧਾਰਾ ਵਾਂਗ ਹੈ, ਜੋ ਸਾਡੇ ਸਾਰੇ ਸਮਾਜਕ ਤੇ ਭਾਈਚਾਰਕ ਜੀਵਨ ਦੇ ਕਣ ਕਣ ਨੂੰ ਸਿੰਜਦਾ ਤੇ ਰਸ ਦੇਂਦਾ ਵਗ ਰਿਹਾ ਹੈ। ਲੋਕ-ਸਾਹਿੱਤ ਪੰਜਾਬੀਆਂ ਦੇ ਜੀਵਨ ਵੇਗ ਵਿਚ ਰੂਹ ਵਾਂਗ ਵਿਆਪਕ ਹੈ।

ਮੌਖਿਕ ਸਾਹਿੱਤ ਲੋਕਧਾਰਾ ਤੇ ਸੰਸਕ੍ਰਿਤੀ ਦੀ ਰੂੜੀ ਉਤੇ ਜੰਮਿਆ ਪਲਿਆ ਹੋਣ ਕਰਕੇ ਸਮਾਜਕ ਤੇ ਸਾਂਸਕ੍ਰਿਤਕ ਪੱਖ ਤੋਂ ਬੜੀ ਮਹਾਨਤਾ ਰੱਖਦਾ ਹੈ। ਇਸ ਵਿਚ ਜਾਤੀ ਦੀ ਲੋਕ-ਸੰਸਕ੍ਰਿਤੀ ਪੂਰੀ ਤਰ੍ਹਾਂ ਪ੍ਰਤਿਬਿੰਬਤ ਹੁੰਦੀ ਹੈ। ਕੋਈ ਸੰਸਕ੍ਰਿਤੀ ਸਦੀਆਂ ਦੇ ਲੰਮੇ ਪੈਂਡੇ ਮਾਰਦਿਆਂ, ਜਿਨ੍ਹਾਂ ਜਿਨ੍ਹਾਂ ਪੜਾਵਾਂ ਤੋਂ ਲੰਘੀ ਹੁੰਦੀ ਹੈ, ਤੇ ਦੂਜੀਆਂ ਸੰਸਕ੍ਰਿਤੀਆਂ ਨਾਲ ਉਸ ਨੇ ਜੋ ਲੈਣ ਦੇਣ ਕੀਤਾ ਹੁੰਦਾ ਹੈ, ਉਸ ਦੀਆਂ ਰੂੜ੍ਹੀਆਂ ਮੌਖਿਕ ਸਾਹਿੱਤ ਵਿਚ ਪੂਰੀ ਤਰ੍ਹਾਂ ਜੀਊਂਦੀਆਂ ਰਹਿੰਦੀਆਂ ਹਨ।

ਮੌਖਿਕ ਸਾਹਿੱਤ ਵਿਚ ਜਾਤੀ ਦੀ ਮੂਲ ਸੰਸਕ੍ਰਿਤੀ ਰਚੀ ਹੁੰਦੀ ਹੈ, ਜੋ ਸਦੀਆਂ ਬੀਤ ਜਾਣ ਮਗਰੋਂ ਵੀ ਬੀਜ ਰੂਪ ਵਿਚ ਸਥਿਰ ਰਹਿੰਦੀ ਹੈ। ਕਿਸੇ ਜਾਤੀ ਦੇ ਜੀਵਨ ਵਿਚ ਜੋ ਮੂਲ-ਪ੍ਰਵਿਰਤੀਆਂ ਕੰਮ ਕਰ ਰਹੀਆਂ ਹਨ, ਉਹ ਸੌਖੀਆਂ ਬਦਲਦੀਆਂ ਨਹੀ। ਦੇਵਿੰਦਰ ਸਤਿਆਰਥੀ ਦੇ ਕਥਨ ਅਨੁਸਾਰ "ਬੁਧੀ ਸਿੱਖਿਆ ਤੇ ਸੰਸਕ੍ਰਿਤੀ ਦੇ ਨਵੇਂ ਵਿਕਾਸ ਤੋਂ ਪ੍ਰਭਾਵਿਤ ਹੋ ਕੇ, ਕਿਸੇ ਵੀ ਵਿਅੱਕਤੀ ਜਾਂ ਜਾਤੀ ਦੀਆਂ ਮੂਲ ਪ੍ਰਵਿਰਤੀਆਂ ਦਾ ਰੂਪ ਕਿੰਨਾ ਵੀ ਕਿਉਂ ਨਾ ਸੁਧਰ ਜਾਵੇ, ਪਰ ਉਹਨਾਂ ਦਾ ਨਾਸ਼ ਕਦੇ ਨਹੀਂ ਹੁੰਦਾ।" ਇਹੋ ਮੂਲ-ਪ੍ਰਵਿਰਤੀਆਂ ਹੀ ਮੌਖਿਕ ਸਾਹਿੱਤ ਦੀਆਂ ਚੂਲ੍ਹਾਂ ਹੁੰਦੀਆਂ ਹਨ। ਉਦਾਹਰਣ ਵਜੋਂ, ਪੰਜਾਬੀਆਂ ਦੀ ਇੱਕ ਮੂਲ ਪ੍ਰਵਿਰਤੀ ਸਾਹਸ ਹੈ। ਬੀਰ-ਰਸੀ ਭਾਵਨਾ ਵਾਲੀ ਕਲਾ ਤੇ ਸਾਹਿੱਤ, ਇਸੇ ਪ੍ਰਵਿਰਤੀ ਦੀ ਮਾਨਸਕ ਤ੍ਰਿਪਤੀ ਵਿਚ ਉਪਜਿਆ। ਪੰਜਾਬੀ ਸੰਸਕ੍ਰਿਤੀ ਮੁੱਢ ਕਦੀਮ ਤੋਂ ਹੀ ਬੀਰ-ਸੰਸਕ੍ਰਿਤੀ ਦਾ ਹੁੰਗਾਰਾ ਭਰਦੀ ਰਹੀ ਹੈ। ਸਾਡੇ ਲੋਕ-ਗੀਤਾਂ, ਕਾਵਿ-ਕਥਾਵਾਂ, ਅਖਾਣਾਂ, ਬੁਝਾਰਤਾਂ, ਪਰੀ-ਕਹਾਣੀਆਂ, ਦੰਦ-ਕਥਾਵਾਂ ਤੇ ਲੋਕ-ਨਾਚਾਂ ਵਿਚ ਸਾਹਸ ਤੇ ਪ੍ਰਾਕਰਮ ਪੂਰੀ ਤਰ੍ਹਾਂ ਪ੍ਰਤਿਬਿੰਬਤ ਹੈ। ਇਕੋ ਅਖਾਣ—'ਪੰਜਾਬ ਵਿਚ ਜੰਮਿਆਂ ਨੂੰ ਨਿੱਤ ਮੁਹਿੰਮਾਂ' ਵਿਚ, ਪੰਜਾਬੀ ਚਰਿਤਰ ਦਾ ਇਹ ਪੱਖ ਕਿੰਨੀ ਸੋਹਣੀ ਤਰ੍ਹਾਂ ਉਭਰਿਆ ਹੈ।

ਪੰਜਾਬ ਵਿਚ ਸਮੇਂ ਸਮੇਂ ਕਈ ਜਾਤੀਆਂ ਬਾਹਰੋਂ ਆ ਕੇ ਵਸਦੀਆਂ ਰਹੀਆਂ ਤੇ ਇਸ ਦੀ ਲੋਕ-ਸੰਸਕ੍ਰਿਤੀ ਵਿਚ ਕਈ ਨਸਲੀ ਤੇ ਜਾਤੀ ਰੂੜ੍ਹੀਆਂ ਦਾ ਮਿਸ਼ਰਣ ਹੈ। ਇਸ ਸੰਸਕ੍ਰਿਤੀ ਦੀ ਤਹਿ ਵਿਚ ਦ੍ਰਾਵੜੀ, ਆਰਿਆਈ, ਈਰਾਨੀ, ਸਿਥੀਅਨ, ਹੂਨੀ, ਤੁਰਾਨੀ ਤੇ ਮੁਗਲਈ ਰੂੜ੍ਹੀਆਂ ਦੀ ਮਿਸ ਹੈ, ਜੋ ਇਤਨੀਆਂ ਘੁੱਲ ਮਿਲ ਗਈਆਂ ਹਨ ਕਿ ਅੱਜ ਭਾਵੇਂ



ਪਤਰਾ 9—ਭੰਗੜੇ ਦੇ ਪਹਿਰਾਵੇ ਵਿਚ ਪੰਜਾਬੀ ਗਭਰੂ



ਪਤਰਾ 10—ਭੰਗੜੇ ਦੇ ਨਾਚ ਦਾ ਇਕ ਦ੍ਰਿਸ



ਪਤਰਾ 11—ਲੋਕ-ਕਲਾ



ਪਤਰਾ 12—ਲੋਕ-ਨਾਚ ਦਾ ਇਕ ਦ੍ਰਿਸ਼



ਪਤਰਾ 13—ਲੋਕ-ਕਲਾਕਾਰ

ਨਿਖੇੜਨੀਆਂ ਔਖੀਆਂ ਹਨ, ਪਰ ਇਨ੍ਹਾਂ ਦੀ ਹੋਂਦ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ, ਤੇ ਮੌਖਿਕ ਸਾਹਿੱਤ ਵਿਚ ਇਸ ਦੇ ਕਈ ਕਣ ਲੱਭੇ ਜਾ ਸਕਦੇ ਹਨ। ਇਸ ਪੱਖੋਂ ਸਾਡੇ ਮੌਖਿਕ ਸਾਹਿੱਤ ਦਾ ਬੜਾ ਮਹੱਤਵ ਹੈ। ਪੰਜਾਬ ਵਿਚ ਅੱਜ ਵੀ ਸੰਸਕ੍ਰਿਤੀ ਦਾ ਕੋਈ ਇੱਕ ਤਲ ਨਹੀਂ। ਇਸ ਦੇ ਅਨੇਕਾਂ ਪੜਾਅ, ਪੌੜੀ ਦੇ ਡੰਡਿਆਂ ਵਾਂਗ ਹਨ ਤੇ ਸਭ ਤੋਂ ਹੇਠਲਾ ਤੇ ਉੱਪਰਲਾ ਤਲ ਦੋ ਅੱਡਰੀਆਂ ਸੀਮਾਵਾਂ ਲੱਗਦੀਆਂ ਹਨ। ਉੱਪਰਲੀ ਪੱਧਰ ਤੇ ਸ਼ੁਸਿਖਿਅਤ ਵਰਗ ਹੈ, ਜੋ ਪੱਛਮੀ ਸੰਸਕ੍ਰਿਤੀ ਦਾ ਅਨੁਕਰਣ ਕਰਦਾ ਹੈ ਤੇ ਹੇਠਲੇ ਤਲ ਤੇ ਸਾਂਹਸੀ, ਪੱਖੀਵਾਲ, ਤੇ ਨੱਟ ਆਦਿ ਟੱਪਰੀਵਾਸੀ ਜਾਤੀਆਂ ਹਨ, ਜਿਨ੍ਹਾਂ ਦਾ ਧਰਮ ਤੇ ਰਹੁ-ਰੀਤੀਆਂ ਅੱਜੇ ਵੀ ਜਾਦੂ-ਟੂਣੇ ਦੀ ਮੁੱਢਲੀ ਅਵਸਥਾ ਵਿਚ ਭਟਕ ਰਹੀਆਂ ਹਨ। ਇਨ੍ਹਾਂ ਦੋਹਾਂ ਪੜਾਵਾਂ ਵਿਚ ਅਨੇਕਾਂ ਹੋਰ ਤਲ ਤੇ ਵੰਨਗੀਆਂ ਹਨ ਤੇ ਹਰ ਤਲ ਸਾਡੀ ਸੰਸਕ੍ਰਿਤੀ ਦੇ ਵਿਕਾਸ ਦੀ ਕੋਈ ਕਹਾਣੀ ਆਪਣੀ ਹਿੱਕ ਵਿਚ ਸਮੇਟੀ ਬੈਠਾ ਹੈ, ਜੋ ਇਨ੍ਹਾਂ ਵਿਭਿੰਨ ਤਲਾਂ ਦੇ ਮੌਖਿਕ ਸਾਹਿੱਤ ਵਿਚ ਪੂਰੀ ਤਰ੍ਹਾਂ ਸੁਰਜੀਤ ਹੈ।

ਸਾਡਾ ਲੋਕ-ਸਾਹਿੱਤ, ਇਥੋਂ ਦੀਆਂ ਫ਼ਸਲਾਂ ਵਾਂਗ ਹੀ ਵੰਨ-ਸਵੰਨਾ, ਬਹੁਰੰਗਾ ਤੇ ਜੀਵਨ ਕਣੀ ਨਾਲ ਭਰਪੂਰ ਹੈ। ਇਹ ਕਈ ਵੰਨਗੀਆਂ ਤੇ ਰੂਪਾਂ ਵਿਚ ਮਿਲਦਾ ਹੈ, ਜਿਨ੍ਹਾਂ ਵਿਚੋਂ ਪ੍ਰਮੁਖ ਰੂਪ ਇਹ ਹਨ :

(ੳ) ਲੋਕ-ਗੀਤ
(ਅ) ਲੋਕ-ਕਹਾਣੀ
(ੲ) ਅਖਾਣ
(ਸ) ਬੁਝਾਰਤ
(ਹ) ਫੁੱਟਕਲ

## ਲੋਕ-ਗੀਤ

ਲੋਕ-ਗੀਤ ਜਾਤੀ ਦੇ ਅੰਤ੍ਰੀਵ ਜਜ਼ਬਿਆਂ ਤੇ ਮਨੋਭਾਵਾਂ ਦਾ ਕਾਵਿਮਈ ਪ੍ਰਵਾਹ ਹੁੰਦੇ ਹਨ। ਇਹ ਚੇਤਨ ਅਵਚੇਤਨ ਮਨ ਵਿਚ ਵਸਦੇ, ਮਚਲਦੇ ਜਾਂ ਦੱਬੇ ਘੁੱਟੇ ਵਲਵਲਿਆਂ ਦਾ ਸਹਿਜ ਪ੍ਰਗਟਾਅ ਹਨ। ਜੇ ਕਵਿਤਾ ਕਿਸੇ ਆਪ ਮਹਿਸੂਸੀ, ਭਾਵਾਂ ਗੁੱਧੀ ਰਚਨਾ ਦਾ ਨਾਮ ਹੈ, ਤਾਂ ਲੋਕ-ਗੀਤਾਂ ਤੋਂ ਸੁੱਚੀ ਕਵਿਤਾ ਹੋਰ ਨਹੀਂ ਹੋ ਸਕਦੀ। ਇਹ ਵੇਗ ਵਿਚ ਆਏ ਭਾਵ ਹਨ, ਜੋ ਬੇ-ਕਾਬੂ ਹੋਏ, ਅਛੋਪਲੇ ਹੀ ਸ਼ਬਦਾਂ ਦਾ ਬਾਣਾ ਪਹਿਨ ਕੇ ਰੂਪਮਾਨ ਹੋ ਗਏ ਹਨ। ਇਹ ਦਿਲਾਂ ਦੇ ਅਥਾਹ ਚਸ਼ਮਿਆਂ ਤੋਂ ਫੁੱਟੀਆਂ, ਸ਼ਬਦਾਂ ਦੀਆਂ ਮਿੱਠੀਆਂ ਤੇ ਰਸ-ਗ੍ਰਸੀਆਂ ਛਲਾਂ ਹਨ।

ਲੋਕ-ਗੀਤ ਜਾਤੀ ਦੀ ਨਬਜ਼ ਨਾੜੀ ਹੁੰਦੇ ਹਨ, ਜਿਸ ਤੋਂ ਜਾਤੀ ਦੇ ਅੰਦਰ ਦੀ ਹਰ ਵੇਦਨਾ, ਪੀੜ ਤੇ ਭਾਵਨਾ ਜਾਣੀ ਜਾ ਸਕਦੀ ਹੈ। ਇਨ੍ਹਾਂ ਗੀਤਾਂ ਨੂੰ ਸਮੂਹ ਜਾਤੀ ਆਪਣੇ ਦਿਲ ਦੀਆਂ ਧੜਕਣਾਂ ਨਾਲ ਸਿੰਜਦੀ ਤੇ ਅਰਮਾਨਾਂ ਨਾਲ ਪਾਲਦੀ ਹੈ। ਇਹ ਗੀਤ ਜੀਵਨ ਦੀਆਂ ਮੂਲ-ਪ੍ਰਵਿਰਤੀਆਂ ਨਾਲ ਜੁੜ, ਜਨਮ-ਭੂਮੀ ਨਾਲ ਬੱਝੇ ਤੇ ਪਰੰਪਰਾ ਦੀ ਧਾਰਾ ਨਾਲ ਇੱਕਸੁਰ ਹੋਏ ਹੁੰਦੇ ਹਨ ਤੇ ਇਨ੍ਹਾਂ ਵਿਚ ਜਾਤੀ ਦੀ ਉਹ ਮੂਲ ਧੁਨੀ ਗੂੰਜ ਰਹੀ ਹੁੰਦੀ ਹੈ, ਜਿਸ ਵਿਚੋਂ ਜਾਤੀ ਦੇ ਸੁਭਾਅ ਜਾਂ ਚਰਿਤ੍ਰ ਦੀਆਂ ਸਾਰੀਆਂ ਸਵਰ-ਲਹਿਰੀਆਂ ਉਭਰਦੀਆਂ ਹਨ।

ਲੋਕ-ਗੀਤਾਂ ਦਾ ਆਪਣਾ ਪ੍ਰਭਾਵ ਹੈ—ਸੂਖਮ, ਮਿੱਠਾ ਤੇ ਗੌਰਵਮਈ। ਦੈਵੀ ਬਾਣੀ ਵਰਗਾ। ਦੈਵੀ ਬਾਣੀ ਧੁਰ ਦੀ ਬਾਣੀ ਹੁੰਦੀ ਹੈ, ਜੋ ਕਿਸੇ ਗੁਰੂ ਪੀਰ ਨੂੰ ਅਰਸ਼ੋਂ ਉਤਰਦੀ ਹੈ। ਲੋਕ-ਗੀਤ ਧੁਰ ਅੰਦਰਲੇ ਦੀ ਬਾਣੀ ਹੈ, ਲਹੂ ਮਾਸ ਦੀ ਬਾਣੀ, ਜੋ ਜਾਤੀ ਦੇ ਸਮੂਹ-ਪਿੰਡ ਵਿਚੋਂ ਨਿੰਮੀ ਹੁੰਦੀ ਹੈ ਤੇ ਜਾਤੀ ਦੀ ਆਵਾਜ਼ ਬਣ ਕੇ ਗੂੰਜਦੀ ਹੈ। ਇਹ ਲੋਕ-ਬਾਣੀ ਹੈ, ਦੈਵੀ ਬਾਣੀ ਵਾਂਗ ਹੀ ਅਮਰ।

ਲੋਕ-ਗੀਤ ਅਮਰ ਹੀ ਨਹੀਂ ਅਜਰ ਵੀ ਹੁੰਦੇ ਹਨ। ਉਨ੍ਹਾਂ ਵਿਚੋਂ ਸਦਾ ਸਜਰੇ ਫੁੱਲਾਂ ਦੀ ਬਾਸ ਆਉਂਦੀ ਹੈ। ਕਦੇ ਕੋਈ ਗੀਤ ਬੇਹਾ ਨਹੀਂ ਲੱਗਦਾ। ਪਰੰਪਰਾ ਦੀ ਧਾਰਾ ਵਿਚ ਵਗਦੇ ਲੋਕ-ਗੀਤ ਸਦਾ ਨਰੋਏ ਤੇ ਤਾਜ਼ਾ ਰਹਿੰਦੇ ਹਨ। ਜੋ ਜੀਵਨ ਨਾਲ ਇੱਕਸੁਰ ਹੋਵੇ, ਉਹ ਕਦੇ ਬਾਸ ਨਹੀਂ ਦੇਂਦਾ। ਲੋਕ-ਗੀਤ ਉਸ ਬੋਹੜ ਵਾਂਗ ਹਨ, ਜਿਸ ਨਾਲੋਂ ਖੜ ਖੜ ਕਰਦੇ ਪੱਤੇ ਆਪੇ ਢਹਿ ਜਾਂਦੇ ਹਨ ਤੇ ਨਵੀਆਂ ਕਰੂੰਬਲਾਂ ਜਵਾਨ ਹੁੰਦੀਆਂ ਰਹਿੰਦੀਆਂ ਹਨ।

ਲੋਕ-ਗੀਤ ਗਾਉਣ ਲਈ ਰਚੇ ਜਾਂਦੇ ਹਨ। ਇਸੇ ਲਈ ਇਨ੍ਹਾਂ ਵਿਚ ਸ਼ਬਦਾਂ ਨੂੰ ਲੈਅ ਤੇ ਤਾਲ ਵਿਚ ਗੁੰਨ੍ਹਿਆ ਹੁੰਦਾ ਹੈ। ਹਰ ਗੀਤ ਇੱਕ ਖ਼ਾਸ ਸੁਰ ਤੇ ਲੈਅ ਵਿਚ ਗਾਇਆ ਜਾਂਦਾ ਹੈ ਤੇ ਸੁਰ ਤੋਂ ਸੱਖਣਾ ਗੀਤ ਇੰਜ ਲੱਗਦਾ ਹੈ, ਜਿਵੇਂ ਰੂਹ ਬਿਨਾਂ ਜਿਸਮ ਹੋਵੇ। ਲੈਅ ਭਾਵੇਂ ਗੀਤ ਦੀ ਰੂਹ ਹੁੰਦੀ ਹੈ, ਪਰ ਗੀਤ ਦੇ ਸ਼ਬਦਾਂ ਦਾ ਆਪਣਾ ਰਸ ਹੁੰਦਾ ਹੈ। ਇਨ੍ਹਾਂ ਗੀਤਾਂ ਨਾਲ ਅਨੇਕਾਂ ਯਾਦਾਂ ਜੁੜੀਆਂ ਹੁੰਦੀਆਂ ਹਨ ਤੇ ਇਨ੍ਹਾਂ ਵਿਚੋਂ ਅਨੇਕਾਂ ਸੁਪਨੇ ਸਾਕਾਰ ਹੁੰਦੇ ਹਨ। ਕੁਝ ਲੋਕਾਂ ਦਾ ਵਿਚਾਰ ਹੈ ਕਿ ਲੋਕ-ਗੀਤ ਆਪਣੀਆਂ ਅਨੂਪਮ ਤਰਜ਼ਾਂ ਕਰ ਕੇ ਜੀਊਂਦੇ ਹਨ, ਸ਼ਬਦਾਂ ਦੇ ਗੌਰਵ ਕਰ ਕੇ ਨਹੀਂ। ਲੋਕ-ਗੀਤਾਂ ਵਿਚ ਸ਼ਬਦ ਤੇ ਤਰਜ਼ ਦੋਹਾਂ ਦਾ ਆਪਣਾ ਮਹੱਤਵ ਹੈ। ਸ਼ਬਦ ਜਿਸਮ ਹਨ, ਹੱਡ-ਮਾਸ ਤੇ ਲਹੂ, ਅਤੇ ਧੁਨੀ ਉਨ੍ਹਾਂ ਵਿਚ ਚਲਦਾ ਸਾਹ, ਇੱਕ ਬਿਨਾਂ ਦੂਜੇ ਦੀ ਕੋਈ ਹਸਤੀ ਨਹੀਂ।

ਪੰਜਾਬੀ ਲੋਕ-ਗੀਤਾਂ ਦਾ ਭੰਡਾਰਾ ਬੜਾ ਅਮੀਰ ਅਤੇ ਬਹੁਰੰਗਾ ਹੈ। ਇਸ ਵਿਚ ਰੂਪਾਂ ਦੀਆ ਅਨੇਕਾਂ ਠੁਕ-ਬਝੀਆਂ ਸ਼ੈਲੀਆਂ ਹਨ—ਘੋੜੀਆਂ, ਸੁਹਾਗ, ਛੰਦ, ਸੋਹਿਲੇ, ਸਿੱਠਣੀਆਂ, ਅਲਾਹੁਣੀਆਂ, ਵੈਣ ਪਹਿਰੇ, ਸੱਤਵਾਰਾ, ਬਾਰਾਂ-ਮਾਹਾ, ਸਦ, ਢੋਲਾ, ਮਾਹੀਆ, ਬੋਲੀ, ਕੋਇਲਾਂ, ਆਵਾਜ਼ਾਂ ਆਦਿ। ਪੰਜਾਬੀ ਜੀਵਨ ਦੀਆਂ ਸਭ ਪ੍ਰਵਿਰਤੀਆਂ ਆਪਣੀ ਸ਼ਕਤੀ ਤੇ ਧੜਕਣ ਸਮੇਤ ਸੁਰ ਤੇ ਤਾਲ ਹੋਈਆਂ ਗੀਤਾਂ ਵਿਚ ਸਪੱਸ਼ਟ ਸੁਣਾਈ ਦੇਂਦੀਆਂ ਹਨ। ਪੰਜਾਬੀਆਂ ਦੇ ਛਣਕਦੇ ਹਾਸੇ, ਵਿਲਕਦੀਆਂ ਪੀੜਾਂ, ਨਿਹੋਰੇ ਤੇ ਰੋਸੇ, ਵਿਅੰਗ ਤੇ ਟੋਕਾਂ, ਅਨੇਕ ਸਵਰ-ਲਹਿਰੀਆਂ ਵਿਚ ਰੂਪਮਾਨ ਇਨ੍ਹਾਂ ਗੀਤਾਂ ਵਿਚ ਸਜੀਵ ਹਨ। ਇਹ ਗੀਤ ਪੰਜਾਬੀਆਂ ਦੇ ਦਿਲਾਂ ਦੀ ਧੜਕਣ ਤੇ ਰੂਹ ਦੀ ਆਵਾਜ਼ ਹਨ। ਪੰਜਾਬੀ ਲੋਕ-ਗੀਤਾਂ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਵਿਚਾਰਾਂ ਦੀ ਸਾਦਗੀ, ਭਾਵ ਦੀ ਸੁਹਿਰਦਤਾ, ਅਨੁਭਵ ਵੀ ਸੁਚਮਤਾ ਤੇ ਰੂਪ ਦੀ ਸਰਲਤਾ ਹੈ। ਪੰਜਾਬੀ ਸੰਸਕ੍ਰਿਤੀ ਇਨ੍ਹਾਂ ਵਿਚ ਪੂਰੀ ਤਰ੍ਹਾਂ ਪ੍ਰਤਿਬਿੰਬਤ ਹੈ।

ਪੰਜਾਬੀ ਲੋਕ-ਗੀਤ ਬੁੱਲ੍ਹਾਂ ਉਤੇ ਮਿਸ਼ਰੀ ਵਾਂਗ ਆ ਕੇ ਘੁੱਲ ਜਾਂਦੇ ਹਨ। ਇਨ੍ਹਾਂ ਦੀ ਬੋਲੀ ਐਨੀ ਸਰਲ ਤੇ ਸਾਦਾ ਹੈ ਕਿ ਇਹ ਸਹਿਜ ਸੁਭਾਅ ਹੀ ਮੂੰਹ ਚੜ੍ਹ ਜਾਂਦੇ ਹਨ। ਇਨ੍ਹਾਂ ਲੋਕ-ਗੀਤਾਂ ਨੂੰ ਕਦੇ ਕਿਸੇ ਤਰੱਦਦ ਨਾਲ ਸਿਮਰਤੀ ਵਿਚ ਨਹੀਂ ਰਚਾਇਆ। ਇਹ ਅਛੋਪਲੇ ਹੀ ਅੰਦਰ ਧਸ ਜਾਂਦੇ ਹਨ। ਪੰਜਾਬੀ ਗੀਤ ਲੈਅ ਤੇ ਸੰਗੀਤ ਨਾਲ ਛਲਕਦੇ ਤੂੰਬੇ ਹਨ, ਜਿਨ੍ਹਾਂ ਦੀਆਂ ਤਾਰਾਂ ਨੂੰ ਅਨਾੜੀ ਹੱਥ ਵੀ ਲੱਗ ਜਾਵੇ ਤਾਂ ਰਸ ਦਾ ਝਰਨਾ ਫੁੱਟ ਪੈਂਦਾ ਹੈ।

ਕਹਿੰਦੇ ਹਨ, ਪੰਜਾਬੀ ਗੀਤਾਂ ਵਿਚ ਮਿਠਾਸ ਇਸ ਲਈ ਵਧੇਰੇ ਹੈ ਕਿ ਇਨ੍ਹਾਂ ਗੀਤਾਂ ਦਾ ਵਡੇਰਾ ਭਾਗ ਤੀਵੀਆਂ ਦਾ ਰਚਿਆ ਹੋਇਆ ਹੈ, ਜਿਨ੍ਹਾਂ ਆਪਣੀਆਂ ਸੁਚੀਆਂ ਭਾਵਨਾਵਾਂ ਦੀ ਮਿਸ਼ਰੀ ਸ਼ਬਦਾਂ ਦੇ ਦੁੱਧ ਕਟੋਰੇ ਵਿਚ ਘੋਲ ਕੇ ਸਵਾਦ ਭਰ ਦਿੱਤਾ ਹੈ। ਪੰਜਾਬਣਾਂ ਗੀਤ ਰਚਣ ਵਿਚ ਬੜੀਆਂ ਸੁਘੜ ਹਨ ਤੇ ਖਲਿਆਂ ਖਲੋਤਿਆਂ ਗੀਤ ਇੰਜ ਹੀ ਰਚ ਲੈਂਦੀਆਂ ਹਨ, ਜਿਵੇਂ ਤਪਦੇ ਤੰਦੂਰ ਨਾਲੋਂ ਫੁਲਕਾ ਲਾਹ ਲੈਂਦੀਆਂ ਹਨ। ਪਰ ਸਾਰੇ ਗੀਤ ਪੰਜਾਬਣਾਂ ਦੀ ਕਿਰਤ ਦਸਣੇ ਪੰਜਾਬੀ ਮਰਦਾਂ ਦੀ ਸਿਰਜਣਾ ਸ਼ਕਤੀ ਨੂੰ ਵੰਗਾਰਣਾ ਹੈ। ਸੰਸਕਾਰਾਂ, ਰਹੁ-ਰੀਤੀਆਂ, ਤ੍ਰਿੰਞਣਾਂ, ਤੀਆਂ ਤੇ ਗਿੱਧੇ ਦੇ ਗੀਤ ਅਵੱਸ਼ ਇਸਤਰੀਆਂ ਦੀ ਕਿਰਤ ਹਨ, ਕਿਉਂ ਜੋ ਇਨ੍ਹਾਂ ਵਿਚ ਇਸਤਰੀਆਂ ਦੀ ਜੀਵਨ ਤੰਦ ਓਤਪੋਤ ਹੈ। ਪਰ ਗੀਤਾਂ ਦਾ ਇੱਕ ਚੰਗਾ ਅੰਸ਼ ਮਰਦਾਂ ਦੀ ਵੀ ਕਿਰਤ ਹੈ। ਢੋਲੇ ਤੇ ਮਾਹੀਏ ਵਰਗੇ ਮਿੱਠੇ ਗੀਤ ਬਹੁਤੇ ਮਰਦਾਂ ਦੀ ਹੀ ਕਿਰਤ ਹਨ। ਉਂਜ ਇਨ੍ਹਾਂ ਵਿਚ ਗੱਲ ਇਸਤਰੀ ਦੇ ਮੂੰਹੋਂ ਹੀ ਅਖਵਾਈ ਹੈ। ਪੰਜਾਬੀ ਗੀਤਾਂ ਦੀ ਮਿਠਾਸ ਦਾ ਕਾਰਣ ਉਸ ਦੇ ਕੱਚੇ ਦੁੱਧ ਦੇ ਸਵਾਦ ਵਰਗੀ ਬੋਲੀ, ਛਣਕਦਿਆਂ ਹਾਸਿਆਂ ਵਰਗੇ ਤਾਲ ਤੇ ਠੁਮਕ ਠੁਮਕ ਤਰਦੀ ਛੰਦਾ ਬੰਦੀ ਹੈ, ਇਹ ਸਭੇ ਤਤ ਹੀ ਸੁਭਾਵ ਵਿਚ ਸਰੋਦੀ ਹਨ ਤੇ ਗੀਤਾਂ ਵਿਚ ਪੂਰੀ ਤਰ੍ਹਾਂ ਗੁੰਧੇ ਗਏ ਹਨ।

ਪੰਜਾਬੀ ਲੋਕ-ਗੀਤਾਂ ਵਿਚ ਚਾਰ ਪ੍ਰਮੁਖ ਭਾਵਨਾਵਾਂ ਪ੍ਰਜਵਲਤ ਹਨ, ਜਿਨ੍ਹਾਂ ਬਾਰੇ ਇਥੇ ਵਿਚਾਰ ਕਰਨੀ ਜ਼ਰੂਰੀ ਹੈ:

## (ੳ) ਬੀਰ ਭਾਵਨਾ

ਬੀਰਤਾ ਪੰਜਾਬੀਆਂ ਦੇ ਹੱਡ-ਮਾਸ ਵਿਚ ਲਹੂ ਵਾਂਗ ਰਚੀ ਹੋਈ ਹੈ। ਸੰਘਰਸ਼ ਇਨ੍ਹਾਂ ਦੇ ਜੀਵਨ ਦਾ ਬੁਨਿਆਦੀ ਤੱਥ ਰਿਹਾ ਹੈ। ਆਦਿ-ਕਾਲ ਤੋਂ ਹੀ ਪੰਜਾਬੀ ਪ੍ਰਗਤੀ ਤੇ ਸਵੈਮਾਨ ਲਈ ਜੂਝਦੇ ਰਹੇ ਹਨ। ਇੱਕ ਲੰਮੇ ਸਮੇਂ ਤਕ, ਪੰਜਾਬ ਭਾਰਤ ਦਾ ਦਵਾਰ ਬਣਿਆ ਰਿਹਾ ਤੇ ਬਾਹਰੋਂ ਆਏ ਹਮਲਾਵਰਾਂ ਨਾਲ ਪਹਿਲੋਂ ਪੰਜਾਬੀਆਂ ਨੂੰ ਹੀ ਲੋਹਾ ਲੈਣਾ ਪਿਆ। ਸੋ, ਪੰਜਾਬੀਆਂ ਦੀਆਂ ਬੀਰ ਭਾਵਨਾਵਾਂ ਸਦਾ ਪ੍ਰਜਵੱਲਤ ਰਹੀਆਂ ਹਨ।

ਸਾਹਿੱਤ ਵਿਚ ਇਹ ਭਾਵਨਾ 'ਵਾਰ' ਦੇ ਕਾਵਿ ਰੂਪ ਵਿਚ ਪ੍ਰਗਟ ਹੋਈ ਅਤੇ ਭੱਟਾਂ, ਢਾਡੀਆਂ ਤੇ ਮਰਾਸੀਆਂ ਨੇ ਇਸ ਕਾਵਿ ਰੂਪ ਨੂੰ ਆਪਣੇ ਲਹੂ ਨਾਲ ਸਿੰਜਿਆ। ਵਾਰ ਦਾ ਕਾਵਿ ਰੂਪ ਬੁਨਿਆਦੀ ਤੌਰ ਉਤੇ ਲੋਕ-ਕਾਵਿ ਹੈ, ਕਿਉਂ ਜੋ ਇੱਕ ਤਾਂ ਵਾਰਾਂ ਲੋਕ-ਗੀਤਾਂ ਵਾਂਗ ਭੱਟਾਂ ਮਰਾਸੀਆਂ ਦੀ ਸਾਮੂਹਿਕ ਰਚਨਾ ਹਨ, ਜਿਸ ਵਿਚ ਉਨ੍ਹਾਂ ਦੀਆਂ ਕਈ ਪੀੜ੍ਹੀਆਂ ਦਾ ਅਨੁਭਵ ਘੁੱਲਿਆ ਹੋਇਆ ਹੈ। ਦੂਜਾ ਇਨ੍ਹਾਂ ਵਿਚ ਲੋਕ-ਭਾਵਨਾ ਤੇ ਮਰਯਾਦਾ ਦਾ ਅੰਸ਼ ਪ੍ਰਬਲ ਹੈ।

ਪੰਜਾਬੀ ਦੀ ਵਾਰ ਪਰੰਪਰਾ ਢੇਰ ਪੁਰਾਣੀ ਹੈ। ਇਥੋਂ ਦੇ ਹਰ ਕਬੀਲੇ ਤੇ ਜਾਤੀ ਦਾ ਦੰਦ-ਕਥਾਵੀ ਇਤਿਹਾਸ, ਉਸ ਕਬੀਲੇ ਤੇ ਜਾਤੀ ਦੀਆਂ ਵਾਰਾਂ ਵਿਚ, ਭੱਟ ਤੇ ਮਰਾਸੀ ਸੰਭਾਲਦੇ ਰਹੇ, ਪਰ ਇਹ ਵਾਰਾਂ ਸਾਡੇ ਤਕ ਪਹੁੰਚ ਨਹੀਂ ਸਕੀਆਂ। ਸਾਡੇ ਤਕ ਕੇਵਲ ਉਹੋ ਪੁਰਾਣੀਆਂ ਲੋਕ-ਵਾਰਾਂ ਪਹੁੰਚਦੀਆਂ ਹਨ, ਜਿਨ੍ਹਾਂ ਦੀਆਂ ਧੁਨੀਆਂ ਗੁਰੂ ਗ੍ਰੰਥ ਸਾਹਿਬ ਵਿਚ ਚੜ੍ਹੀਆਂ ਮਿਲਦੀਆਂ ਹਨ। ਪੰਜਾਬੀ ਦੀਆਂ ਉਪਲਬਧ ਵਾਰਾਂ ਵਿਚੋਂ, ਸਭ ਤੋਂ ਪ੍ਰਾਚੀਨ ਵਾਰ, ਟੁੰਡੇ ਅਸਰਾਜੇ ਦੀ ਵਾਰ ਵਿਚੋਂ ਇੱਕ ਨਮੂਨਾ ਦਿੱਤਾ ਜਾਂਦਾ ਹੈ:

ਭਬਕਿਓ ਸ਼ੇਰ ਸਰਦੂਲ ਰਾਇ ਰਣ ਮਾਰੂ ਬੱਜੇ।
ਖ਼ਾਨ ਸੁਲਤਾਨ ਬਡ ਸੂਰਮੇ ਵਿਚ ਰਣ ਦੇ ਗੱਜੇ।
ਖ਼ਤ ਲਿਖੇ ਟੁੰਡੇ ਅਸਰਾਜ ਨੂੰ ਪਾਤਸ਼ਾਹੀ ਅੱਜੇ।
ਟਿੱਕਾ ਸਾਰੰਗ ਬਾਪ ਨੇ ਦਿੱਤਾ ਭਰ ਲੱਜੇ।
ਫ਼ਤਹ ਪਾਈ ਅਸਰਾਇ ਜੀ, ਸ਼ਾਹੀ ਘਰ ਸੱਜੇ।

ਲੋਕ-ਗੀਤਾਂ ਵਿਚ ਵੀ ਬੀਰ ਭਾਵਨਾ ਚੋਖੀ ਮਾਤਰਾ ਵਿਚ ਮਿਲਦੀ ਹੈ। ਇਥੇ ਘੋੜੇ ਸਦਾ ਬੀੜੇ ਰਹੇ ਹਨ ਤੇ ਮੁਹਿੰਮਾਂ ਸਦ ਰਾਹ ਤੱਕਦੀਆਂ ਰਹੀਆਂ ਹਨ:

ਕਿਥੋਂ ਨੂੰ ਘੋੜਾ ਅਸਾਂ ਬੀੜਿਆ ਜੀ
ਕਿਥੇ ਦੀ ਆ ਗਈ ਮੁਹਿੰਮ।
ਚੜ੍ਹਦੇ ਨੂੰ ਘੋੜਾ ਬੀੜਿਆ ਜੀ
ਬਸਰੇ ਦੀ ਆ ਗਈ ਮੁਹਿੰਮ।

ਇਹ ਗੀਤ ਪੰਜਾਬੀਆਂ ਦਾ ਉਤਸ਼ਾਹ ਸਦਾ ਭਖ਼ਦਾ ਰੱਖਦੇ ਹਨ।

ਪੰਜਾਬਣਾਂ ਆਪਣੇ ਢੋਲ-ਸਿਪਾਹੀਆਂ ਨੂੰ ਬੜੇ ਚਾਅ ਨਾਲ ਯੁੱਧਾਂ ਵਿਚ ਭੇਜਦੀਆਂ ਰਹੀਆਂ ਹਨ:

ਜਾ ਵੇ ਸਿਪਾਹੀਆ ਜਾਵੀਂ ਛੇਤੀ
ਬਹੁਤੀ ਦੇਰ ਨਾ ਲਾਈਂ
ਸੇਰਾਂ ਵਾਂਗੂੰ ਪਾਲੀ ਅਣਖ ਨੂੰ
ਪਿੱਠ ਨਾ ਕਦੇ ਵਿਖਾਈਂ।
ਮਰਨਾ ਜਿਨ੍ਹਾਂ ਮਖੌਲ ਸਮਝਿਆ
ਉਨ੍ਹਾਂ ਦੀਆਂ ਦੂਰ ਬਲਾਈਂ
ਤੇਰੇ ਸਿਰ ਤੇ ਵੇ
ਸਿਹਰੇ ਬੰਨ੍ਹਸੀ ਸਾਈਂ।

ਯੁੱਧ ਨੂੰ ਪੰਜਾਬੀ ਸਦਾ ਖੇਡ ਸਮਝਦੇ ਰਹੇ ਹਨ। ਇਹ ਸੂਰਮਿਆਂ ਦਾ ਸੰਕਲਪ ਹੈ। ਇੱਕ ਲੋਕ-ਗੀਤ ਵਿਚ ਨੂੰਹ ਦੇ ਪੁੱਛਣ ਉਤੇ ਕਿ ਉਸ ਦਾ ਢੋਲ-ਸਿਪਾਹੀ ਕਿਹੜੀ ਮੁਹਿੰਮ ਉਤੇ ਗਿਆ ਹੈ, ਸਹੁਰਾ ਉੱਤਰ ਦੇਂਦਾ ਹੈ ਕਿ ਉਹ ਗੁਜਰਾਤ ਸੌਚੀ-ਪੱਕੀ ਖੇਡ ਰਿਹਾ ਹੈ:

"ਇਕ ਅਰਜ਼ ਕਰਾਂ ਸਹੁਰੇ ਸਾਹਿਬ ਅੱਗੇ
ਪੁੱਤਰ ਕਿਹੜੀ ਮੁਹਿੰਮ ਤੇ ਤੋਰਿਆ ਈ।"
"ਬੈਠ ਬੈਠ ਨੂੰਹੇਂ ਨੀਂ ਘਰ ਬਾਰ ਤੇਰਾ
ਉਹੀ ਗੁਜਰਾਤ ਸੌਚੀ-ਪੱਕੀ ਖੇਡਦਾ ਈ।"

ਅਜਿਹੀ ਬੀਰ ਭਾਵਨਾ ਕੇਵਲ ਪੰਜਾਬੀਆਂ ਦੇ ਹਿੱਸੇ ਹੀ ਆਈ ਹੈ।

## (ਅ) ਪ੍ਰੇਮ ਭਾਵਨਾ

ਪਿਆਰ ਦੀ ਕਣੀ ਗੀਤ ਵਿਚ ਜ਼ਿੰਦਗੀ ਧੂੜਦੀ ਤੇ ਉਸ ਨੂੰ ਅਮਰਤਾ ਬਖ਼ਸ਼ਦੀ ਹੈ। ਪੰਜਾਬੀਆਂ ਲਈ ਪਿਆਰ ਜੀਵਨ ਦਾ ਤਾਲ ਹੈ। ਉਨ੍ਹਾਂ ਦੇ ਸਭ ਤੋਂ ਮਿੱਠੇ ਲੋਕ-ਗੀਤ ਉਹੋ ਹਨ, ਜਿਨ੍ਹਾਂ ਵਿਚ ਕੋਈ ਪਿਆਰ ਦੀ ਵੇਦਨਾ, ਅਰਮਾਨ ਜਾਂ ਵਿਲਕਣੀ ਹੈ। ਇਨ੍ਹਾਂ ਗੀਤਾਂ ਵਿਚ

ਜੁੱਸੇ ਦੇ ਤੂੰਬੇ ਨਾਲ ਬਣੀਆਂ ਦਿਲ ਦੀਆਂ ਤਾਰਾਂ, ਕਿਸੇ ਪ੍ਰੇਮ-ਛੂਹ ਨਾਲ ਟੁਣਕਦੀਆਂ ਤੇ ਫ਼ਜ਼ਾਅ ਵਿਚ ਦਰਦ ਘੋਲ ਦੇਂਦੀਆਂ ਹਨ। ਸੁੱਚੀ ਕਵਿਤਾ ਹੈ ਹੀ ਪਿਆਰ-ਕੁੱਠੇ-ਦਿਲਾਂ ਦੀ ਵੇਦਨਾ। ਇਨ੍ਹਾਂ ਗੀਤਾਂ ਵਿਚ ਤਾਪ ਇੱਕ ਨੂੰ ਚੜ੍ਹਦਾ ਹੈ ਤੇ ਹੂੰਗਦਾ ਦੂਜਾ ਹੈ, ਜੁਦਾਈ ਫ਼ਾਂਸੀ ਦਾ ਝੂਟਾ ਹੈ। ਰੂਹਾਂ ਜਿਸਮਾਂ ਸਮੇਤ ਇੱਕ ਦੂਜੇ ਵਿਚ ਖੁਰ ਜਾਣਾ ਲੋਚਦੀਆਂ ਹਨ ਜਿਵੇਂ ਪਤਾਸਾ ਪਾਣੀ ਵਿਚ :

ਤੈਨੂੰ ਤਾਪ ਚੜ੍ਹੇ ਮੈਂ ਹੂੰਗਾਂ ਤੇਰੀ ਮੇਰੀ ਇੱਕ ਜਿੰਦੜੀ
ਤੇਰੇ ਵੇ ਗਿਲਾਸ ਵਿਚ ਮਿਤਰਾ ਖੁਰ ਜਾਵਾਂ ਖੰਡ ਬਣ ਕੇ
ਕੱਖ ਤੇਰੀਆਂ ਅੱਖਾਂ ਵਿਚ ਰੜਕੇ ਤੇ ਅੱਖ ਸਾਰੇ ਪਿੰਡ ਦੀ ਦੁੱਖੇ

ਹੁਸਨ ਦੀ ਪ੍ਰਸੰਸਾ ਕਰਨ ਲੱਗਿਆਂ ਪੰਜਾਬੀਆਂ ਦੀ ਜ਼ਿੰਦਾ-ਦਿਲੀ, ਉਨ੍ਹਾਂ ਨੂੰ ਹੱਦ ਵਿਚ ਰਹਿਣ ਦੀ ਆਗਿਆ ਨਹੀਂ ਦੇਂਦੀ :

ਰੰਨ ਨ੍ਹਾ ਕੇ ਛੱਪੜ 'ਚੋਂ ਨਿਕਲੀ
ਸੁਲਫ਼ੇ ਦੀ ਲਾਟ ਵਰਗੀ
ਦਿਨ ਚੜ੍ਹਦੇ ਦੀ ਲਾਲੀ
ਰੂਪ ਕੁਆਰੀ ਦਾ

ਹੁਸਨ ਨੂੰ ਵੇਖ ਕੇ ਪੰਜਾਬੀ ਸਬਰ ਵਿਚ ਨਹੀਂ ਰਹਿੰਦੇ, ਉਹ ਤਾਂ ਸਗੋਂ ਹੁਸਨ ਦੇ ਘੁੱਟ ਭਰਨ ਲਈ ਬੇਕਰਾਰ ਹੋ ਜਾਂਦੇ ਹਨ : "ਤੈਨੂੰ ਵੇਖ ਕੇ ਸਬਰ ਨਾ ਆਵੇ ਯਾਰਾ ਤੇਰੇ ਘੁੱਟ ਭਰ ਲਾਂ।" ਮੁਟਿਆਰ ਉਨ੍ਹਾਂ ਲਈ ਕਣਕ ਦੀ ਬਲੀ ਵਾਂਗ ਹੈ, ਜਿਸ ਨੂੰ ਉਹ ਚਬਾ ਜਾਣਾ ਲੋਚਦੇ ਹਨ :

ਬਲੀਏ ਕਣਕ ਦੀਏ ਤੈਨੂੰ ਖਾਣਗੇ ਨਸੀਬਾਂ ਵਾਲੇ

ਹੁਸਨ ਤੇ ਇਸ਼ਕ ਇਕ ਦੂਜੇ ਵਿਚ ਘੁੱਲ ਜਾਣਾ ਚਾਹੁੰਦੇ ਹਨ, ਕਦੇ ਮਿਸ਼ਰੀ ਵਾਂਗ ਤੇ ਕਦੇ ਕਦੇ ਸ਼ਰਾਬ ਵਾਂਗ, ਜੋ ਅੰਗ ਅੰਗ ਵਿਚ ਸਰੂਰ ਭਰ ਦੇਂਦੀ ਹੈ :

ਤੇਰੇ ਪਾਣੀ ਦੇ ਗਿਲਾਸ ਵਿਚ ਮਿਤ੍ਰਾ
ਘੁਲ ਜਾਵਾਂ ਖੰਡ ਬਣ ਕੇ
ਨਾਭੇ ਦੀਏ ਬੰਦ ਬੋਤਲੇ
ਤੈਨੂੰ ਵੇਖ ਕੇ ਨਸ਼ਾ ਚੜ੍ਹ ਜਾਵੇ

ਪ੍ਰੇਮ ਦਾ ਰੰਗ ਵਧੇਰੇ ਕਰਕੇ 'ਮਾਹੀਏ', 'ਢੋਲੇ' ਤੇ 'ਬੋਲੀਆਂ' ਵਿਚ ਉਘੜਿਆ ਹੈ। ਇਹ ਗੀਤ ਆਕਾਰ ਵਿਚ ਜਿੰਨੇ ਛੋਟੇ ਹਨ, ਪ੍ਰਭਾਵ ਵਿਚ ਓਨੇ ਹੀ ਤਿੱਖੇ। ਮੀਂਹ ਦੀ ਉਸ ਕਣੀ ਵਾਂਗ ਜੋ ਸਿੱਪ ਵਿਚ ਪੈ ਕੇ ਮੋਤੀ ਬਣ ਜਾਂਦੀ ਹੈ। ਇਨ੍ਹਾਂ ਵਿਚ ਪ੍ਰੇਮ ਦੇ ਜਜ਼ਬਿਆਂ ਨੂੰ ਬੜੇ ਖ਼ੂਬਸੂਰਤ ਬਿੰਬਾਂ ਤੇ ਚਿਤ੍ਰਾਂ ਵਿਚ ਰਸਾ ਕੇ ਅਜਿਹੇ ਸ਼ਬਦਾਂ ਵਿਚ ਬੀੜਿਆ ਹੈ, ਜੋ ਸਿੱਧੇ ਮਨ ਵਿਚ ਜੀਰ ਜਾਂਦੇ ਹਨ। ਪ੍ਰੇਮ ਨੂੰ ਥੂਲ ਚਿਤ੍ਰਾਂ ਵਿਚ ਸਾਕਾਰ ਕੀਤਾ ਹੈ :

ਦੋ ਪਤਰ ਅਨਾਰਾਂ ਦੇ
ਸੜ ਗਈ ਜਿੰਦੜੀ ਰਹਿ ਗਏ ਢੇਰ ਅੰਗਾਰਾਂ ਦੇ

ਗੀਤਾਂ ਵਿਚ ਪ੍ਰੇਮੀਆਂ ਨੇ ਆਪਣੇ ਭਾਵ ਰਚਾ ਕੇ ਉਨ੍ਹਾਂ ਨੂੰ ਅਮਰਤਾ ਬਖ਼ਸ਼ ਦਿੱਤੀ ਹੈ। ਬ੍ਰਿਹੋਂ ਦੀ ਪੀੜ ਜਰਣ ਨਾਲੋਂ ਆਪਣੇ ਢੋਲ ਦੇ ਜੇਬ ਵਿਚ ਪਏ ਰਹਿਣ ਦੀ ਭਾਵਨਾ,

ਪੰਜਾਬਣਾਂ ਦੇ ਸੁੱਚੇ ਤੇ ਅਮਰ ਪਿਆਰ ਦੀ ਕਹਾਣੀ ਦਾ ਹੁੰਗਾਰਾ ਭਰਦੀ ਹੈ:

ਜੇ ਤੂੰ ਚਲਿਉਂ ਚਾਕਰੀ
ਵੇ ਨੀਲੇ ਘੋੜੇ ਵਾਲਿਆ!
ਸਾਨੂੰ ਬੌਝੇ ਪਾ।
ਜਿਥੇ ਤਾਂ ਆਵੇ ਰਾਤੜੀ
ਵੇ ਨੀਲੇ ਘੋੜੇ ਵਾਲਿਆ!
ਕੱਢ ਕਲੇਜੇ ਲਾ।

ਪ੍ਰੇਮ ਭਾਵਨਾ ਦੇ ਸਭ ਤੋਂ ਸੁੰਦਰ ਗੀਤ 'ਢੋਲਾ' ਤੇ 'ਮਾਹੀਆ' ਹਨ, ਜਿਨ੍ਹਾਂ ਬਾਰੇ ਚਰਚਾ ਅੱਗੇ ਚਲ ਕੇ ਲੋਕ-ਸੰਗੀਤ ਵਾਲੇ ਅਧਿਆਏ ਵਿਚ ਕੀਤੀ ਗਈ ਹੈ।

## (ੲ) ਧਾਰਮਕ ਭਾਵਨਾ

ਪੰਜਾਬ ਵਿਚ ਕਈ ਧਰਮਾਂ, ਸੰਪਰਦਾਵਾਂ ਤੇ ਮਤਾਂ ਦੇ ਲੋਕ ਰਹਿੰਦੇ ਹਨ, ਜਿਨ੍ਹਾਂ ਦੀਆਂ ਰਹੁ-ਰੀਤਾਂ, ਧਾਰਮਕ ਪਰੰਪਰਾਵਾਂ ਤੇ ਪੂਜਾ ਦੀਆਂ ਵਿਧੀਆਂ ਨਵੇਕਲੀਆਂ ਹਨ। ਪਰ ਪੰਜਾਬ ਦੇ ਲੋਕਾਂ ਵਿਚ ਧਾਰਮਕ ਸਹਿਨਸ਼ੀਲਤਾ ਹੈ, ਜਿਸ ਕਰਕੇ ਵੱਖੋ ਵੱਖ ਮਤਾਂ ਦੇ ਲੋਕ ਫੁੱਲਵਾੜੀ ਵਿਚ ਉਗੀ ਵੰਨ-ਵੰਨਾਂ ਦੇ ਫੁੱਲਾਂ ਬੂਟਿਆਂ ਵਾਂਗ, ਆਪਣੀ ਭਿੰਨਤਾ ਦਾ ਅਹਿਸਾਸ ਰੱਖਦਿਆਂ ਵੀ, ਸਮੁੱਚੀ ਫੁੱਲਵਾੜੀ ਦਾ ਅੰਗ ਬਣ ਕੇ ਤੇ ਇੱਕ ਦੂਜੇ ਵਿਚ ਰਸ ਕੇ ਵਿਗਸਦੇ ਹਨ। ਜਾਤੀ ਦੀ ਸਮੁੱਚੀ ਆਤਮਾ ਨੇ ਇੱਕ ਧਾਗੇ ਵਾਂਗ ਭਿੰਨ ਭਿੰਨ ਕਲੀਆਂ ਤੇ ਫੁੱਲਾਂ ਨੂੰ ਆਪਣੇ ਵਿਚ ਪਰੋਇਆ ਹੋਇਆ ਹੈ। ਲੋਕ-ਗੀਤਾਂ ਵਿਚ ਭਾਵਨਾਵਾਂ ਦੀ ਸਾਂਝ ਹੈ, ਇਹ ਭਾਵਨਾ ਭਾਵੇਂ ਲੌਕਿਕ ਜੀਵਨ ਨਾਲ ਸੰਬੰਧਿਤ ਹੈ ਤੇ ਭਾਵੇਂ ਅਧਿਆਤਮਕ ਨਾਲ। ਅਨੇਕਾਂ ਸੁਰਾਂ ਇੱਕ ਸੁਰ ਵਿਚ ਇੰਜ ਰਚ ਗਈਆਂ ਹਨ, ਜਿਵੇਂ ਕੀਰਤਨ ਵੇਲੇ ਢੋਲਕੀ, ਛੈਣੇ ਤੇ ਵਾਜੇ ਦੀਆਂ ਸੁਰਾਂ। ਕਈ ਵਾਰ ਇਕੋ ਗੀਤ ਵਿਚ ਹੀ ਭਿੰਨ ਭਿੰਨ ਮੱਤਾਂ ਦੇ ਪੀਰਾਂ, ਫ਼ਕੀਰਾਂ ਤੇ ਦੇਵਤਿਆਂ ਨੂੰ ਇਕੱਠਿਆਂ ਹੀ ਅਰਾਧ ਲਿਆ ਗਿਆ ਹੈ, ਜੋ ਪੰਜਾਬੀਆਂ ਦੀ ਭਾਵੁਕ ਏਕਤਾ ਦਾ ਸਬੂਤ ਹੈ:

ਦੇਵੀ ਦੀ ਮੈਂ ਕਰਾਂ ਕੜਾਹੀ ਪੀਰ ਫ਼ਕੀਰ ਧਿਆਵਾਂ
ਹੈਦਰ ਸ਼ੇਖ ਦਾ ਦੇਵਾਂ ਬੱਕਰਾ ਨੰਗੇ ਪੈਰੀਂ ਜਾਵਾਂ।
ਹਨੂਮਾਨ ਦੀ ਦੇਵਾਂ ਮੰਨੀਂ, ਰਤੀ ਫ਼ਰਕ ਨਾ ਪਾਵਾਂ,
ਨੀਂ ਮਾਤਾ ਭਗਵਤੀਏ! ਮੈਂ ਤੇਰਾ ਜੱਸ ਗਾਵਾਂ।

ਕੋਈ ਜਾਤੀ ਮਾਨਸਕ ਤੇ ਸਾਂਸਕ੍ਰਿਤਕ ਤੌਰ 'ਤੇ ਵਿਕਾਸ ਦੀਆਂ ਪੌੜੀਆਂ ਦੇ ਕਿਤਨੇ ਵੀ ਡੰਡੇ ਕਿਉਂ ਨਾ ਚੜ੍ਹ ਜਾਵੇ, ਉਸਦੇ ਜੀਵਨ ਵਿਚ ਚੇਤਨ ਜਾਂ ਅਵਚੇਤਨ ਤੌਰ 'ਤੇ ਕੁਝ ਅੰਸ਼ ਮੁੱਢਲੀ ਆਦਿਮ ਅਵਸਥਾ ਦਾ ਰਚਿਆ ਰਹਿ ਜਾਂਦਾ ਹੈ ਤੇ ਲੋਕ-ਗੀਤਾਂ ਵਿਚ ਸੁੱਤੇ ਸਿੱਧ ਹੀ ਪ੍ਰਭਾਵ ਛੱਡ ਜਾਂਦਾ ਹੈ। ਮੁੱਢ ਵਿਚ ਮਨੁੱਖ ਪ੍ਰਕ੍ਰਿਤੀ ਨੂੰ ਹੀ ਦੈਵੀ ਸ਼ਕਤੀ ਮੰਨ ਕੇ ਇਸ ਦੀ ਉਪਾਸ਼ਨਾ ਕੀਤਾ ਕਰਦਾ ਸੀ, ਇਹ ਭਾਵ ਅੰਸ਼-ਮਾਤਰ ਅੱਜੇ ਵੀ ਸੁਰਜੀਤ ਹਨ। ਜਦੋਂ ਨਵਾਂ ਚੰਨ ਚੜ੍ਹਦਾ ਹੈ, ਤਾਂ ਉਸ ਨੂੰ ਪ੍ਰਣਾਮ ਕਰਨ ਲਈ ਸਨਾਤਨੀ ਵਿਚਾਰਾਂ ਦੇ ਲੋਕਾਂ ਦੇ ਸੁੱਤੇ ਸਿੱਧ ਹੀ ਹੱਥ ਜੁੜ ਜਾਂਦੇ ਹਨ। ਕਈ ਤੀਵੀਆਂ ਹੇਠਲਾ ਗੀਤ, ਜੋ ਕਿਸੇ ਪੁਰਾਣੇ ਮੰਤਰ ਦਾ ਹੀ ਰੂਪ ਹੈ, ਗੁਣਗੁਣਾਉਣ ਲੱਗਦੀਆਂ ਹਨ:

ਚੜ੍ਹ ਵੇ ਚੰਨਾ ਭਾਰੀਂ ਭਰਿਆ
ਹੱਥ ਬੰਨ੍ਹ ਕਰਾਂ ਜੋਦੜੀ
ਸੁੱਖ ਦਾ ਚੜ੍ਹੀਂ ਖ਼ੈਰ ਦਾ ਚੜ੍ਹੀਂ
ਸਭ ਲੋਕਾਂ ਦਾ ਭਲਾ ਕਰੀਂ

ਜਦੋਂ ਦਿਨ ਅੰਦਰ ਬਾਹਰ ਹੁੰਦਾ ਹੈ, ਤਾਂ ਪਿੰਡਾਂ ਦੀਆਂ ਕਈ ਬੁੱਢੀਆਂ ਠੇਰੀਆਂ ਦੀਵਾ ਬਾਲਦਿਆਂ "ਸੰਝਾ ਕਾਰਨੀ" ਦੇਵੀ ਦੀ ਪੂਜਾ ਕਰਦੀਆਂ ਹਨ :

ਆਈ ਸੰਝਾ ਕਾਰਨੀ
ਸਭੇ ਦੁੱਖ ਨਿਵਾਰਨੀ
ਦੀਵਟ ਦੀਵੜਾ ਬਲੇ
ਸੱਤਰ ਸੌ ਬਲਾ ਟਲੇ।

ਸ਼ਹਿਰਾਂ ਵਿਚ ਕਈ ਪੜ੍ਹੀਆਂ ਲਿਖੀਆਂ ਤੀਵੀਆਂ ਵੀ ਸੰਧਿਆ ਵੇਲੇ ਬਿਜਲੀ ਦਾ ਬਟਨ ਦਬਾ ਕੇ, ਕਮਰੇ ਵਿਚ ਫ਼ੈਲੀ ਰੋਸ਼ਨੀ ਅੱਗੇ ਸਿਰ ਝੁਕਾਂਦਿਆਂ ਉਪਰਲਾ ਟੱਪਾ ਪੜ੍ਹਦੀਆਂ ਵੇਖੀਆਂ ਗਈਆਂ ਹਨ, ਜੋ ਇਸ ਗੱਲ ਦਾ ਬੋਧਕ ਹੈ ਕਿ ਪੁਰਾਣੇ ਸੰਸਕਾਰ ਸਾਡੇ ਹੱਡਾਂ ਵਿਚ ਰੱਚੇ ਹੋਏ ਹਨ। ਇਸੇ ਤਰ੍ਹਾਂ, ਦੀਵੇ ਜਾਂ ਜੋਤ ਨੂੰ ਬੁਝਾਣ ਲੱਗਿਆਂ ਉਸ ਨੂੰ ਆਦਰ ਨਾਲ ਵਿਦਾ ਕਰਨ ਦੀ ਮਰਿਆਦਾ ਵੀ ਕਈ ਥਾਈਂ ਸੁਰਜੀਤ ਹੈ। ਜਗਦੀ ਜੋਤ ਜੀਵਨ ਦੀ ਪ੍ਰਤੀਕ ਹੈ, ਇਸ ਨੂੰ ਬੁਝਾਉਣਾ ਚੰਗਾ ਨਹੀਂ। ਮੁੜ ਆਉਣ ਦੀ ਬੇਨਤੀ ਕਰ ਕੇ, ਵਿਦਾ ਕਰਨ ਨਾਲ, ਜੋਤ ਦੀ ਦੇਵੀ ਨਰਾਜ਼ ਨਹੀਂ ਹੁੰਦੀ :

ਜਾ ਦੀਵਿਆ ਘਰ ਆਪਣੇ
ਤੇਰੀ ਮਾਂ ਉਡੀਕੇ ਦੁਆਰ
ਆਈਂ ਸਵੇਰੇ ਜਾਈਂ ਸਵੇਰੇ
ਸੱਤੇ ਸ਼ਗਨ ਵਿਚਾਰ।
ਜਾ ਦੀਵਿਆ ਘਰ ਆਪਣੇ
ਸੁੱਖ ਵਸਾਈ ਰਾਤ
ਰਿਜ਼ਕ ਲਿਆਈਂ ਭਾਲ
ਭਰ ਜਾਈਂ ਅੰਦਰ ਬਾਹਰ।

ਬ੍ਰਿਛ ਬੂਟੇ ਸਾਡੀ ਸੰਸਕ੍ਰਿਤੀ ਤੇ ਭਾਵਨਾ ਦਾ ਅੰਗ ਹੀ ਨਹੀਂ ਰਹੇ, ਇਨ੍ਹਾਂ ਵਿਚ ਆਦਿਮ-ਮਨੁੱਖ ਦੀ ਧਾਰਮਕ ਨਿਸ਼ਠਾ ਵੀ ਨਹੀਂ ਹੈ। ਕਈ ਸਨਾਤਨੀ ਵਿਚਾਰਾਂ ਦੇ ਲੋਕ ਬ੍ਰਿਛਾਂ ਬੂਟਿਆਂ ਦੀ ਅੱਜ ਵੀ ਪੂਜਾ ਕਰਦੇ ਹਨ। ਪਿੱਪਲ ਨੂੰ ਬ੍ਰਹਮਾ ਦੇਵਤੇ ਦਾ ਸਥੂਲ ਪ੍ਰਕਾਸ਼ ਮੰਨਿਆ ਜਾਂਦਾ ਹੈ ਅਤੇ ਇਹ ਕਈ ਦੇਵਤਿਆਂ ਤੇ ਅਵਤਾਰਾਂ ਦਾ ਨਿਵਾਸ ਅਸਥਾਨ ਹੈ। ਕਹਿੰਦੇ ਹਨ, ਪਿੱਪਲ ਦੀਆਂ ਜੜ੍ਹਾਂ ਵਿਚ ਕੱਚੀ ਲੱਸੀ ਪਾਣ ਨਾਲ ਪ੍ਰਾਣੀ ਦੀ ਇਸ ਲੋਕ ਵਿਚ ਜੜ੍ਹ ਹਰੀ ਹੁੰਦੀ ਹੈ ਤੇ ਅਗਲੇ ਲੋਕ ਵਿਚ ਉਸ ਨੂੰ ਬੈਕੁੰਠ ਵਿਚ ਨਿਵਾਸ ਮਿਲਦਾ ਹੈ। ਇੱਕ ਲੋਕ-ਗੀਤ ਵਿਚ ਪਿੱਪਲ ਦੀ ਇਉਂ ਮਹਿਮਾ ਗਾਈ ਗਈ ਹੈ :

ਪੱਤੇ ਪੱਤੇ ਗੋਬਿੰਦ ਬੈਠਾ ਟਾਹਣੀ ਟਾਹਣੀ ਦੇਵਤਾ
ਮੁਖ ਤੇ ਸ੍ਰੀ ਕ੍ਰਿਸ਼ਨ ਬੈਠਾ, ਧੰਨ ਬ੍ਰਾਹਮਣ ਦੇਵਤਾ

ਕੁਝ ਲੋਕ-ਗੀਤਾਂ ਵਿਚ ਤੁਲਸੀ ਤੇ ਕੇਲੇ ਦੀ ਪੂਜਾ ਵਲ ਵੀ ਸੰਕੇਤ ਮਿਲਦਾ ਹੈ।

ਧਾਰਮਕ ਭਾਵਨਾ ਵਾਲੇ ਬਹੁਤੇ ਲੋਕ-ਗੀਤ ਸਰਬ ਸਾਂਝੇ ਹਨ ਅਤੇ ਉਨ੍ਹਾਂ ਵਿਚ ਸੰਸਾਰ ਦੀ ਨਾਸ਼ਮਾਨਤਾ ਤੇ ਮਨੁੱਖੀ ਜੀਵਨ ਦੀ ਅਸਥਿਰਤਾ ਦੇ ਨਾਲ ਨਾਲ ਸਦਾਚਾਰਕ ਗੁਣਾਂ ਨੂੰ ਗ੍ਰਹਿਣ ਕਰਨ ਤੇ ਮਨੁੱਖਤਾ ਨਾਲ ਪ੍ਰੇਮ ਭਾਵ ਰੱਖਣ ਉਤੇ ਵੀ ਬਲ ਹੈ:

ਕੀ ਮੁਨਿਆਦਾ ਤੇਰੀਆਂ ਪਾਣੀ ਦਿਆ ਬੁਲਬੁਲਿਆ
ਕੱਬਰਾਂ ਉਡੀਕਦੀਆਂ ਜਿਉਂ ਪੁੱਤਰਾਂ ਨੂੰ ਮਾਵਾਂ
ਜਿੰਦੇ ਮੇਰੀਏ ਮਿੱਟੀ ਦੀਏ ਢੇਰੀਏ ਖ਼ਾਕ ਵਿਚ ਰਲ ਜਾਏਂਗੀ
ਅਮਲਾਂ ਤੇ ਹੋਣਗੇ ਨਿਬੇੜੇ ਜ਼ਾਤ ਕਿਸੇ ਪੁੱਛਣੀ ਨਹੀਂ

ਪੰਜਾਬ ਵਿਚ ਸਮੇਂ ਸਮੇਂ ਅਨੇਕਾਂ ਧਾਰਮਕ ਤੇ ਸਮਾਜਕ ਲਹਿਰਾਂ ਚਲੀਆਂ, ਪਰ ਗੁਰੂ ਨਾਨਕ ਦੇਵ ਦੀ ਗੁਰਮਤਿ ਲਹਿਰ ਲੋਕ-ਲਹਿਰ ਦਾ ਰੂਪ ਧਾਰਣ ਕਰ ਗਈ। ਗੁਰਮਤਿ ਦਾ ਲੋਕਾਂ ਦੇ ਮਾਨਸਕ ਜੀਵਨ ਤੇ ਭਾਵਨਾਵਾਂ ਉਤੇ ਜੋ ਡੂੰਘਾ ਅਸਰ ਹੋਇਆ, ਉਸ ਦਾ ਅਨੁਮਾਨ ਉਨ੍ਹਾਂ ਲੋਕ-ਗੀਤਾਂ ਤੋਂ ਲਗਾਇਆ ਜਾ ਸਕਦਾ ਹੈ, ਜਿਨ੍ਹਾਂ ਦਾ ਅੰਕੁਰ ਆਦਿ-ਗ੍ਰੰਥ ਵਿਚੋਂ ਫੁੱਟਿਆ :

ਮਿੱਠੀ ਲਗਦੀ ਗੁਰੂ ਜੀ ਤੇਰੀ ਬਾਣੀ ਵੇਲੇ ਅੰਮ੍ਰਿਤ ਦੇ
ਸਾਡੇ ਗੁਰਾਂ ਨੇ ਜਹਾਜ਼ ਬਣਾਇਆ ਆਵੋ ਜਿਨ੍ਹੇ ਪਾਰ ਲੰਘਣਾ

ਕੁਝ ਗੀਤਾਂ ਵਿਚ ਗੋਪੀ ਚੰਦ, ਭਰਥਰੀ ਹਰੀ ਤੇ ਗੋਰਖ ਨਾਥ ਆਦਿ ਜੋਗੀਆਂ ਨਾਮਦੇਵ ਤੇ ਫ਼ਰੀਦ ਆਦਿ ਭਗਤਾਂ, ਬ੍ਰਹਮਾ ਇੰਦਰ ਆਦਿ ਦੇਵਤਿਆਂ ਤੇ ਰਾਮ ਤੇ ਕ੍ਰਿਸ਼ਨ ਆਦਿ ਅਵਤਾਰਾਂ ਵਲ ਸੰਕੇਤ ਮਿਲਦਾ ਹੈ। ਇਨ੍ਹਾਂ ਸਭ ਗੀਤਾਂ ਵਿਚ ਮਾਨਵਵਾਦੀ ਭਾਵਨਾ ਹੀ ਪ੍ਰਬਲ ਹੈ, ਜਿਸ ਕਰਕੇ ਇਹ ਗੀਤ ਫ਼ਿਰਕੂ ਨਹੀਂ ਜਾਪਦੇ। ਕੁਝ ਗੀਤ ਗੁੱਗੇ ਤੇ ਸਖੀ ਸਰਵਰ ਬਾਰੇ ਵੀ ਪ੍ਰਚਲਤ ਹਨ।

## (ਸ) ਸੰਸਕਾਰ ਭਾਵਨਾ

ਪਰੰਪਰਾ ਨਾਲ ਪੰਜਾਬੀਆਂ ਦਾ ਬੜਾ ਮੋਹ ਹੈ। ਮੁੱਢ ਕਦੀਮ ਤੋਂ ਚਲੇ ਆ ਰਹੇ ਸੰਸਕਾਰ ਇਨ੍ਹਾਂ ਦੇ ਹੱਡੀਂ ਰਚ ਗਏ ਹਨ। ਸੰਸਕਾਰਾਂ ਨਾਲ ਜੁੜੀ ਭਾਵਨਾ ਨੇ ਅਨੇਕਾਂ ਲੋਕ-ਗੀਤਾਂ ਨੂੰ ਜਨਮ ਦਿੱਤਾ ਹੈ, ਜੋ ਸਾਡੇ ਜੀਵਨ-ਪ੍ਰਵਾਹ ਦਾ ਅਨਿੱਖੜ ਅੰਗ ਬਣੇ ਹੋਏ ਹਨ। ਤੀਵੀਆਂ ਸਭ ਤੋਂ ਵਧ ਅਨੰਦ, ਸੰਸਕਾਰ ਗੀਤਾਂ ਵਿਚ ਲੈਂਦੀਆਂ ਹਨ।

ਇਨ੍ਹਾਂ ਗੀਤਾਂ ਦੀ ਜੜ੍ਹ ਲੋਕ-ਮਾਨਸ ਵਿਚ ਹੁੰਦੀ ਹੈ, ਤੇ ਇਹੋ ਉਹ ਗੀਤ ਹਨ, ਜੋ ਸਭ ਤੋਂ ਲੰਮੀ ਉਮਰ ਭੋਗ ਚੁੱਕੇ ਹਨ। ਸਾਡੇ ਸੰਸਕਾਰਾ ਨਾਲ ਸੰਬੰਧਿਤ ਬਹੁਤੇ ਲੋਕ-ਗੀਤ ਪ੍ਰਾਚੀਨ ਸਮਿਆਂ ਤੋਂ ਚਲੇ ਆ ਰਹੇ ਹਨ। ਬੋਲੀ ਦੇ ਬਦਲਣ ਨਾਲ, ਇਨ੍ਹਾਂ ਗੀਤਾਂ ਦੀ ਬੋਲੀ ਭਾਵੇਂ ਰੂਪ ਵਟਾਂਦੀ ਗਈ, ਪਰ ਧੁਨੀ ਉਹਾ ਗੂੰਜਦੀ ਰਹੀ। ਇਸੇ ਲਈ ਇਨ੍ਹਾਂ ਗੀਤਾਂ ਵਿਚੋਂ ਪੁਰਾਣੀ ਬਾਸਮਤੀ ਦੀ ਮਹਿਕ ਆਉਂਦੀ ਹੈ। ਸੰਸਕਾਰ ਗੀਤ ਦੂਜੇ ਗੀਤਾਂ ਦੇ ਵਡੇਰੇ ਕਹੇ ਜਾ ਸਕਦੇ ਹਨ। ਸਦੀਆਂ ਪੁਰਾਣੀ ਬੋਹੜ ਵਾਂਗ, ਇਨ੍ਹਾਂ ਵਿਚੋਂ ਵੀ ਨਵੀਆਂ ਕਰੂੰਬਲਾਂ ਨਾਲੋ ਨਾਲ ਫੁੱਟਦੀਆਂ ਰਹਿੰਦੀਆਂ ਹਨ, ਜਿਸ ਕਰ ਕੇ ਪੁਰਾਣੇ ਵਿਚ ਨਵਾਂ ਘੁੱਲਦਾ ਰਹਿੰਦਾ ਹੈ। ਇਨ੍ਹਾਂ ਗੀਤਾਂ ਵਿਚ ਯੁੱਗਾਂ ਦਾ ਪੈਂਡਾ ਸਮਾਇਆ ਹੋਇਆ ਹੈ।

ਇਹ ਗੀਤ ਜਾਤੀ ਦਾ ਵੰਨ-ਸਵੰਨਾ ਭੋਛਣ ਹਨ, ਜਿੰਨਾ ਰੰਗੀਨ ਇਹ ਭੋਛਣ ਹੁੰਦਾ ਹੈ, ਓਨਾ ਹੁਸੀਨ ਜਾਤੀ ਦਾ ਚਿਹਰਾ ਲੱਗਦਾ ਹੈ। ਸੰਸਕਾਰਾਂ ਦੀਆਂ ਤੰਦਾਂ ਵਿਚ ਹੀ ਜਾਤੀ

ਦੀ ਆਤਮਾ ਵਲਅਸੀ ਹੁੰਦੀ ਹੈ। ਸੰਸਕਾਰ ਗੀਤਾਂ ਦੇ ਵੱਖੋ ਵੱਖਰੇ ਰੂਪ ਤੇ ਸ਼ੈਲੀਆਂ ਲੋਕ ਵਰਗ ਦੇ ਰਸੀਲੇ ਤੇ ਰੋਮਾਂਟਿਕ ਸੁਭਾਅ ਦਾ ਹੁੰਗਾਰਾ ਭਰਦੀਆਂ ਹਨ। ਪੰਜਾਬੀ ਵਿਚ ਹਰ ਉਤਸਵ ਲਈ ਅਨੁਕੂਲ ਗੀਤ ਮਿਲਦੇ ਹਨ, ਜਿਨ੍ਹਾਂ ਦਾ ਆਪਣਾ ਵੱਖਰਾ ਅਸਤਿਤਵ ਤੇ ਰੂਪ ਹੈ। ਹਰ ਸ਼ਗਨ ਲਈ ਮੌਕੇ ਤੇ ਭਾਵਨਾ ਅਨੁਸਾਰ, ਵੱਖਰੇ ਗੀਤ ਹਨ, ਜਿਨ੍ਹਾਂ ਵਿਚ ਪੰਜਾਬੀਆਂ ਦੀਆਂ ਮਚਲਦੀਆਂ ਸੱਧਰਾਂ ਦਾ ਉਲੇਖ ਹੈ। 'ਵਧਾਵੇ,' 'ਸੋਹਿਲੜੇ', 'ਹਰਿਆ,' 'ਝੁੰਜਨੇ,' 'ਸੁਹਾਗ', 'ਘੋੜੀਆਂ,' 'ਵਟਨੇ ਦੇ ਗੀਤ,' 'ਸਿੱਠਣੀਆਂ', 'ਅਲਾਹੁਣੀਆਂ' ਆਦਿ ਤਾਂ ਭਰੀ ਪੱਛੀ ਵਿਚੋਂ ਗੋਹੜੇ ਮਾਤਰ ਹਨ। ਪੰਜਾਬੀ ਜੰਮਦਿਆਂ ਹੀ ਲਾੜ੍ਹਾ ਹੁੰਦਾ ਹੈ ਤੇ ਸਾਰੀ ਉਮਰ ਉਹ ਲਾੜਾ ਬਣਿਆ ਜੀਵਨ ਦੀ ਘੋੜੀ ਉਤੇ ਸਵਾਰ ਰਹਿੰਦਾ ਹੈ। ਉਹ ਮਰਨ ਲੱਗਿਆਂ ਵੀ ਲਾੜਾ ਬਣ ਕੇ ਮੌਤ ਰਾਣੀ ਨੂੰ ਵਿਆਹੁਣ ਜਾਂਦਾ ਹੈ। ਉਹ ਜੀਵਨ ਦੇ ਹਰ ਪਲ ਦੇ ਘੁੱਟ ਨੂੰ ਭਰ ਕੇ ਮਟਕ ਨਾਲ ਜੀਊਂਦਾ ਹੈ:

ਦੋ ਪਲ ਘਟ ਜੀਵਣਾ, ਪਰ ਜੀਵਣਾ ਮਟਕ ਦੇ ਨਾਲ

ਇਸੇ ਲਈ ਉਹ ਹਰ ਅਵਸਰ ਦਾ ਪੂਰਾ ਰਸ ਮਾਣਨ ਲਈ ਉਸ ਵਿਚ ਰੰਗ ਭਰ ਲੈਂਦਾ ਹੈ। ਗੀਤਾਂ ਦੀਆਂ ਸਵਰ-ਲਹਿਰੀਆਂ ਨਾਲ ਉਹ ਜੀਵਨ ਦੇ ਪੈਂਡਿਆਂ ਨੂੰ ਨਾਪਦਾ ਹੈ। ਬੱਚੇ ਦੇ ਜਨਮ ਵੇਲੇ ਵਧਾਵੇ, ਸੋਹਿਲੜੇ ਤੇ ਹਰਿਆ ਦੀ ਧੁਨੀ ਗੂੰਜਦੀ ਹੈ:

ਹਰਿਆ ਨੀ ਮਾਏ, ਹਰਿਆ ਨੀ ਭੈਣੇ
ਹਰਿਆ ਤੇ ਭਾਗੀਂ ਭਰਿਆ।
ਜਿਤ ਦਿਹਾੜੇ ਮੇਰਾ ਹਰਿਆ ਨੀਂ ਜੰਮਿਆ
ਸੋਈਓ ਦਿਹਾੜਾ ਭਾਗੀਂ ਭਰਿਆ।
ਜੰਮਦੜਾ ਹਰਿਆ ਪਟ ਨੀ ਵਲ੍ਹੇਟਿਆ
ਕੁੱਛੜ ਦਿਓ ਏਨਾ ਮਾਈਆਂ।
ਮਾਈਆਂ ਤੇ ਦਾਈਆਂ, ਨਾਲੇ ਸੱਕੀਆਂ ਭਰਜਾਈਆਂ
ਹੋਰ ਚਾਚੇ ਤਾਏ ਦੀਆਂ ਜਾਈਆਂ।

ਭਾਵੇਂ ਜੰਮਦੇ ਬੱਚੇ ਨੂੰ, ਕਿਸੇ ਬਜ਼ੁਰਗ ਦੇ ਪੁਰਾਣੇ ਉਤਾਰ ਨਾਲੋਂ, ਲੀਰ ਫਾੜ ਕੇ ਬਣਾਏ ਝੱਗੇ ਵਿਚ, ਵਲ੍ਹੇਟਿਆ ਜਾਂਦਾ ਹੈ, ਪਰ ਮਾਂ ਨੂੰ ਇਹ ਲੀਰਾਂ ਰੇਸ਼ਮ ਲੱਗਦੀਆਂ ਹਨ, ਕਿਉਂ ਜੋ ਇਨ੍ਹਾਂ ਵਿਚ ਉਸ ਦਾ ਬੱਚਾ ਵਲ੍ਹੇਟਿਆ ਹੁੰਦਾ ਹੈ। ਲੋਰੀਆਂ ਦੀਆਂ ਮਧੁਰ ਸੁਰਾਂ ਵਿਚ ਬੱਚਾ ਪਲਦਾ ਤੇ ਵੇਲ ਵਾਂਗ ਵਧਦਾ ਹੈ। ਪੰਜਾਬੀ ਲੋਰੀਆਂ ਜੀਵਨ ਕਣੀ ਨਾਲ ਭਰੀਆਂ ਹੋਈਆਂ ਤੇ ਸੁਪਨਿਆਂ ਨਾਲ ਲੱਦੀਆਂ ਹੋਈਆਂ, ਸ਼ਬਦਾਂ ਦੀਆਂ ਪਰੀਆਂ ਹਨ, ਜੋ ਬੱਚੇ ਨੂੰ ਕਿਸੇ ਅਨੂਠੀ ਦੁਨੀਆਂ ਵਿਚ ਲੈ ਜਾਂਦੀਆਂ ਹਨ।

ਸੰਸਕਾਰ ਗੀਤਾਂ ਵਿਚ ਸਭ ਤੋਂ ਵਧ ਦਿਲਚਸਪ ਤੇ ਭਾਵਨਾ ਭਰੇ ਗੀਤ ਵਿਆਹ ਦੇ ਹਨ। ਵਿਆਹ ਜੀਵਨ ਦੀ ਸਭ ਤੋਂ ਵਧ ਸਵਾਦਲੀ ਘਟਨਾ ਹੋਣ ਸਦਕਾ ਇਸ ਉਤਸਵ ਉਤੇ ਅਨੇਕਾਂ ਰੀਤਾਂ ਕੀਤੀਆਂ ਜਾਂਦੀਆਂ ਹਨ, ਜੋ ਲੰਮੇ ਸਮੇਂ ਉਤੇ ਫ਼ੈਲੀਆਂ ਹੋਈਆਂ ਹਨ। ਪਹਿਲਿਆਂ ਵਿਚ ਤਾਂ ਮੰਗਣੇ ਤੋਂ ਮੁਕਲਾਵਾ ਤਕ ਦਾ ਪੈਂਡਾ ਤੈਅ ਕਰਨ ਵਿਚ ਦਹਾਕਾ ਲੱਗ ਜਾਂਦਾ ਸੀ, ਪਰ ਅੱਜ ਦੇ ਤੇਜ਼ ਵਹਿਣ ਪਏ ਯੁੱਗ ਵਿਚ ਵੀ ਵਿਆਹ ਦੀਆਂ ਰੀਤਾਂ ਰਸਮਾਂ ਦੀ ਚਾਦਰ ਐਨੀ ਮੋਕਲੀ ਹੈ ਕਿ ਸਾਲ ਦੋ ਸਾਲ ਦਾ ਸਮਾਂ ਇਸ ਵਿਚ ਖੱਪ ਜਾਂਦਾ ਹੈ। ਵਿਆਹ ਦੇ ਗੀਤ, ਹਰ ਗੀਤ ਤੇ ਉਸ ਨਾਲ ਜੁੜੀ ਭਾਵਨਾ ਦੇ ਅਨੁਕੂਲ ਹੋਣ ਕਰ

ਕੇ, ਕਈ ਰੂਪਾਂ ਤੇ ਸ਼ੈਲੀਆਂ ਦੇ ਹਨ। ਹਰ ਭਾਵਨਾ ਨੇ ਨਵੇਂ ਕਲਾ-ਰੂਪ ਨੂੰ ਜਨਮਿਆ ਹੈ। ਵਿਆਹ ਦੇ ਗੀਤ, ਹਰ ਗੀਤ ਤੇ ਉਸ ਨਾਲ ਜੁੜੀ ਭਾਵਨਾ ਦੇ ਅਨੁਕੂਲ ਹੋਣ ਕਰ ਕੇ, ਕਈ ਰੂਪਾਂ ਤੇ ਸ਼ੈਲੀਆਂ ਦੇ ਹਨ। ਹਰ ਭਾਵਨਾ ਨੇ ਨਵੇਂ ਕਲਾ-ਰੂਪ ਨੂੰ ਜਨਮਿਆ ਹੈ। ਲਗਨ ਦੀ ਤਿੱਥ ਤੋਂ ਪਹਿਲਾਂ ਹੀ, ਭੈਣਾਂ ਸਹੁਰੇ ਘਰ ਤੋਂ ਪੇਕੇ ਆ ਜਾਂਦੀਆਂ ਹਨ ਤੇ 'ਸੋਹਿਲੇ' ਗਾ ਕੇ ਵਾਤਾਵਰਣ ਨੂੰ ਮਧੁਰ ਬਣਾ ਦੇਂਦੀਆਂ ਹਨ। 'ਸੋਹਿਲੇ' ਵਿਚ ਭਰਾ ਦੀ ਸਿਫ਼ਤ ਤੇ ਪੇਕੇ ਘਰ ਦੀ ਵਡਿਆਈ ਗਾਈ ਜਾਂਦੀ ਹੈ। 'ਸੋਹਿਲੇ' ਉਹ ਗੀਤ ਹਨ, ਜਿਨ੍ਹਾਂ ਵਿਚ ਕਿਸੇ ਨੂੰ ਸੋਲਾਂ ਕਲਾਂ ਸੰਪੂਰਣ ਦੱਸਿਆ ਗਿਆ ਹੋਵੇ।

ਲਗਣ ਤੋਂ ਕੁਝ ਦਿਨ ਪਹਿਲਾਂ, ਦੋਵੇਂ ਧਿਰਾਂ, ਆਪੋ ਆਪਣੇ ਘਰੀਂ ਗਲੀ ਮਹੱਲੇ ਦੀਆਂ ਤੀਵੀਆਂ ਸਦ ਕੇ ਢੋਲਕੀ ਦੇ ਗੀਤ ਗਾਉਂਦੀਆਂ ਤੇ ਉਹ ਕੁਰਕੁਟ ਪਾਉਂਦੀਆਂ ਹਨ ਕਿ ਰਹੇ ਰੱਬ ਦਾ ਨਾਂ। ਦਿਲੀ ਭਾਵਨਾਵਾਂ ਨੂੰ ਪ੍ਰਗਟਾਣ ਤੇ ਖ਼ੁਸ਼ੀਆਂ ਨੂੰ ਬੁੱਕਾਂ ਮੂੰਹੀ ਪੀਣ ਦੀਆਂ ਘੜੀਆਂ ਨਿੱਤ ਹੱਥ ਕਿਥੇ ਆਉਂਦੀਆਂ ਹਨ। ਇਹਨੀਂ ਦਿਨੀਂ ਲੜਕੇ ਦੇ ਘਰ 'ਘੋੜੀਆਂ' ਗਾਈਆਂ ਜਾਂਦੀਆਂ ਹਨ, ਜਿਨ੍ਹਾਂ ਵਿਚ ਮਾਂ ਤੇ ਭੈਣਾਂ ਭਰਜਾਈਆਂ ਦੀਆਂ ਸੱਧਰਾਂ ਰੀਝਾਂ, ਕਈ ਰੰਗਾਂ ਵਿਚ ਪੁੰਗਰੀਆਂ ਹੁੰਦੀਆਂ ਹਨ। 'ਘੋੜੀਆਂ' ਵਿਚ ਮੀਂਹ ਦੀਆਂ ਕਣੀਆਂ ਵਾਂਗ, ਇੱਕ ਤਾਲ ਵਿਚ ਦਿਲ ਨੱਚ ਰਿਹਾ ਹੁੰਦਾ ਹੈ:

ਨਿੱਕੀ ਨਿੱਕੀ ਬੂੰਦੀ, ਨਿੱਕਿਆ ਮੀਂਹ ਵੇ ਵਰ੍ਹੇ।
ਮਾਂ ਵੇ ਸੁਹਾਗਣ ਤੇਰੇ ਸ਼ਗਣ ਕਰੇ।
ਦੰਮਾਂ ਦੀ ਬੋਰੀ ਤੇਰਾ ਬਾਬਲ ਫੜੇ।
ਹਾਥੀਆਂ ਦੇ ਸੰਗਲ ਤੇਰਾ ਵੀਰ ਫੜੇ।

'ਸੁਹਾਗ' ਦੇ ਗੀਤ ਕੰਨਿਆਂ ਦੀ ਧਿਰ ਵਾਲੇ ਗਾਉਂਦੇ ਹਨ। ਇਨ੍ਹਾਂ ਵਿਚ ਪੰਜਾਬੀ ਮੁਟਿਆਰਾਂ ਦੇ ਦਿਲਾਂ ਦੀਆਂ ਧੜਕਣਾਂ, ਸ਼ਬਦਾਂ ਦੇ ਸਵਰਾਂ ਨਾਲ ਇੱਕਸੁਰ ਹੋ ਕੇ, ਗੂੰਜਦੀਆਂ ਹਨ। ਇਨ੍ਹਾਂ ਗੀਤਾਂ ਵਿਚ ਸ਼ਬਦਾਂ ਦੇ ਮੂੰਹ ਹਨ, ਆਕਾਰ ਤੇ ਨੈਣ-ਨਕਸ਼ ਹਨ। ਸ਼ਬਦ ਮੁਟਿਆਰਾਂ ਵਾਂਗ ਵੰਨ-ਸਵੰਨੇ ਕਪੜੇ ਪਹਿਨੀ, ਫੁੱਲਕਾਰੀਆਂ ਓਹੜੀ, ਝੁਰਮਟ ਪਾਈ ਬੈਠੇ ਲੱਗਦੇ ਹਨ। ਮੁਟਿਆਰਾਂ ਦੀਆਂ ਮਚਲਦੀਆਂ ਉਮੰਗਾਂ, ਸੱਧਰਾਂ ਤੇ ਸੁਪਨੇ ਇਨ੍ਹਾਂ ਵਿਚ ਅੰਗੜਾਈ ਲੈ ਰਹੇ ਹਨ। ਵਰ ਬਾਰੇ ਕੰਨਿਆਂ ਤੋਂ ਰਾਏ ਨਹੀਂ ਪੁੱਛੀ ਜਾਂਦੀ, ਜਿਹੜਾ ਮੁੰਡਾ ਮਾਂ ਪਿਉ ਨੂੰ ਚੰਗਾ ਲੱਗਦਾ ਹੈ, ਉਸੇ ਨਾਲ ਉਹ ਧੀ-ਧਿਆਣੀ ਨੂੰ ਗਊ ਵਾਂਗ ਬੰਨ੍ਹ ਦੇਂਦੇ ਹਨ, ਪਰ 'ਸੁਹਾਗ' ਦੇ ਗੀਤਾਂ ਵਿਚ ਕੁੜੀਆਂ ਦੇ ਸੁਪਨੇ ਸ਼ਬਦਾਂ ਵਿਚ ਸਾਕਾਰ ਹੁੰਦੇ ਹਨ:

ਬੇਟੀ, ਚੰਨਣ ਦੇ ਓਹਲੇ ਓਹਲੇ ਕਿਉਂ ਖੜੀ
ਮੈਂ ਤਾਂ ਖੜੀ ਸਾਂ ਬਾਬਲ ਜੀ ਦੇ ਦਵਾਰ
ਬਾਬਲ ਵਰ ਲੋੜੀਏ।
ਬੇਟੀ ਕਿਹੋ ਜਿਹਾ ਵਰ ਲੋੜੀਏ?
ਬਾਬਲ, ਜਿਉਂ ਤਾਰਿਆਂ ਵਿਚ ਚੰਨ
ਚੰਨਾਂ ਵਿਚੋਂ ਕਾਹਨ, ਘਣੱਈਆ ਵਰ ਲੋੜੀਏ।

ਕਾਹਨ ਵਰਗਾ ਕੋਈ ਰੰਗੀਲਾ ਗਭਰੂ ਉਸ ਦੇ ਸੁਪਨਿਆਂ ਦਾ ਰਾਜਾ ਹੋ ਸਕਦਾ ਹੈ; ਜਾਂ ਫ਼ਿਰ ਰਾਂਝੇ ਵਰਗਾ ਆਸ਼ਕ, ਜਿਸ ਦੇ ਦਿਲ ਵਿਚ ਪ੍ਰੇਮ ਦੀ ਪੂਰੀ ਝਨਾਂ ਰਚੀ ਹੋਈ ਹੋਵੇ:

ਮੈਂ ਸੌ ਹੀਰਾਂ ਜਿਹੀ ਆਪ ਨੀ
ਰਾਂਝਾ ਵਰ ਲੋੜੀਏ

ਕਹਿੰਦੇ ਹਨ, ਭਰੇ ਘਰਾਂ ਦੀਆਂ ਘੜੋਲੀਆਂ ਨਹੀ ਮਾਣ। ਪੰਜਾਬਣ ਮੁਟਿਆਰ ਭਰੇ ਭਕੁੰਨੇ ਘਰ ਵਿਚ ਵਿਆਹੇ ਜਾਣ ਦੇ ਸੁਪਨੇ ਲੈਂਦੀ ਹੈ। ਸੱਸ ਭਲੀ ਹੋਵੇ, ਸਹੁਰਾ ਸਰਦਾਰ ਹੋਵੇ ਤੇ ਪਰਵਾਰ ਵੱਡਾ ਹੋਵੇ, ਤਾਂ ਜੋ ਉਹ ਸਦਾ ਵਿਆਹਾਂ ਵਿਚ ਰੁਝੀ ਰਹੇ। ਬੂਰੀਆਂ ਮੱਝਾਂ ਹੋਣ, ਤਾਂ ਜੋ ਉਸ ਦਾ ਹੱਥ ਦੁੱਧਾਂ ਮੱਖਣਾਂ ਵਿਚ ਰਹੇ। ਇੱਕ 'ਸੁਹਾਗ' ਗੀਤ ਵਿਚ ਇਸ ਸੱਧਰ ਨੂੰ ਉਹ ਇਉਂ ਪ੍ਰਗਟ ਕਰਦੀ ਹੈ:

ਦੇਈਂ ਦੇਈਂ ਵੇ ਬਾਬਲਾ ਉਸ ਘਰੇ
ਜਿਥੇ ਸੱਸ ਭਲੀ ਪਰਧਾਨ, ਸਹੁਰਾ ਸਰਦਾਰ ਹੋਵੇ।
ਡਾਹ ਪੀਹੜਾ ਬਹਿੰਦੀ ਸਾਹਮਣੇ ਵੇ,
ਮੱਥੇ ਕਦੇ ਨਾ ਪਾਂਦੀ ਵਟ,
ਬਾਬਲ ਤੇਰਾ ਪੁੰਨ ਹੋਵੇ।
ਦੇਈਂ ਦੇਈਂ ਵੇ ਬਾਬਲ ਉਸ ਘਰੇ
ਜਿਥੇ ਸੱਸ ਦੇ ਬਾਹਲੜੇ ਪੁੱਤ।
ਇਕ ਮੰਗੀਏ ਇੱਕ ਵਿਆਹੀਏ
ਮੇਰਾ ਨਿੱਤ ਕੜਾਹੀ ਵਿਚ ਹੱਥ
ਬਾਬਲ ਤੇਰਾ ਪੁੰਨ ਹੋਵੇ।
ਦੇਈਂ ਦੇਈਂ ਵੇ ਬਾਬਲ ਉਸ ਘਰੇ
ਜਿਥੇ ਬੂਰੀਆਂ ਝੋਟੀਆਂ ਸੱਠ,
ਇੱਕ ਰਿੜਕਾਂ ਇੱਕ ਜਮਾਇਸਾਂ
ਵੇ ਮੇਰਾ ਚਾਟੀਆਂ ਦੇ ਵਿਚ ਹੱਥ,
ਬਾਬਲ ਤੇਰਾ ਪੁੰਨ ਹੋਵੇ।
ਦੇਈਂ ਦੇਈਂ ਵੇ ਬਾਬਲਾ ਉਸ ਘਰੇ,
ਜਿਥੇ ਦਰਜ਼ੀ ਸੀਵੇਂ ਪੱਟ,
ਇੱਕ ਪਾਵਾਂ ਇੱਕ ਟੰਗਣੇ,
ਮੇਰਾ ਵਿਚ ਸੰਦੂਕਾਂ ਦੇ ਹੱਥ,
ਬਾਬਲ ਤੇਰਾ ਪੁੰਨ ਹੋਵੇ।

ਜੰਞ ਦੇ ਢੁਕਾਓ ਵੇਲੇ, ਕੰਨਿਆਂ ਪੱਖ ਵਾਲੇ ਸਿੱਠਣੀਆਂ ਬੋਲਦੇ ਹਨ। ਇਨ੍ਹਾਂ ਗੀਤਾਂ ਵਿਚ ਹਾਸ-ਰਸ ਤੇ ਵਿਅੰਗ ਹੁੰਦਾ ਹੈ ਅਤੇ ਲਾੜੇ, ਉਸ ਦੇ ਅੰਗ-ਸਾਕਾਂ ਤੇ ਬਰਾਤੀਆਂ ਦਾ ਹਾਸਾ ਠੱਠਾ ਉਡਾਇਆ ਜਾਂਦਾ ਹੈ, ਪਰ ਇਨ੍ਹਾਂ ਗੀਤਾਂ ਦਾ ਕੋਈ ਬੁਰਾ ਨਹੀ ਮਨਾਉਂਦਾ:

ਕੁੜੀ ਤਾਂ ਸਾਡੀ ਤਿਲੇ ਦੀ ਤਾਰ ਏ
ਮੁੰਡਾ ਤਾਂ ਦਿੱਸਦਾ ਕੋਈ ਘੁਮਿਆਰ ਏ
ਜੋੜੀ ਤਾਂ ਫਬਦੀ ਨਹੀਂ
ਨਿਲੱਜਿਓ! ਲੱਜ ਤੁਹਾਨੂੰ ਨਹੀਂ।

ਵਿਆਹ ਦੀਆਂ ਕੁਝ ਹੋਰ ਰੀਤਾਂ, 'ਜੰਞ ਬੰਨ੍ਹਣੀ,' 'ਜੰਞ ਖੋਲ੍ਹਣੀ' ਤੇ 'ਛੰਦਲੀਆਂ' ਆਦਿ

ਬਾਰੇ ਵੀ ਲੋਕ-ਗੀਤ ਪ੍ਰਚਲਤ ਹਨ, ਜੋ ਭਾਵੇਂ ਸਿੱਧੇ ਸਾਦੇ ਤੇ ਸਰਲ ਜਿਹੇ ਹੁੰਦੇ ਹਨ, ਪਰ ਸ਼ਬਦਾਂ ਦੀਆਂ ਇਹ ਖੇਡਾਂ ਮੌਕੇ ਨੂੰ ਬੜਾ ਰੌਚਕ ਤੇ ਰਾਂਗਲਾ ਬਣਾ ਦੇਂਦੀਆਂ ਹਨ। ਜੰਵ ਬੰਨ੍ਹਣ ਤੇ ਖੋਲ੍ਹਣ ਦੀਆਂ ਰੀਤਾਂ ਟੂਣੇ ਉਤੇ ਆਧਾਰਤ ਹਨ ਅਤੇ ਆਦਿਮ ਅਵਸਥਾ ਤੋਂ ਚਲੀ ਆ ਰਹੀ ਕਿਸੇ ਪ੍ਰਾਚੀਨ ਰੀਤ ਦੀ ਰਹਿੰਦ ਹਨ, ਜਦੋਂ ਇੱਕ ਕਬੀਲੇ ਵਾਲੇ ਦੂਜੇ ਕਬੀਲੇ ਦੇ ਵਿਆਹ ਵਿਚ ਭੰਗ ਪਾਉਣ ਲਈ, ਜੰਞ ਨੂੰ ਟੂਣੇ ਨਾਲ ਬੰਨ੍ਹ ਲੈਂਦੇ ਸਨ। ਇਹ ਗੀਤ ਸੁਭਾਅ ਵਿਚ ਮੰਤਰ ਹੀ ਹਨ—

ਈਸ਼ਵਰ ਰਿਦੇ ਧਿਆਏ ਕੇ, ਗੰਗਾ ਜਲੀ ਉਠਾਏ
ਬੱਧੀ ਖੋਲ੍ਹਾਂ ਜੰਞ ਮੈਂ, ਆਦਿ ਗਣੇਸ਼ ਮਨਾਏ
ਖੁਲ੍ਹੇ ਜਾਂਞੀ ਬੈਠ ਕੇ, ਖੁਲ੍ਹਾ ਸਗਲ ਸਰੀਰ
ਖੁਲ੍ਹ ਗਈਆਂ ਸਭ ਥਾਲੀਆਂ, ਖੁਲ੍ਹ ਗਇਆ ਜੇ ਨੀਰ
ਬਰਫ਼ੀ ਪੇੜਾ ਅੰਮ੍ਰਿਤੀ, ਖੁਲ੍ਹੇ ਚੌਲ ਕੜਾਹ
ਪੂੜੀ ਭਾਜੀ ਖੁਲ੍ਹ ਗਈ, ਖੁਲ੍ਹਾ ਜ਼ਰਦ-ਪੁਲਾ
ਰੋਟੀ ਖਾਓ ਪ੍ਰੇਮ ਸੇ, ਖੁਲ੍ਹੇ ਅਸੀਂ ਤਮਾਮ
ਸੱਚੇ ਈਸ਼ਵਰ ਸਾਡੜੇ, ਆਣ ਸਵਾਰੇ ਕਾਮ

ਪੋਠੋਹਾਰ ਵਿਚ ਅਜਿਹੇ ਗੀਤਾਂ ਨੂੰ 'ਮੁੰਦਾਵਣੀ' ਕਿਹਾ ਜਾਂਦਾ ਹੈ।

'ਛੰਦ' ਮੌਕੇ ਉਤੇ ਹੀ ਘੜੇ ਜਾਂਦੇ ਹਨ। ਸੱਚਾ ਬਣਿਆ ਹੁੰਦਾ ਹੈ, ਕੇਵਲ ਸ਼ਬਦਾਂ ਨੂੰ ਬੀੜਨ ਦੀ ਸੋਝੀ ਚਾਹੀਦੀ ਹੈ। ਇਨ੍ਹਾਂ ਗੀਤਾਂ ਵਿਚ ਹਾਸ ਵਿਲਾਸ ਤੇ ਠੱਠਾ ਮਜ਼ਾਕ ਵੀ ਹੁੰਦਾ ਹੈ। ਇਹ ਗੀਤ ਲਾੜੇ ਦੇ ਬੋਲਣ ਚਾਲਣ ਦੀ ਵਿਧੀ ਤੇ ਦਿਮਾਗ਼ੀ ਸੂਝ ਬੂਝ ਦੀ ਕਸਵਟੀ ਹੁੰਦੇ ਹਨ। ਲਾੜੇ ਦਾ ਅੰਦਰਲਾ ਇਨ੍ਹਾਂ ਗੀਤਾਂ ਵਿਚ ਕਲੀ ਵਾਂਗ ਚਟਕਦਾ ਤੇ ਮਹਿਕਦਾ ਹੈ:

ਛੰਦ ਪਰਾਗੇ ਆਈਏ ਜਾਈਏ, ਛੰਦ ਪਰਾਗੇ ਮਾਲਾ
ਧੀ ਤੁਹਾਡੀ ਏਦਾਂ ਰਖਸਾਂ ਜਿਉਂ ਉਂਗਲੀ ਦਾ ਛਾਲਾ
ਛੰਦ ਪਰਾਗੇ ਆਈਏ ਜਾਈਏ, ਛੰਦ ਪਰਾਗੇ ਬਰੂਟੀ
ਸਹੁਰਾ ਫੁੱਲ ਗੁਲਾਬ ਦੇ ਤੇ ਸੱਸ ਚੰਬੇ ਦੀ ਬੂਟੀ

ਡੋਲੀ ਦੀ ਵਿਦਾਇਗੀ ਦੀ ਘੜੀ ਵੈਰਾਗ ਦੀ ਘੜੀ ਹੁੰਦੀ ਹੈ। ਇਸ ਮੌਕੇ ਉਤੇ ਗਾਏ ਜਾਂਦੇ ਗੀਤਾਂ ਵਿਚ ਕਰੁਣਾ ਤੇ ਵੈਰਾਗ ਰਸ ਘੁੱਲਿਆ ਹੁੰਦਾ ਹੈ। ਜਿਸ ਘਰ ਵਿਚ ਕੰਨਿਆ ਦੇ ਸੁਪਨੇ ਬਚਪਨ ਤੋਂ ਖੇਡ ਕੇ ਜਵਾਨ ਹੁੰਦੇ ਹਨ, ਉਸ ਘਰ ਨੂੰ ਛੱਡਦਿਆਂ ਉਸ ਦਾ ਮਨ ਖੁਸਦਾ ਤੇ ਅੱਖਾਂ ਵਿਚ ਅਥਰੂ ਉਮ੍ਹਲ ਆਉਂਦੇ ਹਨ। ਸਾਰੇ ਅੰਗ-ਸਾਕ ਭਾਵਾਂ ਦੇ ਸਾਗਰ ਵਿਚ ਵਹਿ ਤੁਰਦੇ ਹਨ ਤੇ ਸਭ ਦੀਆਂ ਅੱਖਾਂ ਛਲਕ ਉਠਦੀਆਂ ਹਨ:

ਸਾਡਾ ਚਿੜੀਆਂ ਦਾ ਚੰਬਾ ਵੇ, ਬਾਬਲ ਅਸਾਂ ਉੱਡ ਜਾਣਾ
ਸਾਡੀ ਲੰਮੀ ਉਡਾਰੀ ਵੇ, ਬਾਬਲ ਕਿਹੜੇ ਦੇਸ ਜਾਣਾ

ਡੋਲੀ ਜਦੋਂ ਸਹੁਰੇ ਘਰ ਪਹੁੰਚਦੀ ਹੈ, ਤਾਂ ਉਥੇ ਨਵੀਂ ਵਹੁਟੀ ਦਾ ਸਵਾਗਤ ਕਈ ਰੀਤਾਂ ਰਸਮਾਂ ਨਾਲ ਕੀਤਾ ਜਾਂਦਾ ਹੈ ਤੇ ਫ਼ਜ਼ਾਅ ਵਿਚ ਗੀਤਾਂ ਦੀਆਂ ਸਵਰ-ਲਹਿਰੀਆਂ ਇੱਕ ਵਾਰ ਫ਼ਿਰ ਖਿੰਡ ਜਾਂਦੀਆਂ ਹਨ।

## ਲੋਕ-ਗੀਤਾਂ ਵਿਚ ਤੀਵੀਂ

ਲੋਕ-ਗੀਤਾਂ ਦੇ ਦਰਿਆ ਵਿਚ ਪੰਜਾਬਣਾਂ ਨੇ ਆਪਣੇ ਪਿੰਡੇ ਦੇ ਨਾਲ ਨਾਲ ਦਿਲ ਤੇ ਆਤਮਾ ਨੂੰ ਵੀ ਮਲ ਮਲ ਕੇ ਧੋਤਾ ਹੈ। ਗੀਤਾਂ ਵਿਚ ਉਨ੍ਹਾਂ ਦੇ ਭਾਵਾਂ ਦਾ ਵੰਨ-ਸਵੰਨਾਂ ਰੰਗ ਹੀ ਨਹੀਂ ਖੁਰਿਆ ਸਾਹਵਾਂ ਦੀ ਮਹਿਕ ਵੀ ਘੁੱਲੀ ਹੋਈ ਹੈ। ਲੋਕ-ਗੀਤਾਂ ਵਿਚ ਉਨ੍ਹਾਂ ਦਾ ਦਿਲ ਨਿਸੰਗ ਹੋ ਕੇ ਧੜਕਿਆ ਹੈ ਤੇ ਉਨ੍ਹਾਂ ਨੇ ਸਭ ਘੁੰਡ ਚੁੱਕ ਦਿੱਤੇ ਹਨ। ਪੰਜਾਬੀ ਮੁਟਿਆਰ ਜੀਵਨ ਵਿਚ ਦੱਬੀ ਹੋਣ ਕਰ ਕੇ ਜਿੰਨੀ ਸ਼ਰਮੀਲੀ ਤੇ ਮੂੰਹ-ਘੁੱਟ ਹੈ, ਲੋਕ-ਗੀਤਾਂ ਵਿਚ ਓਨੀ ਹੀ ਨਿਸੰਗ ਤੇ ਮੂੰਹ-ਫੱਟ ਹੈ। ਇਨ੍ਹਾਂ ਗੀਤਾਂ ਵਿਚ ਨਾਰੀ ਦੀਆਂ ਮਾਨਸਿਕ ਭਾਵਨਾਵਾਂ ਦੀ ਪੇਸ਼ਕਾਰੀ ਬੜੀ ਟੁੰਬਵੀ ਹੈ ਤੇ ਇਹ ਗੀਤ ਉਸ ਦੇ ਚੇਤਨ ਤੇ ਅਵਚੇਤਨ ਮਨ ਦੀ ਸਰੋਦੀ ਲੈਅ ਹਨ।

ਪੰਜਾਬੀ ਇਸਤ੍ਰੀ ਦੇ ਜੀਵਨ ਪ੍ਰਵਾਹ ਵਿਚ ਕਈ ਰੰਗ ਘੁੱਲੇ ਹੋਏ ਹਨ। ਇਨ੍ਹਾਂ ਵਿਚ ਸਭ ਤੋਂ ਮਿੱਠੀ ਧਾਰਾ ਵੀਰ ਪਿਆਰ ਦੀ ਹੈ। ਵੀਰ ਉਸ ਦੇ ਸੁਪਨਿਆ ਵਿਚ ਰੰਗ ਭਰਦਾ ਹੈ। ਉਹ ਵੀਰ ਦਾ ਜੱਸ ਬਚਪਨ ਤੋਂ ਹੀ ਖੇਡਣ ਵੇਲੇ 'ਥਾਲਾਂ' ਦੇ ਗੀਤਾ ਵਿਚ ਅਤੇ ਨੱਚਣ ਲੱਗਿਆਂ 'ਕਿਕਲੀ' ਦੇ ਗੀਤਾ ਵਿਚ ਗਾਉਂਦੀ ਰਹਿੰਦੀ ਹੈ। ਵਿਆਹ ਪਿੱਛੋਂ ਅਨੇਕਾਂ ਦਿਨ ਦਿਹਾਰਾਂ ਤੇ ਰੀਤਾਂ ਰਸਮਾਂ ਦੇ ਮੌਕੇ ਉਤੇ ਉਸ ਦਾ ਵੀਰ ਹੀ ਉਸ ਨੂੰ ਸਹੁਰੇ ਘਰੋਂ ਪੇਕੇ ਲੈ ਕੇ ਆਉਂਦਾ ਹੈ, ਵੀਰ ਨੂੰ ਵੇਖ ਕੇ ਭੈਣ ਦੇ ਪੈਰ ਜਮੀਨ ਤੇ ਨਹੀਂ ਟਿਕਦੇ :

ਜਦੋਂ ਵੇਖ ਲਿਆ ਵੀਰ ਦਾ ਬੋਤਾ
ਮੱਲ ਵਾਂਗੂੰ ਪੈਰ ਧਰਦੀ

ਵੀਰ ਬਿਨਾਂ ਉਸ ਦਾ ਜੀਵਨ ਅਜਿਹਾ ਮਾਰੂਥਲ ਹੈ, ਜਿਥੇ ਕਦੇ ਕੋਈ ਫੁੱਲ ਨਹੀਂ ਟਹਿਕਦਾ। ਵੀਰ ਬਿਨਾਂ ਉਹ ਸੱਖਣੀ ਹੈ ਤੇ ਉਸ ਦਾ ਮੂੰਹ ਦਾ ਸਵਾਦ ਫਿੱਕਾ ਫਿੱਕਾ ਰਹਿੰਦਾ ਹੈ। ਸਹੁੰ ਖਾਣ ਦਾ ਵੀ ਸਵਾਦ ਨਹੀਂ ਆਉਂਦਾ, ਵੀਰ ਦੀ ਸਹੁੰ ਚੁੱਕਦਿਆਂ ਵੀਰ ਸਬਦ ਮੂੰਹ ਵਿਚ ਮਿਸਰੀ ਘੋਲ ਦੇਂਦਾ ਹੈ :

ਇੱਕ ਵੀਰ ਦੇਈਂ ਵੇ ਰੱਬਾ, ਸਹੁੰ ਖਾਣ ਨੂੰ ਬੜਾ ਦਿਲ ਕਰਦਾ
ਇੱਕ ਵੀਰ ਦੇਈਂ ਵੇ ਰੱਬਾ, ਮੇਰੀ ਸਾਰੀ ਉਮਰ ਦੇ ਮਾਪੇ
ਮੇਰੇ ਮੂੰਹ ਵਿਚ ਮਿਸ਼ਰੀ ਘੁਲਦੀ, ਵੀਰ ਤੇਰਾ ਨਾਉਂ ਲੈਂਦਿਆਂ

ਉਸ ਦੇ ਦਿਲ ਵਿਚ ਭਰਾ ਲਈ ਕਈ ਸੱਧਰਾਂ ਤੇ ਰੀਝਾਂ ਉਭਰਦੀਆਂ ਹਨ, ਸਹੁਰੇ ਘਰ ਮਿਲਣ ਆਏ ਭਰਾ ਦੀ ਉਹ ਚੰਗੀ ਚੋਖੀ ਸੇਵਾ ਕਰਨੀ ਚਾਹੁੰਦੀ ਹੈ, ਪਰ ਸਾਂਝੇ ਪਰਵਾਰ ਵਿਚ ਰਹਿਣ ਕਾਰਣ ਸੱਸ ਦੇ ਤਾਹਨਿਆਂ ਤੋਂ ਡਰਦੀ ਭਰਾ ਦੀ ਸੇਵਾ ਨਹੀਂ ਕਰ ਸਕਦੀ :

ਅੱਡ ਹੋਊਂਗੀ ਤਾਂ ਖੰਡ ਘਿਉ ਖਾਈਂ
ਰੁੱਖੀ ਸੁੱਕੀ ਖਾ ਲੈ ਵੀਰਨਾ

ਵੀਰ ਜੇ ਉਸ ਦਾ ਸੁਪਨਾ ਹੈ, ਤਾਂ ਮਾਂ ਮਲ੍ਹਮ ਪੱਟੀ। ਮਾਵਾਂ ਧੀਆਂ ਦੇ ਦੁੱਖ ਸੁੱਖ ਸਾਂਝੇ ਹੁੰਦੇ ਹਨ। ਸੱਸ ਤੇ ਨਨਾਣਾਂ ਦੀਆਂ ਵਧੀਕੀਆਂ ਅਤੇ ਸਹੁਰੇ ਘਰ ਦੇ ਸਾਰੇ ਦੁੱਖ ਉਹ ਮਾਂ ਅੱਗੇ ਹੀ ਫੋਲਦੀ ਹੈ।

ਕਹਿੰਦੇ ਹਨ, ਮਾਵਾਂ ਧੀਆਂ ਦੀ ਇਕੋ ਚੁੱਲ੍ਹ। ਦੋਹਾਂ ਦੀ ਮਨ ਦੀ ਭੱਠੀ ਵਿਚ ਜੋ

ਸੱਧਰਾਂ ਤੇ ਸੁਪਨੇ ਸੜ ਕੇ ਭਸਮ ਹੁੰਦੇ ਹਨ, ਉਹ ਇੱਕ ਦੂਜੇ ਤੋਂ ਗੁੱਝੇ ਨਹੀਂ ਹੁੰਦੇ ਤੇ ਉਨ੍ਹਾਂ ਵਿਚੋਂ ਜੋ ਚੰਗਿਆੜੀਆਂ ਨਿਕਲ ਕੇ ਸੀਨੇ ਵਿਚ ਜ਼ਖ਼ਮ ਕਰਦੀਆਂ ਹਨ, ਉਨ੍ਹਾਂ ਦਾ ਸੇਕ ਵੀ ਇੱਕ ਦੂਜੇ ਨੂੰ ਹੀ ਪਹੁੰਚਦਾ ਹੈ। ਆਪਣੇ ਜੀਵਨ ਵਿਚ ਮਾਂ ਨੇ ਸਹੁਰੇ ਘਰ ਜੋ ਦੁੱਖ ਕਲੇਸ਼ ਵੇਖੇ ਹੁੰਦੇ ਹਨ, ਉਹੀ ਦੁੱਖ ਸਹੁਰੇ ਘਰ ਉਸ ਦੀ ਧੀ ਲਈ ਧਰੇ ਹੁੰਦੇ ਹਨ। ਦੋਹਾਂ ਦੀਆਂ ਆਂਦਰਾਂ ਹੀ ਨਹੀਂ ਪੀੜਾਂ ਵੀ ਸਾਂਝੀਆਂ ਹੁੰਦੀਆਂ ਹਨ।

ਬਾਜ਼ਾਰ ਵਕੇਂਦੀਆਂ ਹੀਆਂ
ਰਲ ਬੈਠੀਆਂ ਮਾਵਾਂ ਧੀਆਂ

ਧੀ ਦੀ ਵੇਦਨਾ ਦੀ ਕਹਾਣੀ ਦਰਦ ਭਰੀ ਹੀ ਨਹੀ ਕਣਕਾਂ ਜਿੱਡੀ ਲੰਮੀ ਵੀ ਹੈ.

ਮਾਵਾ ਤੇ ਧੀਆਂ ਰਲ ਬੈਠੀਆਂ
ਕਰਦੀਆ ਗਲੋੜੀਆਂ
ਕਣਕਾਂ ਲੰਮੀਆਂ ਨੀਂ ਮਾਏ
ਧੀਆਂ ਕਿਉਂ ਜੰਮੀਆ ਨੀਂ ਮਾਏ

ਸਹੁਰੇ ਘਰ ਵਿਚ, ਸਭ ਤੋਂ ਬਹੁਤਾ ਡਰ ਇਸਤਰੀ ਨੂੰ ਆਪਣੀ ਸੱਸ ਤੋਂ ਲੱਗਦਾ ਹੈ। ਸੱਸ ਚੰਗੀ ਹੋਵੇ, ਤਾਂ ਉਸ ਦਾ ਜੀਵਨ ਸਵੱਰਗ ਬਣ ਜਾਂਦਾ ਹੈ, ਪਰ ਬਹੁਤੀ ਵਾਰ ਸੱਸ, ਉਸ ਦੇ ਜੀਵਨ ਨੂੰ ਨਰਕ ਵਿਚ ਬਦਲ ਦੇਂਦੀ ਹੈ। ਗੱਲ ਗੱਲ ਉਤੇ ਟੋਕਦੀ, ਪੇਕਿਆਂ ਦੇ ਮਿਹਣੇ ਦੇਂਦੀ, ਭਰਾ ਪੁਣਦੀ, ਸਾਰਾ ਜੀਵਨ ਤਾਈ ਰੱਖਦੀ ਹੈ। ਸੱਸ ਪ੍ਰਤੀ ਘਿਰਣਾ ਦੀ ਭਾਵਨਾ ਕਈ ਲੋਕ-ਗੀਤਾਂ ਵਿਚ ਪ੍ਰਗਟ ਹੋਈ ਹੈ।

ਸੱਸਾਂ ਕਿਸ ਪਾਪੀ ਬਣਾਈਆਂ
ਸਾਡੇ ਮਗਰ ਚੁੜੇਲਾਂ ਲਾਈਆਂ

ਚੰਨਣ ਦੀ ਗੇਲੀ ਵਰਗੀਆਂ ਕਈ ਮੁਟਿਆਰਾਂ, ਸਹੁਰੇ ਘਰ ਦੀ ਨਰਕ ਦੀ ਭੱਠੀ ਵਿਚ ਸੜ ਕੇ ਸਵਾਹ ਹੋ ਜਾਂਦੀਆਂ ਹਨ, ਪਰ ਧੂੰਆਂ ਤਕ ਬਾਹਰ ਨਹੀਂ ਨਿਕਲਦਾ :

ਮਾਪਿਆਂ ਦੇ ਘਰ ਰਹੀ ਲਾਡਲੀ
ਸਹੁਰੀਂ ਲਾ ਲਈ ਰੇਹ ਵੇ।
ਐਵੇਂ ਜਨਮ ਗੰਵਾਇਆ
ਚੰਨਣ ਵਰਗੀ ਦੇਹ ਵੇ।

ਪਰ ਸਹੁਰੇ ਘਰ ਦੇ ਮਾਰੂਥਲ ਵਿਚ, ਪਤੀ ਤੋਂ ਬਿਨਾਂ ਇੱਕ ਹੋਰ ਫੁੱਲ ਵੀ ਖਿੜਿਆ ਹੁੰਦਾ ਹੈ, ਜੋ ਉਸ ਦੇ ਜੀਵਨ ਵਿਚ ਸੁਗੰਧੀ ਭਰਦਾ ਹੈ। ਇਹ ਉਸ ਦਾ ਦਿਓਰ ਹੈ, ਜੋ ਉਸ ਨਾਲ ਮਿਸ਼ਰੀ ਵਾਂਗ ਘੁੱਲ ਮਿਲ ਕੇ ਰਹਿੰਦਾ ਹੈ

ਛੋਟਾ ਦਿਓਰ ਭਾਬੀਆਂ ਦਾ ਗਹਿਣਾ
ਹਿੱਕ ਨਾਲ ਲਾਈ ਰਖੀਏ

ਪੰਜਾਬਣਾਂ, ਤ੍ਰਿੰਞਣਾਂ ਵਿਚ ਚਰਖਾ ਕੱਤਦਿਆਂ, ਗੀਤਾਂ ਦੀਆਂ ਤੰਦਾਂ ਵੀ ਛੋਹ ਲੈਂਦੀਆਂ ਹਨ। ਉਨ੍ਹਾਂ ਨੇ ਗੀਤਾਂ ਦੀਆਂ ਸਭ ਤੋਂ ਸੂਖ਼ਮ ਤੇ ਭਾਵਨਾ ਭਰਪੂਰ ਤੰਦਾਂ ਤ੍ਰਿੰਞਣਾਂ ਵਿਚ ਹੀ ਬੈਠ ਕੇ ਕੱਤੀਆਂ ਹਨ :

ਬਾਜ਼ਾਰ ਵਿਕੇਂਦੀ ਬਰਫ਼ੀ
ਮੈਨੂੰ ਲੈ ਦੇ ਨਿੱਕੀ ਜਿਹੀ ਚਰਖੀ

ਦੁੱਖਾਂ ਦੀਆਂ ਪੂਣੀਆਂ ਕੱਤਾਂ

ਚਰਖੇ ਨਾਲ ਪੰਜਾਬਣਾਂ ਦੀਆਂ ਕਈ ਜੀਵਨ ਤੰਦਾਂ ਸਾਂਝੀਆਂ ਹਨ। ਗੋਹੜਿਆਂ ਵਿਚ ਉਸ ਦੇ ਕਈ ਸੁਪਨੇ ਵਲ੍ਹੇਟੇ ਪਏ ਹਨ। ਚਰਖੀ ਦੀ ਘੂਕਰ ਉਸ ਦੇ ਜੀਵਨ ਦਾ ਇੱਕ ਅਜਿਹਾ ਸਾਜ਼ ਹੈ, ਜੋ ਉਸ ਦੀਆਂ ਰੁੱਖੀਆਂ ਘੜੀਆਂ ਵਿਚ ਗੀਤ ਭਰ ਦੇਂਦਾ ਹੈ। ਆਪਣੇ ਮਨ ਦੀਆਂ ਅੱਧੀਆਂ ਗੱਲਾਂ ਉਹ ਚਰਖੇ ਨਾਲ ਕਰ ਲੈਂਦੀ ਹੈ ਤੇ ਬਾਕੀ ਅੱਧੀਆਂ ਤ੍ਰਿੰਞਣ ਵਿਚ ਬੈਠੀਆਂ ਕੁੜੀਆਂ ਨਾਲ

ਕੱਚੀ ਟੁੱਟ ਗਈ ਜਿਨ੍ਹਾਂ ਦੀ ਯਾਰੀ
ਤ੍ਰਿੰਞਣ 'ਚ ਬੈਠ ਰੋਂਦੀਆਂ

ਤ੍ਰਿੰਞਣ ਦਾ ਇਕੱਠ ਇੱਕ ਧੜਕਦੀ ਫੁੱਲਵਾੜੀ ਹੈ। ਇਥੇ ਕੰਜ-ਕੁਆਰੀਆਂ, ਸੱਜ ਵਿਆਹੀਆਂ, ਉਮਰ ਦਾ ਅੱਧਾ ਮੁੱਢਾ ਕੱਤ ਚੁੱਕੀਆਂ ਅੱਧਖੜਾਂ ਤੇ ਬੁੱਢੀਆਂ ਠੇਰੀਆਂ ਸਾਰੀਆਂ ਚਰਖੇ ਜੋੜ ਕੇ ਬੈਠਦੀਆਂ ਹਨ ਅਤੇ ਸਾਰਾ ਦਿਨ ਚਰਖਾ ਕੱਤਦੀਆਂ, ਜਹਾਨ ਦੀਆਂ ਗੱਲਾਂ ਨਾਲ ਤ੍ਰਿੰਞਣ ਨੂੰ ਭੱਖਦਾ ਰੱਖਦੀਆਂ ਤੇ ਗੀਤਾਂ ਨਾਲ ਇਸ ਵਿਚ ਭਾਵਾਂ ਦੀ ਮਹਿਕ ਖਿੰਡਾਂਦੀਆਂ ਰਹਿੰਦੀਆਂ ਹਨ। ਦਿਨ ਵੇਲੇ ਰੋਟੀ ਟੁੱਕ ਤੋਂ ਬਚਿਆ ਸਮਾਂ, ਇੱਕ ਅੱਧ ਘੁੱਟ ਦੇ ਬਰਾਬਰ ਹੋਣ ਕਰਕੇ, ਤ੍ਰਿੰਞਣ ਵਿਚ ਰਲ ਬੈਠਣ ਦੀ ਪਿਆਸ, ਪੂਰੀ ਤਰ੍ਹਾਂ ਨਹੀਂ ਮਿਟਾਂਦਾ। ਇਸ ਲਈ ਇਸ ਨੂੰ 'ਚਿੜੀ ਚਿੜੂੰਗਾ' ਕਹਿ ਲੈਂਦੇ ਹਨ। ਸਿਆਲੇ ਦੀਆਂ ਲੰਮੀਆਂ ਰਾਤਾਂ ਵਿਚ ਚਰਖੇ ਕੱਤਣ ਦੀ ਡੰਝ, ਕਿਸੇ ਇੱਕ ਦੇ ਘਰ ਸਾਰੀ ਰਾਤ ਚਰਖਾ ਕੱਤ ਕੇ ਪੂਰੀ ਕੀਤੀ ਜਾਂਦੀ ਹੈ, ਇਨ੍ਹਾਂ ਤ੍ਰਿੰਞਣਾਂ ਨੂੰ 'ਰਾਤ ਕੱਤਣੀ' ਕਹਿੰਦੇ ਹਨ। ਕਦੇ ਕਦੇ ਦਸੀਂ ਪੰਦਰ੍ਹੀਂ ਦਿਨੀਂ, ਦਿਨੇ ਵੀ ਵਿਹਲ ਕੱਢ ਕੇ, ਕੁੜੀਆਂ ਸਾਰਾ ਦਿਨ ਚਰਖਾ ਕੱਤਦੀਆਂ ਹਨ। ਇਨ੍ਹਾਂ ਨੂੰ 'ਭੰਡਾਰੇ ਮੇਲਣਾ' ਕਹਿੰਦੇ ਹਨ, ਕਿਉਂ ਜੋ ਕੱਤਣ ਵਾਲੀਆਂ ਕੁੜੀਆਂ ਆਪਣੇ ਖਾਣ ਲਈ ਵੰਨਾਂ ਵੰਨਾਂ ਦੇ ਭੋਜਨ ਵੀ ਨਾਲ ਹੀ ਲੈ ਆਂਦੀਆਂ ਹਨ। ਤ੍ਰਿੰਞਣਾਂ ਵਿਚ ਕੱਤਣ ਦੇ ਮੁਕਾਬਲੇ ਵੀ ਹੁੰਦੇ ਹਨ। ਚਰਖੇ ਦੀ ਘੂਕਰ ਦੇ ਨਾਲ ਹੀ ਗੀਤਾਂ ਦੀ ਸੁਰੀਲੀ ਨਦੀ ਵੀ ਵਗਦੀ ਰਹਿੰਦੀ ਹੈ, ਗੀਤਾਂ ਦੀਆਂ ਮਿੱਠੀਆਂ ਚੁੱਲ੍ਹੀਆਂ ਭਰੀਆਂ ਜਾਂਦੀਆਂ ਹਨ। ਚਰਖੇ ਦੀ ਘੂਕਰ ਤਾਲ ਦਾ ਕੰਮ ਦੇਂਦੀ ਹੈ। ਤ੍ਰਿੰਞਣ ਦੇ ਗੀਤਾਂ ਵਿਚ ਜੀਵਨ ਦੇ ਸਭੋ ਰੰਗ ਸਮਾਏ ਪਏ ਹਨ—ਪ੍ਰੇਮ ਭਿੱਜੀਆਂ ਮਿਲਣੀਆਂ ਦਾ ਸਰੂਰ ਵੀ ਹੈ ਤੇ ਦਰਦ ਭਰੀਆਂ ਵਿਲਕਣੀਆਂ ਦੇ ਹਉਕੇ ਵੀ :

ਹਰ ਚਰਖੇ ਦੇ ਗੇੜੇ ਯਾਦ ਆਵੇਂ ਤੂੰ ਮਿੱਤਰਾ
ਮੇਰਾ ਚਿੱਤ ਨਾ ਤ੍ਰਿੰਞਣ ਵਿਚ ਲਗਦਾ ਮਾਹੀਆ ਬਿਮਾਰ ਪਿਆ
ਕੱਚੇ ਯਾਰ ਨੇ ਖਿਲਾਂ ਦੀ ਮੁੱਠ ਮਾਰੀ ਤ੍ਰਿੰਞਣੀ ਕੱਤਦੀ ਦੇ
ਚੌਥਾ ਯਾਰ ਦਾ ਫੇਰਾ ਪੂਣੀਆਂ ਮੈਂ ਤਿੰਨ ਕੱਤੀਆਂ

ਪਰ ਤ੍ਰਿੰਞਣ ਹੁਣ ਪੁਰਾਣੇ ਸਮੇਂ ਦੀ ਇੱਕ ਮਿੱਠੀ ਯਾਦ ਬਣ ਕੇ ਰਹਿ ਗਏ ਹਨ :

ਜਿਸ ਪਤਣੋਂ ਅੱਜ ਪਾਣੀ ਲੰਘਦਾ
ਫੇਰ ਨਾ ਲੰਘਣਾ ਭਲਕੇ।
ਬੇੜੀ ਦਾ ਪੂਰ ਤ੍ਰਿੰਞਣ ਦੀਆਂ ਸਖੀਆਂ
ਫੇਰ ਨਾ ਬਹਿਣਾ ਰਲ ਕੇ।

## ਲੋਕ-ਕਹਾਣੀਆਂ

ਮੌਖਿਕ ਸਾਹਿੱਤ ਦਾ ਇੱਕ ਰੌਚਕ ਤੇ ਅਮੀਰ ਰੂਪ ਲੋਕ-ਕਹਾਣੀਆਂ ਹਨ। ਪੰਜਾਬੀ ਕਹਾਣੀਆਂ ਸੁਣਨ-ਸੁਣਾਉਣ ਦੇ ਮੁੱਢ ਤੋਂ ਹੀ ਬੜੇ ਸ਼ੌਕੀਨ ਹਨ। ਅੱਜ ਵੀ ਸਰਦੀਆਂ ਵਿਚ ਭੱਖਦੇ ਚੁੱਲ੍ਹੇ ਦੁਆਲੇ ਜਾਂ ਰਜਾਈ ਦੀ ਨਿੱਘੀ ਬੁੱਕਲੇ, ਅਤੇ ਖੁੱਲ੍ਹੀ ਰੁੱਤ ਵਿਚ ਚੰਨ ਦੀ ਦੁੱਧ ਚਿਟੀ ਚਾਨਣੀ ਹੇਠ, ਪਰਵਾਰ ਦੇ ਜੀਅ ਇਕੱਠੇ ਹੋ ਕੇ ਕਹਾਣੀਆਂ ਦਾ ਅਨੰਦ ਮਾਣਦੇ ਹਨ। ਦਿਨੇ ਕਹਾਣੀਆਂ ਨਹੀਂ ਪਾਈਆਂ ਜਾਂਦੀਆਂ। ਕਹਿੰਦੇ ਹਨ, ਦਿਨੇ ਕਹਾਣੀਆਂ ਪਾਉਣ ਨਾਲ ਰਾਹੀਆਂ ਨੂੰ ਰਾਹ ਭੁੱਲ ਜਾਂਦੇ ਹਨ। ਲੋਕ ਕਹਾਣੀਆਂ ਨੂੰ ਪੁਰਖਾਂ ਦਾ ਵਡਮੁੱਲਾ ਖ਼ਜ਼ਾਨਾ ਸਮਝ ਕੇ, ਸਿਮਰਤੀ ਵਿਚ ਸੰਭਾਲੀ ਰੱਖਦੇ ਹਨ ਤੇ ਅਗਲੀ ਪੀੜ੍ਹੀ ਨੂੰ ਸੌਂਪ ਕੇ ਉਨ੍ਹਾਂ ਨੂੰ ਮਾਨਸਕ ਤਸੱਲੀ ਪ੍ਰਾਪਤ ਹੁੰਦੀ ਹੈ। ਬਜ਼ੁਰਗ ਜਦੋਂ ਬੱਚਿਆਂ ਨੂੰ ਕਹਾਣੀਆਂ ਸੁਣਾ ਰਹੇ ਹੁੰਦੇ ਹਨ, ਤਾਂ ਉਨ੍ਹਾਂ ਦੇ ਚਿਹਰੇ ਉਤੇ ਇੱਕ ਅਲੌਕਿਕ ਜਿਹੀ ਆਭਾ ਖਿੰਡ ਜਾਂਦੀ ਹੈ ਤੇ ਅੱਖਾਂ ਚਮਕ ਉਠਦੀਆਂ ਹਨ, ਉਹ ਇੱਕ ਅਜੀਬ ਜਿਹੀ ਮਾਨਸਿਕ ਖ਼ੁਸੀ ਅਨੁਭਵ ਕਰਦੇ ਹਨ। ਕਹਾਣੀ ਸੁਣਾਉਣਾ ਇੱਕ ਅਧਿਆਤਮਕ ਸਾਧਨਾ ਰਹੀ ਹੈ। ਕਹਿੰਦੇ ਹਨ, ਕਹਾਣੀਆਂ ਸੁਣਾਉਣ ਵਾਲਾ ਯੁੱਗਾਂ ਨਾਲ ਨਾਤਾ ਜੋੜ ਲੈਂਦਾ ਹੈ। ਉਸ ਦੀ ਬਾਤ ਜੋ ਅੱਗੇ ਚਲਦੀ ਜਾਂਦੀ ਹੈ। ਹਰੇਕ ਪਿੰਡ ਵਿਚ ਕੁਝ ਸੁਘੜ ਕਥਾਕਾਰ ਮਿਲ ਜਾਂਦੇ ਹਨ, ਜੋ ਕਹਾਣੀ ਨੂੰ ਬੜੇ ਨਾਟਕੀ ਅੰਦਾਜ ਨਾਲ ਰੋਚਕ ਬਣਾ ਕੇ ਸੁਣਾਂਦੇ ਹਨ। ਸਰੋਤਿਆਂ ਉਤੇ ਜਾਦੂ ਧੂੜਿਆ ਜਾਂਦਾ ਹੈ, ਜਿਵੇਂ ਉਹ ਕਿਸੇ ਪਰੀ-ਦੇਸ ਵਿਚ ਜਾ ਉਤਰੇ ਹੋਣ। ਕਈ ਕਥਾਕਾਰਾਂ ਨੂੰ ਤਾਂ ਐਨੀਆਂ ਲੰਮੀਆਂ 'ਬਾਤਾਂ' ਆਉਂਦੀਆ ਹਨ ਕਿ ਰਾਤ 'ਬਾਤ' ਦੇ ਸਾਹਮਣੇ ਸੁੰਗੜ ਕੇ ਛੋਟੀ ਲੱਗਣ ਲੱਗਦੀ ਹੈ। ਕਈ ਕਹਾਣੀਆਂ ਤਾ ਸੰਗਲੀ ਦੀਆ ਕੜੀਆਂ ਵਾਂਗ ਇੱਕ ਦੂਜੀ ਵਿਚ ਸਾਂਝੀਆਂ ਤੁਰੀਆਂ ਜਾਦੀਆਂ ਹਨ ਤੇ ਪੂਰੇ ਚਲੀਹੇ ਦੀ ਸਾਧਨਾ ਪਿੱਛੋਂ ਮੁਕਦੀਆਂ ਹਨ।

ਪੰਜਾਬ ਲੋਕ-ਕਹਾਣੀਆਂ ਦੀ ਮਾਤਰ-ਭੂਮੀ ਹੈ। ਸੰਸਾਰ ਦੀਆਂ ਸਭ ਤੋਂ ਪੁਰਾਣੀਆਂ ਲੋਕ-ਕਹਾਣੀਆਂ ਉਰਵਸੀ, ਪਰੂਰਵਸ, ਨਚੇਕਤਾ, ਸਨੇਹਸਪ ਆਦਿ ਜੋ ਰਿਗ ਵੇਦ ਵਿਚ ਮਿਲਦੀਆਂ ਹਨ, ਉਹ ਉਨ੍ਹਾਂ ਪੰਜਾਬੀ ਦੀਆਂ ਹੀ ਰਚਨਾ ਹਨ, ਜੋ ਕਦੇ ਜਿਹਲਮ ਤੇ ਸੂਹਾਂ ਦੇ ਕੰਢਿਆਂ, ਉਤੇ ਵਸਦੇ ਸਨ। ਪੰਜਾਬੀਆਂ ਦੀ ਕਲਪਨਾ ਅਦਭੁਤ ਤੇ ਦਿਲਚਪਸ ਕਹਾਣੀਆਂ ਘੜਨ ਵਿਚ ਬੜੀ ਉਪਜਾਊ ਹੈ। ਕਹਾਣੀ ਇਨ੍ਹਾਂ ਨੂੰ ਸੁਝਦੀ ਨਹੀਂ, ਇਨ੍ਹਾਂ ਅੰਦਰੋਂ ਖੁੰਭ ਵਾਂਗ ਉੱਗਮਦੀ ਹੈ। ਨੀਤੀ-ਕਥਾਵਾਂ ਦੇ ਪ੍ਰਾਚੀਨ ਸੰਗ੍ਰਹਿ 'ਪੰਚ-ਤੰਤਰ' ਤੇ 'ਹਿੱਤ-ਉਪਦੇਸ਼', ਜਿਨ੍ਹਾ ਦਾ ਅਨੁਵਾਦ ਸੰਸਾਰ ਦੀਆਂ ਅਨੇਕਾਂ ਭਾਸਾਵਾਂ ਵਿਚ ਹੋ ਚੁੱਕਾ ਹੈ, ਪੰਜਾਬ ਦੀਆਂ ਪ੍ਰਾਚੀਨ ਕਾਲ ਵਿਚ ਪ੍ਰਚਲਤ ਨੀਤੀ-ਕਥਾਵਾਂ ਹੀ ਸਨ, ਜਿਨ੍ਹਾਂ ਨੂੰ ਪਿੱਛੋਂ ਵਿਦਵਾਨਾ ਨੇ ਇੱਕ ਲੜੀ ਵਿਚ ਸੁਘੜਤਾ ਨਾਲ ਗੁੰਦਿਆ। ਸੰਸਾਰ ਦੀਆਂ ਪਰੀ-ਕਥਾਵਾਂ ਦਾ ਸਭ ਤੋਂ ਵੱਡਾ ਤੇ ਪ੍ਰਾਚੀਨ ਗ੍ਰੰਥ 'ਵਡ ਕਹਾ' ਜੋ ਗੁਣਾਢੇ ਰਿਸ਼ੀ ਦੀ ਕਿਰਤ ਹੈ ਤੇ ਅੱਜ ਤਕ ਅਲਭ ਹੈ, ਪੱਛਮੀ ਪੰਜਾਬ ਵਿਚ, ਉਥੋਂ ਦੀ ਉਦੋਂ ਦੀ ਸਥਾਨਕ ਬੋਲੀ 'ਪਿਸਾਚੀ' ਵਿਚ ਹੀ ਰਚਿਆ ਗਿਆ ਸੀ। ਇਹ ਗ੍ਰੰਥ ਸਮੇਂ ਦੇ ਘੁਣ ਨੇ ਖਾ ਲਿਆ, ਪਰ ਇਸੇ ਗ੍ਰੰਥ ਦੇ ਇੱਕ ਭਾਗ ਦੇ ਆਧਾਰ ਉਤੇ ਰਚਿਆ ਕਹਾਣੀ ਸੰਗ੍ਰਹਿ 'ਕਥਾ ਸਰਿਤ ਸਾਗਰ' ਸਾਡੇ ਕੋਲ ਮੌਜੂਦ ਹੈ, ਜਿਸ ਤੋਂ ਸਹਿਜੇ ਅਨੁਮਾਨ ਲਗਇਆ ਜਾ ਸਕਦਾ ਹੈ ਕਿ ਕਹਾਣੀਆਂ ਰਚਣ ਵਿਚ ਪੰਜਾਬੀਆਂ ਦਾ ਕੋਈ ਸਾਨੀ ਨਹੀਂ।

ਲੋਕ-ਕਹਾਣੀਆਂ ਨੂੰ ਪੈਰ ਲੱਗੇ ਹੁੰਦੇ ਹਨ ਤੇ ਇਹ ਇੱਕ ਥਾਂ ਬੱਝ ਕੇ ਨਹੀਂ ਰਹਿੰਦੀਆਂ। ਸਾਰਾ ਸੰਸਾਰ ਇਨ੍ਹਾਂ ਦੀ ਭੂਮੀ ਹੈ, ਜਿਥੇ ਜਾ ਪਹੁੰਚਦੀਆਂ ਹਨ, ਉਥੋਂ ਦੀਆਂ ਹੋ ਜਾਂਦੀਆਂ ਹਨ। ਪੰਜਾਬ ਦੀਆਂ ਅਨੇਕਾਂ ਲੋਕ-ਕਹਾਣੀਆਂ ਇਥੋਂ ਦੀਆਂ ਭੂਗੋਲਕ ਤੇ ਰਾਸ਼ਟਰੀ ਹੱਦਾਂ ਟੱਪ ਕੇ, ਵਿਦੇਸ਼ਾਂ ਵਿਚ ਬਿਖਰੀਆਂ ਤੇ ਪਸਰੀਆਂ ਹਨ। ਈਸਪ ਦੇ ਨਾਂ ਹੇਠ ਪ੍ਰਚਲਤ ਨੀਤੀ-ਕਥਾਵਾਂ ਵਿਚੋਂ ਕੁਝ ਇੱਕ ਦਾ ਮੂਲ ਸਰੋਤ ਸਾਡੀ ਪੰਜਾਂ ਦਰਿਆਵਾਂ ਦੀ ਧਰਤੀ ਹੀ ਹੈ। ਈਰਾਨੀ ਨੀਤੀ ਕਹਾਣੀਆਂ ਤੇ ਅਲਫ਼ ਲੈਲਾ ਦੀਆਂ ਅਨੇਕਾਂ ਕਹਾਣੀਆਂ ਦਾ ਮੁੱਢਲਾ ਸੋਮਾਂ 'ਪੰਚ ਤੰਤਰ' ਤੇ 'ਵੱਡ ਕਹਾ' ਹੈ। ਬਰਤਾਨੀਆਂ, ਜਰਮਨ, ਫ਼ਰਾਂਸ, ਰੂਸ ਤੇ ਅਮਰੀਕਾ ਆਦਿ ਵਿਚ ਪ੍ਰਚਲਤ ਅਨੇਕਾਂ ਲੋਕ-ਕਹਾਣੀਆਂ, ਪੰਜਾਬ ਵਿਚੋਂ ਹੀ ਮਧ-ਕਾਲੀਨ ਸਮਿਆਂ ਵਿਚ ਪਸਰੀਆਂ। ਇਨ੍ਹਾਂ ਕਹਾਣੀਆਂ ਨੂੰ, ਸੰਸਾਰ ਵਿਚ ਪਸਾਰਨ ਵਿਚ, ਸਭ ਤੋਂ ਵਧ ਹੱਥ ਡੂੰਮਾਂ ਦਾ ਹੈ, ਜੋ ਪੰਜਾਬ ਵਿਚੋਂ ਹੀ ਮੱਧਕਾਲੀ ਸਮਿਆਂ ਵਿਚ ਪਸਰੀਆਂ। ਇਨ੍ਹਾਂ ਕਹਾਣੀਆਂ ਨੂੰ, ਸੰਸਾਰ ਵਿਚ ਪਸਾਰਨ ਵਿਚ, ਸਭ ਤੋਂ ਵਧ ਹੱਥ ਡੂੰਮਾਂ ਦਾ ਹੈ, ਜੋ ਪੰਜਾਬ ਤੇ ਉਸ ਦੇ ਨਾਲ ਲੱਗਦੇ ਇਲਾਕਿਆਂ ਵਿਚੋਂ, ਪੰਜਵੀ ਸਦੀ ਦੇ ਮੁੱਢ ਵਿਚ, ਬ੍ਰਹਿਮ ਗਰ ਬਾਦਸ਼ਾਹ ਦੇ ਸੱਦੇ ਉਤੇ, ਹਜ਼ਾਰਾਂ ਦੀ ਗਿਣਤੀ ਵਿਚ ਈਰਾਨ ਦੇ ਸ਼ਾਹੀ ਜਸ਼ਨ ਵਿਚ ਸ਼ਾਮਲ ਹੋਣ ਲਈ ਗਏ ਤੇ ਉਥੋਂ ਹੀ ਸਾਰੇ ਯੋਰਪ ਵਿਚ ਫੈਲ ਗਏ। ਕੁਝ ਕਥਾਵਾਂ ਸਿਕੰਦਰ ਦੇ ਸੈਨਕਾਂ, ਮੱਧ-ਪੂਰਬ ਵਿਚ ਵਪਾਰ ਕਰਦੇ ਪੰਜਾਬੀ ਸੌਦਾਗਰਾਂ ਤੇ ਰੂਸ ਵਿਚ ਅਸਤਰਖ਼ਾਨ ਵਿਚ ਵਸਦੇ ਮੁਲਤਾਨੀਆਂ ਰਾਹੀਂ ਵੀ ਬਦੇਸ਼ਾਂ ਵਿਚ ਪਸਰੀਆਂ। ਇਹ ਗੱਲ ਉਪਭਾਵਕ ਹੋ ਕੇ ਨਹੀਂ ਕਹੀ ਜਾ ਰਹੀ, ਸੰਸਾਰ ਦੇ ਪ੍ਰਸਿੱਧ ਲੋਕਧਾਰਾ ਵਿਗਿਆਨੀ ਵੀ ਇਸ ਕਥਨ ਨਾਲ ਸਹਿਮਤ ਹਨ। ਜੇ ਇਹ ਇਤਨੇ ਸੁਘੜ ਤੇ ਪ੍ਰਬੀਨ ਸਨ ਕਿ ਇਨ੍ਹਾਂ ਦੀ ਕਹਾਣੀ-ਕਲਾ ਦਾ ਸਿੱਕਾ ਸੰਸਾਰ ਭਰ ਵਿਚ ਚਲਿਆ, ਤਾਂ ਇਹ ਅਤਿਕਥਨੀ ਨਹੀਂ ਹੋਵੇਗੀ। ਕਹਾਣੀ ਕਲਾ ਨੂੰ ਪੰਜਾਬੀਆਂ ਨੇ ਆਪਣੇ ਲਹੂ ਨਾਲ ਪਾਲਿਆ ਤੇ ਜਵਾਨ ਕਰ ਕੇ ਵਿਦੇਸ਼ਾਂ ਵਿਚ ਟੋਰਿਆ ਹੈ।

ਲੋਕ-ਕਹਾਣੀਆਂ ਵਿਚ ਆਦਿਮ ਮਨੁੱਖ ਦੀਆਂ ਭਾਵਨਾਵਾਂ ਸਥੂਲ ਰੂਪ ਵਿਚ ਮੂਰਤੀਮਾਨ ਹੁੰਦੀਆਂ ਹਨ। ਇਹ ਮਨੋਰੰਜਨ ਦਾ ਹੀ ਸਾਧਨ ਨਹੀਂ, ਇਤਿਹਾਸ ਦੇ ਕਈ ਅਣਗੋਲੇ ਪੰਨੇ ਇਨ੍ਹਾਂ ਵਿਚ ਛੁਪੇ ਪਏ ਹਨ। ਇਨ੍ਹਾਂ ਕਹਾਣੀਆਂ ਵਿਚ ਆਦਿਮ ਵਿਸ਼ਵਾਸ਼ਾਂ, ਰਹੁਰੀਤਾਂ, ਭਰਮਾਂ ਵਹਿਮਾਂ ਤੇ ਲੋਕ-ਮਾਨਸ ਦੀਆਂ ਰੂੜ੍ਹੀਆਂ ਓਤਪੋਤ ਹਨ। ਇਨ੍ਹਾਂ ਵਿਚ ਸਾਡੀ ਸੰਸਕ੍ਰਿਤੀ ਬਰਾਤ ਸਮੇਤ ਲੱਭੀ ਹੁੰਦੀ ਹੈ।

ਲੋਕ-ਕਹਾਣੀਆਂ ਅਨੇਕਾਂ ਰੂਪਾਂ ਤੇ ਸ਼ੈਲੀਆਂ ਵਿਚ ਮਿਲਦੀਆਂ ਹਨ। ਇਨ੍ਹਾਂ ਦਾ ਸਭ ਤੋਂ ਪ੍ਰਾਚੀਨ ਰੂਪ ਪੁਰਾਣ-ਕਥਾਵਾਂ ਹਨ, ਜੋ ਪਰਾਕਿਰਤਕ ਸ਼ਕਤੀਆਂ ਬਾਰੇ, ਮਨੁੱਖ ਦੇ ਕਥਾ ਵਿਚ ਢਲੇ ਆਦਿਮ ਅਨੁਭਵ ਹਨ। ਇਨ੍ਹਾਂ ਕਥਾਵਾਂ ਵਿਚ ਬਾਲਾਂ ਵਾਲੀ ਬੌਧਿਕ ਪੱਧਰ ਉਤੇ, ਵਿਸ਼ਵ ਦੇ ਰਹੱਸਾਂ ਨੂੰ ਸਮਝਣ ਤੇ ਖੋਲ੍ਹਣ ਦੇ ਯਤਨ ਹਨ।ਦੇਵੀ ਦੇਵਤਿਆਂ ਨਾਲ ਸੰਬੰਧਿਤ ਹੋਣ ਕਰ ਕੇ, ਪੁਰਾਣ-ਕਥਾਵਾਂ ਨੂੰ ਧਾਰਮਕ ਭਾਵਨਾ ਤੇ ਸ਼ਰਧਾ ਨਾਲ ਦੁਹਰਾਇਆ ਜਾਂਦਾ ਹੈ। ਕੁਝ ਪੁਰਾਣ-ਕਥਾਵਾਂ ਸਮਾਜਕ ਰੀਤਾਂ ਰਸਮਾਂ ਤੇ ਰਵਾਜਾਂ ਦੇ ਉਦਭਵ ਬਾਰੇ ਹਨ ਤੇ ਕੁਝ ਕਿਸੇ ਰੀਤ ਰਸਮ ਦੀ ਵਿਆਖਿਆ ਕਰਦੀਆਂ ਹਨ। ਚੌਹਾਂ ਵਰਣਾਂ ਦੇ ਮੁੱਢ ਬਾਰੇ ਇੱਕ ਪੁਰਾਣ-ਕਥਾ ਇਉਂ ਹੈ—ਬ੍ਰਹਮਾ ਨੇ ਜਦੋਂ ਸੰਸਾਰ ਦੀ ਉਤਪਤੀ ਕੀਤੀ, ਤਾਂ ਉਸ ਦੇ ਮੁਖ ਵਿਚੋਂ ਬ੍ਰਾਹਮਣ, ਬਾਹਵਾਂ ਵਿਚੋਂ ਕਸ਼ੱਤਰੀ, ਧੜ ਵਿਚੋਂ ਵੈਸ਼ ਦੇ ਪੈਰਾਂ ਵਿਚੋਂ ਸ਼ੂਦਰ

ਜਨਮੇ। ਇਹ ਕਥਾ ਬ੍ਰਾਹਮਣਵਾਦ ਦੇ ਚੜ੍ਹਤ ਵੇਲੇ, ਬ੍ਰਾਹਮਣਾਂ ਨੂੰ ਬਾਕੀ ਜਾਤੀਆਂ ਤੋਂ ਉੱਚਾ ਦਰਸਾਣ ਲਈ ਘੜੀ ਗਈ।

ਪੁਰਾਣ-ਕਥਾਵਾਂ ਵਿਚ ਧਾਰਮਕ ਨਿਸਚਾ ਹੋਣਾ ਜ਼ਰੂਰੀ ਮੰਨਿਆ ਜਾਂਦਾ ਹੈ। ਪਰ ਸਭ ਪੁਰਾਣ-ਕਥਾਵਾਂ ਬਾਰੇ ਇਹ ਗੱਲ ਠੀਕ ਨਹੀਂ ਜਾਪਦੀ। ਦੇਵੀ ਦੇਵਤਿਆਂ ਦੀਆਂ ਪੌਰਾਣਕ ਕਥਾਵਾਂ ਨੂੰ ਛੱਡ ਕੇ ਪੰਜਾਬ ਵਿਚ ਪ੍ਰਚਲਤ ਬਾਕੀ ਪੁਰਾਣ-ਕਥਾਵਾਂ ਖ਼ਾਸ ਕਰ ਕੇ ਪ੍ਰਕ੍ਰਿਤੀ ਦੀ ਸ਼ਕਤੀ ਦੇ ਦ੍ਰਿਸ਼ਟਮਾਨਾਂ ਬਾਰੇ ਕਥਾਵਾਂ ਵਿਚ ਕਿਸੇ ਵੀ ਜਾਤੀ ਦੇ ਲੋਕ ਧਾਰਮਕ ਵਿਸ਼ਵਾਸ ਨਹੀਂ ਰੱਖਦੇ। ਹੋ ਸਕਦਾ ਹੈ ਕਿ ਇਨ੍ਹਾਂ ਕਥਾਵਾਂ ਦੇ ਮੁੱਢਲੇ ਰੂਪ ਕੁਝ ਹੋਰ ਹੋਣ ਤੇ ਉਨ੍ਹਾਂ ਵਿਚ ਕਿਸੇ ਧਾਰਮਕ ਸੰਪਰਦਾਇ ਦਾ ਵਿਸ਼ਵਾਸ ਵੀ ਹੋਵੇ ਤੇ ਸਮੇਂ ਦੇ ਨਾਲ ਰੂਪ ਪ੍ਰੀਵਰਤਨ ਕਾਰਣ ਇਹ ਵਿਸ਼ਵਾਸ ਟੁੱਟ ਗਿਆ ਹੋਵੇ।

ਪੁਰਾਣ-ਕਥਾਵਾਂ ਉਸ ਯੁਗ ਦੀਆਂ ਉਪਜ ਹਨ ਜਦੋਂ ਆਦਿਮ-ਮਨੁੱਖ ਦਾ ਸਰਵਚੇਤਨਵਾਦ ਵਿਚ ਪ੍ਰਬਲ ਵਿਸ਼ਵਾਸ ਸੀ, ਅਥਵਾ ਉਹ ਹਰ ਵਸਤੂ ਨੂੰ ਭਾਵੇਂ ਉਹ ਜੜ੍ਹ ਹੋਵੇ ਜਾਂ ਚੇਤਨ ਪ੍ਰਾਣਧਾਰੀ ਮੰਨਦਾ ਸੀ। ਇਸੇ ਲਈ ਇਨ੍ਹਾਂ ਕਥਾਵਾਂ ਵਿਚ ਪਰਾਕਿਰਤਕ ਦ੍ਰਿਸ਼ਟਮਾਨ ਤੇ ਜੜ੍ਹ ਵਸਤੂਆਂ ਚੇਤਨ ਜਾਮੇ ਵਿਚ ਹਨ। ਇਨ੍ਹਾਂ ਕਥਾਵਾਂ ਵਿਚ ਲੋਕ-ਚਿਤ ਪੂਰੀ ਤਰ੍ਹਾਂ ਓਤਪੋਤ ਹੁੰਦਾ ਹੈ ਤੇ ਗੱਲ ਰੂਪਕਾਂ ਵਿਚ ਕਹੀ ਹੁੰਦੀ ਹੈ। ਇਨ੍ਹਾਂ ਕਥਾਵਾਂ ਦਾ ਮਨੁੱਖ ਦੇ ਇਤਹਾਸ ਵਿਚ ਬੜਾ ਮਹੱਤਵਪੂਰਣ ਸਥਾਨ ਰਿਹਾ ਹੈ। ਚੰਨ, ਸੂਰਜ, ਤਾਰਿਆਂ ਤੇ ਪਰਾਕਿਰਤਕ ਦ੍ਰਿਸ਼ਟਮਾਨਾਂ ਬਾਰੇ ਜੋ ਪੁਰਾਣ-ਕਥਾਵਾਂ ਪੰਜਾਬ ਵਿਚ ਮਿਲਦੀਆਂ ਹਨ, ਉਨ੍ਹਾਂ ਬਾਰੇ ਪਿਛੇ ਅਸੀਂ ਚਰਚਾ ਕਰ ਆਏ ਹਾਂ।

ਪੰਜਾਬ ਦੀਆਂ ਲੋਕ-ਕਹਾਣੀਆਂ ਦਾ ਸਭ ਤੋਂ ਦਿਲਚਸਪ, ਅਦਭੁਤ ਤੇ ਖ਼ੂਬਸੂਰਤ ਰੂਪ ਦੰਦ-ਕਥਾਵਾਂ ਦਾ ਹੈ, ਜਿਨ੍ਹਾਂ ਵਿਚ ਸਾਡੀਆਂ ਮੂਲ-ਪ੍ਰਵਿਰਤੀਆਂ-ਸਾਹਸ, ਪ੍ਰੇਮ ਤੇ ਬੀਰਤਾ ਆਪਣੀ ਭਰਪੂਰ ਹੋਂਦ ਵਿਚ ਉਜਾਗਰ ਹਨ। ਇਹ ਕਥਾਵਾਂ ਪੰਜਾਬੀਆਂ ਦੀ ਜੀਵਨ ਸ਼ਕਤੀ ਹਨ, ਪੰਜਾਬੀਆਂ ਦੀਆਂ ਰਗਾਂ ਵਿਚ ਵਗਦੇ ਲਹੂ ਨੂੰ, ਇਨ੍ਹਾਂ ਨੇ ਸਦਾ ਭੱਖਦਿਆਂ ਰੱਖਿਆ ਹੈ। ਇਨ੍ਹਾਂ ਕਥਾਵਾਂ ਨਾਲ ਪੰਜਾਬੀਆਂ ਦੀ ਮਾਨਸਕ ਸਾਂਝ ਬਝ ਗਈ ਹੈ ਤੇ ਇਨ੍ਹਾਂ ਦੇ ਪਾਤਰ ਉਨ੍ਹਾਂ ਦੇ ਜੀਵਨ ਵਿਚ ਲਹੂ ਮਾਸ ਵਾਂਗ ਰਚ ਗਏ ਹਨ। ਪੂਰਨ ਸਿੰਘ ਦੀਆਂ ਇਨ੍ਹਾਂ ਤੁੱਕਾਂ ਵਿਚ, ਇਕੱਲੇ ਕਵੀ ਦੀਆਂ ਹੀ ਨਹੀਂ, ਸਾਰੇ ਪੰਜਾਬੀਆਂ ਦੀਆਂ ਭਾਵਨਾਵਾਂ ਕੂਕ ਰਹੀਆਂ ਹਨ :

ਆ ਵੀਰਾ ਰਾਂਝਿਆ
ਆ ਭੈਣੇ ਹੀਰੇ
ਸਾਨੂੰ ਛੋਡ ਨਾ ਜਾਓ
ਤੁਸਾਂ ਬਿਨਾਂ ਅਸੀਂ ਸਖਣੇ

ਪੰਜਾਬ ਦੇ ਲੋਕ ਹੀਰ ਰਾਂਝਾ, ਸੱਸੀ ਪੁੰਨੂ, ਮਿਰਜ਼ਾ ਸਾਹਿਬਾਂ ਤੇ ਸੋਹਣੀ ਮਹੀਂਵਾਲ ਨੂੰ ਦਿਲੋਂ ਪਿਆਰ ਕਰਦੇ ਹਨ। ਇਨ੍ਹਾਂ ਦੀਆਂ ਪ੍ਰੀਤ-ਕਥਾਵਾਂ ਉਨ੍ਹਾਂ ਨੂੰ ਆਪਣੇ ਕਿਸੇ ਮਹਿਬੂਬ ਦੀ ਆਤਮ-ਕਥਾ ਜਾਪਦੀਆਂ ਹਨ। ਇਨ੍ਹਾਂ ਕਹਾਣੀਆਂ ਨਾਲ ਉਨ੍ਹਾਂ ਦੇ ਉਦਗਾਰ ਘੋੜੇ ਚੜ੍ਹਦੇ ਹਨ ਤੇ ਉਹ ਲੰਮੇ ਪੈਂਡੇ ਗਾਹੁੰਦੇ ਸੁਪਨਿਆਂ ਦੀ ਸੀਮਾ ਜਾ ਛੂੰਹਦੇ ਹਨ। ਇਹ ਕਹਾਣੀਆਂ ਮੋਅਜਜ਼ੇ ਹਨ ਤੇ ਇਨ੍ਹਾਂ ਨੂੰ ਅੰਦਰ ਰਚਾ ਕੇ ਉਹ ਖ਼ੁਦ ਮੋਅਜਜ਼ੇ ਬਣ ਜਾਂਦੇ ਹਨ। ਇਸੇ ਲਈ ਇਨ੍ਹਾਂ ਦੇ ਪਾਤਰ ਸਮਾਜਕ ਤੇ ਅਧਿਆਤਮਕ ਪੇਸ਼ਕਾਰੀ ਦੇ ਪ੍ਰਤੀਕ ਬਣ ਗਏ ਹਨ।

ਹੀਰ ਸਮਾਜਕ ਬੰਧਨ ਵਿਰੁਧ ਇੱਕ ਵੰਗਾਰ ਹੈ. ਇਸ ਵਿਚ ਪੰਜਾਬਣਾਂ ਦੀ ਵਿਦਰੋਹੀ ਆਤਮਾ ਸੁਚੇਤ ਹੋ ਕੇ ਸਮਾਜਕ ਅਨਿਆਂ ਵਿਰੁਧ ਸੰਘਰਸ਼ ਕਰਦੀ ਹੈ। ਰਾਂਝੇ ਦਾ ਪ੍ਰੇਮ ਲੰਮੀ ਸਾਧਨਾ ਦਾ ਬੋਧਿਕ ਹੈ. ਮਿਹਨਤ ਤੇ ਸਿਰੜ ਦਾ ਸਮੂਰਤ ਰੂਪ। ਉਹ ਹੀਰ ਦੇ ਪ੍ਰੇਮ ਵਿਚ ਰੰਗਿਆ ਪਹਿਲਾਂ ਬਾਰਾਂ. ਸਾਲ ਮੱਝਾਂ ਚਾਰਦਾ ਰਿਹਾ ਤੇ ਫ਼ਿਰ ਹੀਰ ਦੇ ਵਿਆਹੇ ਜਾਣ ਮਗਰੋਂ ਰੰਗਪੁਰ ਜੋਗੀ ਦੇ ਰੂਪ ਵਿਚ ਜਫ਼ਰ ਜਾਲਦਾ ਰਿਹਾ। ਇਸ ਸਾਰੀ ਤਪੱਸਿਆ ਬਦਲੇ ਭਾਵੇਂ ਹੀਰ ਨੂੰ ਜ਼ਹਿਰ ਦਾ ਪਿਆਲਾ ਮਿਲਿਆ ਤੇ ਰਾਂਝੇ ਨੂੰ ਬਿਰਹੋਂ ਦੀ ਭੱਠੀ ਵਿਚ ਜਿੰਦ ਝੋਂਕਣੀ ਪਈ. ਪਰ ਦੋਹਾਂ ਦੀ ਘਾਲਣਾ ਸਦਕਾ ਸਮਾਜ ਦੀਆਂ ਪੱਥਰ ਕੰਧਾਂ ਰੇਤ ਵਾਂਗ ਕਿਰ ਗਈਆਂ। ਗਭਰੂਆਂ ਤੇ ਮੁਟਿਆਰ ਦੀ ਘੁੱਟੀ ਆਤਮਾ ਖੁੱਲ੍ਹ ਕੇ ਸਾਹ ਲੈਣ ਲੱਗੀ। ਸੱਸੀ ਪੁੰਨੂ ਦੇ ਅਜਾਤੀ ਪ੍ਰੇਮ ਦਾ ਆਪਣਾ ਗੌਰਵ ਹੈ। ਪਿਆਰ ਚੰਮ ਵਿਚ ਨਹੀਂ ਹੱਡਾਂ ਵਿਚ ਜਿਊਂਦਾ ਹੈ। ਪੁੰਨੂ ਦੇ ਇਸ਼ਕ ਵਿਚ. ਸੱਸੀ ਦੋਜ਼ਖ ਵਾਂਗ ਤੱਪਦੇ ਥਲਾਂ ਵਿਚ. ਦਾਣਿਆਂ ਵਾਂਗ ਭੁੱਜ ਜਾਂਦੀ ਹੈ ਅਤੇ ਪੁੰਨੂ ਵੀ ਸ਼ਾਹੀ ਤਖ਼ਤ ਨੂੰ ਠੁਕਰਾ ਕੇ ਉਨ੍ਹਾਂ ਹੀ ਥੱਲਾਂ ਵਿਚ. ਬ੍ਰਿਹੋਂ ਵਿਚ ਤੜ੍ਹਪਦਾ ਜਿੰਦ ਖੋਰ ਦੇਂਦਾ ਹੈ। ਦੋ ਜਿੰਦਾਂ ਖੁਰ ਜਾਂਦੀਆਂ ਹਨ. ਪਰ ਪਿਆਰ ਅਖੁਰ ਰਹਿੰਦਾ ਹੈ।

ਇਸ਼ਕ ਵਿਚ ਮਹੀਂਵਾਲ ਨੇ ਕੋਈ ਘਟ ਘਾਲਨਾ ਨਹੀਂ ਘਾਲੀ। ਮਹੀਂਵਾਲ ਜਿਸ ਦਾ ਅਸਲੀ ਨਾਉਂ ਮਿਰਜ਼ਾ ਇਜ਼ਤ ਬੇਗ਼ ਸੀ. ਕਾਬਲ ਦਾ ਇੱਕ ਵੱਡਾ ਸੌਦਾਗਰ ਸੀ. ਜਿਸ ਨੂੰ ਸੋਹਣੀ ਖ਼ਾਤਰ ਮੱਝਾਂ ਚਾਰਨੀਆਂ ਪਈਆਂ। ਉਹ ਕਈ ਸਾਲ ਘੁਮਿਆਰ ਬਣ ਕੇ ਹੱਥੀਂ ਕਿਰਤ ਕਰਦਾ ਰਿਹਾ ਤੇ ਚੱਕ ਉਤੇ ਭਾਂਡੇ ਘੜਦਾ ਰਿਹਾ। ਭਾਵਨਾ ਵਿਚ ਡੁੱਬ ਕੇ ਉਸ ਨੇ ਸੋਹਣੀ ਖ਼ਾਤਰ ਆਪਣੇ ਪੱਟ ਦੇ ਮਾਸ ਦੀਆਂ ਬੋਟੀਆਂ ਅੱਗ ਵਿਚ ਭੁੰਨੀਆਂ. ਪਰ ਅੱਗੋਂ ਸੋਹਣੀ ਵੀ ਮਹੀਂਵਾਲ ਦੀ ਖ਼ਾਤਰ ਕੱਚੇ ਘੜੇ ਉਤੇ ਹੀ ਠਾਠਾਂ ਮਾਰਦੇ ਦਰਿਆ ਦੇ ਪੈਂਡੇ ਕੱਛਣ ਲੱਗੀ। ਘੜਾ ਭਾਵੇਂ ਖੁਰ ਗਿਆ. ਪਰ ਇਸ਼ਕ ਨੂੰ ਦੋਹਾਂ ਰਤੀ ਭਰ ਨਾ ਖੁਰਨ ਦਿੱਤਾ।

ਮਿਰਜ਼ਾ ਸਾਹਿਬਾਂ ਦੀ ਪ੍ਰੇਮ ਕਥਾ ਇਨ੍ਹਾਂ ਸਭਨਾ ਨਾਲੋਂ ਵੱਖਰੀ ਹੈ ਤੇ ਪੰਜਾਬ ਦੇ ਕਿਸਾਨੀ ਸੁਭਾਅ ਦੇ ਅਨੁਕੂਲ ਹੈ। ਕਿਸਾਨੀ ਸ਼੍ਰੇਣੀ ਪ੍ਰੇਮ ਨੂੰ ਇੱਕ ਆਤਮਕ ਰਿਸ਼ਤਾ ਹੀ ਨਹੀਂ ਮੰਨਦੀ. ਸਰੀਰਕ ਤੌਰ 'ਤੇ ਵੀ ਭੋਗਣਾ ਚਾਹੁੰਦੀ ਹੈ। ਇਸ ਕਥਾ ਵਿਚ ਵਿਜੋਗ ਘੱਟ ਤੇ ਭੋਗ ਵਧੇਰੇ ਹੈ. ਇਸੇ ਲਈ ਹਿੰਸਾ ਦਾ ਅੰਸ਼ ਵੀ ਬਹੁਲਤਾ ਵਿਚ ਹੈ। ਮਿਰਜ਼ਾ ਸਾਹਿਬਾਂ ਨੂੰ ਉਧਾਲ ਕੇ ਲੈ ਜਾਂਦਾ ਹੈ ਤੇ ਦੋਵੇਂ ਸਿਆਲਾਂ ਹੱਥੋਂ ਕਤਲ ਹੋ ਜਾਂਦੇ ਹਨ। ਪੰਜਾਬੀਆਂ ਦੀਆਂ ਕੁਝ ਹੋਰ ਪ੍ਰੇਮ ਕਥਾਵਾਂ ਰੋਡਾ ਜਲਾਲੀ. ਕੀਮਾ ਮਲਕੀ. ਕਾਕਾ ਪ੍ਰਤਾਪੀ ਵਿਚ ਹਿੰਸਾ ਕਾਫ਼ੀ ਉਭਰਵੇਂ ਰੰਗ ਵਿਚ ਹੈ. ਸ਼ਾਇਦ ਇਸੇ ਲਈ ਇਨ੍ਹਾਂ ਕਥਾਵਾਂ ਨੂੰ ਗੌਰਵਤਾ ਨਹੀਂ ਮਿਲੀ. ਜੋ ਹੀਰ ਰਾਂਝੇ. ਸੱਸੀ ਪੁੰਨੂ ਤੇ ਸੋਹਣੀ ਮਹੀਂਵਾਲ ਦੀਆਂ ਕਥਾਵਾਂ ਨੂੰ ਮਿਲੀ ਹੈ।

ਇਹ ਪ੍ਰੇਮ-ਕਥਾਵਾਂ. ਪੰਜਾਬੀਆਂ ਦੇ ਜੀਵਨ ਵਿਚ. ਰਾਗ ਦੀਆਂ ਸੁਰਾਂ ਵਾਂਗ ਰਚ ਗਈਆਂ ਹਨ। ਇਹ ਪ੍ਰੀਤ-ਕਥਾਵਾਂ ਆਪਣੇ ਸਮੇਂ ਦੇ ਜਾਤੀ ਘੋਲ ਤੇ ਮਾਨਸਕ ਸੰਘਰਸ਼ ਦਾ ਪ੍ਰਤਿਰੂਪ ਹਨ ਅਤੇ ਇਨ੍ਹਾਂ ਵਿਚਲੇ ਨਾਇਕ ਤੇ ਨਾਇਕਾਵਾਂ ਬਦਲਦੀਆਂ ਸਮਾਜਕ ਪ੍ਰਸਿਥਿਤੀਆਂ ਦੇ ਚਿੰਨ੍ਹ ਹਨ। ਇਸੇ ਲਈ ਇਹ ਨਾਇਕ ਤੇ ਨਾਇਕਾਵਾਂ ਪੰਜਾਬੀਆਂ ਦੇ ਆਦਰਸ਼ ਪਾਤਰ ਤੇ ਸੁਪਨਿਆਂ ਦੀ ਸੀਮਾ ਬਣੇ ਰਹੇ ਹਨ।

ਦੰਦ-ਕਥਾਵਾਂ ਵਿਚ ਕੁਝ ਅੰਸ਼ ਇਤਿਹਾਸ ਦਾ ਹੁੰਦਾ ਹੈ ਤੇ ਕੁਝ ਗਲਪ ਦਾ! ਮੂਲ

ਅੰਕੁਰ ਕੋਈ ਇਤਿਹਾਸਕ ਤੱਥ ਹੀ ਹੁੰਦਾ ਹੈ, ਜਿਸ ਦੇ ਦੁਆਲੇ ਲੋਕ-ਵਿਸ਼ਵਾਸਾਂ, ਮਨੌਤਾਂ, ਜਾਤੀ ਸੰਘਰਸਾਂ ਦਾ ਜਾਲਾ ਬੁਣ ਲਿਆ ਜਾਦਾ ਹੈ। ਕੁਝ ਰੂੜ੍ਹੀਗਤ ਕਥਾ ਅੰਸ਼ ਵੀ ਇਸ ਵਿਚ ਰਚਾ ਲਿਆ ਜਾਂਦਾ ਹੈ। ਹਰ ਪੀੜ੍ਹੀ ਆਪਣੀ ਸੋਚਣੀ ਤੇ ਅਨੁਭਵ ਨਾਲ ਇਸ ਵਿਚ ਵਾਧੇ ਘਾਟੇ ਕਰਦੀ ਹੈ ਤੇ ਅਖ਼ੀਰ ਇਸ ਦਾ ਮੂੰਹ ਮੱਥਾ ਅਜਿਹਾ ਭਰਵਾਂ, ਸੁਨੱਖਾ ਤੇ ਜਲੋ ਭਰਿਆ ਨਿੱਖਰ ਆਉਂਦਾ ਹੈ ਕਿ ਇਹ ਨਿਰਣਾ ਕਰਨਾ ਔਖਾ ਹੁੰਦਾ ਹੈ ਕਿ ਕਿਹੜਾ ਅੰਸ਼ ਇਤਿਹਾਸਕ ਹੈ ਤੇ ਕਿਹੜਾ ਕਾਲਪਨਿਕ। ਸਾਡੀਆਂ ਪ੍ਰਸਿੱਧ ਦੰਦ-ਕਥਾਵਾਂ ਹੀਰ ਰਾਂਝਾ, ਸੱਸੀ ਪੁੰਨੂ ਤੇ ਸੋਹਣੀ ਮਹੀਂਵਾਲ ਆਦਿ ਪੁਰਾਣ-ਕਥਾਵਾਂ ਦਾ ਹੀ ਬਦਲਿਆ ਰੂਪ ਜਾਪਦੀਆਂ ਹਨ। ਹੀਰ ਦਾ ਪਿੱਛਾ ਮਿਥਿਹਾਸ ਵਿਚ ਜਾ ਰਲਦਾ ਹੈ ਅਤੇ ਦਸਮ ਗ੍ਰੰਥ ਅਨੁਸਾਰ ਰਾਂਝਾ ਇੰਦਰ ਤੇ ਹੀਰ ਮੇਨਕਾ ਦੇ ਅਵਤਾਰ ਹਨ। ਹੀਰ ਰਾਝੇ ਦੀ ਕਥਾ ਵਿਚ ਮਿਥਹਾਸ ਦਾ ਕੋਈ ਗਵਾਚਾ ਪਤਰਾ ਲੱਭਿਆ ਜਾ ਸਕਦਾ ਹੈ। ਸੱਸੀ ਪੁੰਨੂ ਦੀ ਦੰਦ-ਕਥਾ ਵੀ ਪੂਰਵ ਇਤਿਹਾਸਕ ਕਾਲ ਦੀ ਕਿਸੇ ਪੌਰਾਣਕ ਕਥਾ ਦਾ ਲੋਕਿਕ ਰੂਪ ਹੈ, ਜਿਸ ਵਿਚ ਚੰਦਰਮਾ (ਸੱਸੀ) ਦੇ ਪੂਰਨਮਾ (ਪੁੰਨੂ) ਦੀ ਪੂਰਨ ਅਵਸਥਾ ਤਕ ਪਹੁੰਚਣ ਤੇ ਫ਼ਿਰ ਘੱਟਦੇ ਘੱਟਦੇ ਖੁਰ ਜਾਣ (ਸੱਸੀ ਦਾ ਥੱਲਾਂ ਵਿਚ ਪੁੰਨੂ ਦੇ ਵਿਜੋਗ ਵਿਚ ਮਰਨਾ) ਦਾ ਦ੍ਰਿਸਟਮਾਨ ਵਰਨਣ ਹੈ। ਇਹ ਆਦਿਮ ਅਵਸਥਾ ਦੀ ਚੰਦਰਮਾ ਨਾਲ ਸੰਬੰਧਿਤ ਕੋਈ ਸੰਸਕਾਰਕ (Ritual) ਕਥਾ ਜਾਪਦੀ ਹੈ ਜੋ ਮੱਧਕਾਲ ਵਿਚ ਲੋਕਿਕ ਰੂਪ ਧਾਰਣ ਕਰ ਗਈ। ਸੋਹਣੀ ਮਹੀਂਵਾਲ ਦੀ ਕਥਾ ਵੀ ਕਿਸੇ ਪੌਰਾਣਕ ਕਥਾ ਦਾ ਲੋਕਿਕ ਰੂਪ ਹੈ। ਇਹ ਕਥਾ 'ਹੀਰੋ ਐਂਡ ਲੈਂਡੋਂ' ਦੀ ਪ੍ਰੇਮ ਕਥਾ ਦਾ ਪ੍ਰਤਿਰੂਪ ਹੈ ਤੇ ਇਹ ਦੋਵੇਂ ਕਥਾਵਾ ਕਿਸੇ ਹੋਰ ਪ੍ਰਾਚੀਨ ਪੌਰਾਣਕ ਕਥਾ ਵਿਚੋਂ ਸੁਤੰਤਰ ਰੂਪ ਵਿਚ ਵਿਗਸੀਆਂ ਲੱਗਦੀਆਂ ਹਨ।

ਦੰਦ-ਕਥਾਵਾਂ ਵਿਚ, ਪੰਜਾਬੀਆਂ ਦੀ ਬੀਰ ਭਾਵਨਾ ਦੀ ਪ੍ਰਤੀਨਿਧਤਾ, ਰਾਜਾ ਰਸਾਲੂ ਦਾ ਕਥਾ-ਚੱਕਰ ਕਰਦਾ ਹੈ। ਰਸਾਲੂ ਵਰਗਾ ਬੀਰ ਯੋਧਾ ਅੱਜੇ ਕਿਸੇ ਮਾਂ ਨੂੰ ਹੋਰ ਨਹੀਂ ਜਣਿਆ। ਇਤਨਾ ਸਾਹਸ ਤੇ ਸ਼ਕਤੀ ਕਿਸੇ ਹੋਰ ਮਿੱਟੀ ਵਿਚ ਨਹੀਂ ਵੇਖੀ ਗਈ। ਪਰ ਅਸਾਂ ਰਸਾਲੂ ਦਾ ਪੂਰਾ ਮੁੱਲ ਨਹੀਂ ਪਾਇਆ। ਪੰਜਾਬੀਆ ਨੇ ਕਈ ਵੰਨਾ ਦੀ ਲੋਕਧਾਰਾ ਰਾਜੇ ਰਸਾਲੂ ਨਾਲ ਜੋੜ ਲਈ ਹੈ ਤੇ ਸਮੇਂ ਤੇ ਨਾਲ ਬਦਲਦੀਆਂ ਸਥਿਤੀਆਂ ਵਿਚ ਇਸ ਦੇ ਰੂਪ ਤੇ ਨੁਹਾਰ ਨੂੰ ਇਉਂ ਬਦਲਿਆ ਹੈ ਕਿ ਇਸ ਦਾ ਇਤਿਹਾਸਕ ਮੂੰਹ-ਮੱਥਾ ਪਛਾਣਨਾ ਔਖਾ ਹੋ ਗਿਆ ਹੈ। ਰਾਜਾ ਰਸਾਲੂ ਸਿਆਲਕੋਟ ਦੇ ਰਾਜੇ ਸਲਵਾਨ ਦਾ ਪੁੱਤਰ ਤੇ ਪੂਰਨ ਭਗਤ ਦਾ ਮਤ੍ਰੇਆ ਭਰਾ ਸੀ। ਇਸ ਸਦੀ ਈਸਵੀ ਦੇ ਮੁੱਢ ਵਿਚ ਹੋਇਆ ਜਾਪਦਾ ਹੈ। ਲੋਕਧਾਰਾ ਅਨੁਸਾਰ ਪੰਜਾਬ ਮੁੜ ਅਜਿਹਾ ਪ੍ਰਾਕ੍ਰਮੀ ਤੇ ਸਾਹਸੀ ਯੋਧਾ ਪੈਦਾ ਨਹੀਂ ਕਰ ਸਕਿਆ। ਇਸ ਨੇ ਅਨੇਕਾਂ ਅਤਿਆਚਾਰੀ ਤੇ ਅਨਿਆਈ ਰਾਜਿਆਂ, ਜਿਨ੍ਹਾਂ ਵਿਚੋਂ ਰਾਜੇ ਸਿਰਕੱਪ ਤੇ ਹੋਡੀ ਦਾ ਨਾਉਂ ਖ਼ਾਸ ਪ੍ਰਸਿੱਧ ਹੈ, ਉਤੇ ਵਿਜੈ ਪਾਈ। ਇਸ ਦੀਆਂ ਦੰਦ-ਕਥਾਵਾਂ ਵਿਚ ਬੋਧੀ ਮਿਥਿਹਾਸ ਦਾ ਅੰਸ ਕਾਫ਼ੀ ਮਾਤਰਾ ਵਿਚ ਰਲਿਆ ਹੋਇਆ ਹੈ। ਮਾਨਕਿਆਲੇ ਵਿਚ ਰਾਜੇ ਰਸਾਲੂ ਦੀ ਸੱਤ ਰਾਖ਼ਸ਼ਾਂ ਨਾਲ ਹੋਈ ਲੜਾਈ ਮੂਲ ਵਿਚ ਮਹਾਤਮਾ ਬੁੱਧ ਦਾ, ਪਿਛਲੇ ਜਨਮ ਸੱਤ ਭੁੱਖੇ ਸ਼ੇਰ ਦੇ ਬੱਚਿਆਂ ਦੀ ਭੁੱਖ ਮਿਟਾਣ ਲਈ ਆਤਮ-ਭੇਟ ਦੀ ਬੋਧੀ ਕਥਾ ਦਾ ਹੀ ਲੋਕਿਕ ਰੂਪ ਹੈ। ਇਨ੍ਹਾਂ ਦੋਹਾਂ ਘਟਨਾਵਾਂ ਦਾ ਘਟਨਾ ਸਥਲ ਵੀ ਇਕੋ ਹੈ।

ਪੂਰਨ ਭਗਤ ਦੀ ਦੰਦ-ਕਥਾ ਸਾਡੀ ਭਗਤੀ ਭਾਵਨਾ ਤੇ ਸਦਾਚਾਰਕ ਕਦਰਾਂ ਕੀਮਤਾਂ ਦੀ ਪ੍ਰਤੀਨਿਧਤਾ ਕਰਦੀ ਹੈ। ਇਹ ਕਥਾ ਬੜੇ ਲੰਮੇ ਪੈਂਡੇ ਮਾਰ ਕੇ ਅਜੋਕੇ ਰੂਪ ਤਕ ਪਹੁੰਚੀ

ਹੈ। ਇਹ ਇੱਕ ਅਜਿਹੇ ਸਤਿਆਚਾਰੀ ਦੀ ਕਥਾ ਹੈ ਜੋ ਇੱਕ ਦੁਰਾਚਾਰੀ ਇਸਤਰੀ ਦੀ ਪ੍ਰਬਲ ਕਾਮ ਲੋਚਾ ਦਾ ਸ਼ਿਕਾਰ ਹੋਣੋਂ ਬਚ ਨਿਕਲਦਾ ਹੈ। ਕਾਮ ਦੀ ਅਪੂਰਤੀ ਲੂਣਾ ਵਿਚ ਈਰਖਾ ਨੂੰ ਜਨਮ ਦੇਂਦੀ ਹੈ ਤੇ ਉਹ ਪੂਰਨ ਉਤੇ ਝੂਠੀ ਤੁਹਮਤ ਲਗਾਂਦੀ ਹੈ। ਰਾਜਾ ਸਲਵਾਨ ਲੂਣਾ ਦੇ ਆਖੇ ਲੱਗ ਕੇ ਉਸ ਦੇ ਹੱਥ ਪੈਰ ਕਟਵਾ ਕੇ, ਖੂਹ ਵਿਚ ਸੁਟਵਾ ਦੇਂਦਾ ਹੈ, ਜਿਥੋਂ ਗੋਰਖ ਨਾਥ ਉਸ ਨੂੰ ਕੱਢਦਾ ਹੈ ਤੇ ਕਰਾਮਾਤ ਨਾਲ ਉਸ ਦੇ ਅੰਗ ਨਰੋਏ ਕਰ ਕੇ, ਉਸ ਨੂੰ ਆਪਣਾ ਚੇਲਾ ਬਣਾ ਲੈਂਦਾ ਹੈ। ਅਖ਼ੀਰ ਲੂਣਾ ਦਾ ਪਾਪ ਉੱਘੜ ਆਉਂਦਾ ਹੈ। ਇਸ ਕਥਾ ਉਤੇ ਜੋਗ ਮੱਤ ਦਾ ਡੂੰਘਾ ਪ੍ਰਭਾਵ ਹੈ। ਇਸ ਨਾਲ ਮਿਲਦੀਆਂ ਜੁਲਦੀਆਂ ਦੋ ਹੋਰ ਦੰਦ-ਕਥਾਵਾਂ ਪੰਜਾਬ ਵਿਚ ਪ੍ਰਚਲਤ ਹਨ। ਇੱਕ ਕਥਾ ਸਮਰਾਟ ਅਸ਼ੋਕ ਦੇ ਪੁੱਤਰ ਕੁਨਾਲ ਤੇ ਉਸ ਦੀ ਰਾਣੀ ਤਖਸ਼ਿਲਾ ਬਾਰੇ ਹੈ। ਤਖਸ਼ਿਲਾ ਕੁਨਾਲ ਦੀ ਸੁੰਦਰਤਾ ਉਤੇ ਮੋਹਿਤ ਹੋ ਗਈ ਤੇ ਉਸ ਨੇ ਉਸ ਨਾਲ ਜਿਨਸੀ ਭੁੱਖ ਦੀ ਤ੍ਰਿਪਤੀ ਕਰਨੀ ਚਾਹੀ, ਪਰ ਕੁਨਾਲ ਜੱਤ ਸੱਤ ਵਿਚ ਦ੍ਰਿੜ੍ਹ ਰਿਹਾ। ਤਖਸ਼ਿਲਾ ਨੇ ਬਦਲਾ ਲੈਣ ਲਈ ਕੁਨਾਲ ਨੂੰ, ਪਹਿਲਾਂ ਰਾਜਧਾਨੀ ਤੋਂ ਬਾਹਰ ਭਿਜਵਾ ਦਿੱਤਾ ਤੇ ਫ਼ਿਰ ਛਲ ਨਾਲ ਉਸ ਦੀਆਂ ਸੁੰਦਰ ਅੱਖਾਂ ਕਢਵਾ ਦਿੱਤੀਆਂ। ਦਰ ਦਰ ਦੀਆਂ ਠੋਕਰਾਂ ਖਾਂਦਾ ਤੇ ਭਟਕਦਾ ਅੰਨ੍ਹਾ ਕੁਨਾਲ ਕਈ ਸਾਲਾਂ ਪਿਛੋਂ ਜਦੋਂ ਮੁੜ ਤਖਸ਼ਿਲਾ ਵਾਪਸ ਪੁੱਜਾ, ਤਾਂ ਮਹਾਤਮਾ ਬੁੱਧ ਦੀ ਮਿਹਰ ਨਾਲ ਉਸ ਦੀਆਂ ਅੱਖਾਂ ਵਿਚ ਮੁੜ ਜੋਤ ਆ ਗਈ। ਜਦੋਂ ਅਸ਼ੋਕ ਨੂੰ ਸਾਰੀ ਘਟਨਾ ਦਾ ਪਤਾ ਲੱਗਾ, ਤਾਂ ਉਸ ਨੇ ਤਖ਼ਸ਼ਿਲਾ ਨੂੰ ਸਖ਼ਤ ਸਜ਼ਾ ਦੇਣੀ ਚਾਹੀ, ਪਰ ਕੁਨਾਲ ਨੇ ਵਿਚ ਪੈ ਕੇ ਉਸ ਨੂੰ ਮਾਫ਼ੀ ਦੁਆ ਦਿੱਤੀ। ਟੁੰਡੇ ਅਸਰਾਜੇ ਦੀ ਕਥਾ ਵਿਚ, ਬੁੱਢੇ ਰਾਜੇ ਸਾਰੰਗ ਦੀ ਨਵੀਂ ਵਿਆਹੀ ਰਾਣੀ ਨੇ ਅਸਰਾਜ ਨਾਲ ਕਾਮ-ਲੋਚਾ ਦੀ ਪੂਰਤੀ ਕਰਨੀ ਚਾਹੀ ਤੇ ਅਸਫਲ ਰਹਿਣ ਉਤੇ ਈਰਖਾ-ਵਸ ਹੋ ਕੇ, ਅਸਰਾਜ ਉਤੇ ਝੂਠੀ ਤੁਹਮਤ ਲੱਗਾ ਦਿੱਤੀ। ਸਾਰੰਗ ਨੇ ਕਰੋਧ ਵਿਚ ਆ ਕੇ ਜੱਲਾਦਾਂ ਨੂੰ ਹੁਕਮ ਦਿੱਤਾ ਕਿ ਉਹ ਅਸਰਾਜ ਨੂੰ ਮਾਰ ਕੇ ਦਰਿਆ ਵਿਚ ਰੋੜ੍ਹ ਦੇਣ, ਪਰ ਜੱਲਾਦਾਂ ਨੇ ਅੰਗ ਕੱਟ ਕੇ ਉਸ ਨੂੰ ਜੰਗਲ ਵਿਚ ਸੁੱਟ ਦਿੱਤਾ। ਅਸਰਾਜ ਕਈ ਸਾਲ ਭਟਕਦਾ ਫ਼ਿਰਦਾ ਰਿਹਾ ਤੇ ਅਖ਼ੀਰ ਚੰਗੇ ਭਾਗੀਂ ਇੱਕ ਨਗਰੀ ਦਾ ਰਾਜਾ ਬਣ ਗਿਆ। ਪਿੱਛੋਂ ਜਦ ਸਾਰੰਗ ਉਤੇ ਸਖ਼ਤ ਭੀੜ ਬਣੀ, ਤਾਂ ਉਸ ਅਸਰਾਜ ਤੋਂ ਮਦਦ ਮੰਗੀ। ਦੁਸ਼ਮਣਾਂ ਉਤੇ ਵਿਜੈ ਪਾ ਕੇ, ਅਸਰਾਜ ਨੇ ਆਪਣੀ ਅਸਲੀਅਤ ਪ੍ਰਗਟ ਕੀਤੀ ਤੇ ਮਤਰੇਈ ਮਾਂ ਦੀ ਕਰਤੂਤ ਦਾ ਭਾਂਡਾ ਭੰਨ ਦਿੱਤਾ। ਪਛਤਾਵੇ ਵਜੋਂ ਸਾਰੰਗ ਨੇ ਰਾਜ ਤਿਆਗ ਕੇ ਅਸਰਾਜ ਨੂੰ ਗਦੀ ਬਖ਼ਸ਼ ਦਿੱਤੀ।

ਪੂਰਨ ਭਗਤ ਦੀ ਕਥਾ ਕੁਨਾਲ ਤੇ ਅਸਰਾਜ ਦੀਆਂ ਕਥਾਵਾਂ ਦਾ ਹੀ ਪ੍ਰਤਿਰੂਪ ਹੈ। ਇੰਜ ਜਾਪਦਾ ਹੈ ਕਿ ਇਹ ਕਥਾ ਜੋਗ ਮੱਤ ਦੀ ਚੜ੍ਹਦੀ ਕਲਾ ਸਮੇਂ ਯੂਸਫ਼ ਜ਼ੁਲੇਖਾਂ ਦੀ ਕਥਾ ਦੇ ਪ੍ਰਭਾਵ ਹੇਠ ਅਜੋਕਾ ਰੂਪ ਧਾਰਣ ਕਰ ਗਈ।

ਪੰਜਾਬੀਆਂ ਕੋਲ ਦੰਦ-ਕਥਾਵਾਂ ਦਾ ਬੜਾ ਅਮੀਰ ਵਿਰਸਾ ਹੈ। ਪੰਜਾਬ ਵਿਚ ਰਹਿੰਦੀ ਹਰ ਜਾਤ, ਗੋਤ ਤੇ ਕਬੀਲੇ ਬਾਰੇ ਕੋਈ ਨਾ ਕੋਈ ਦੰਦ-ਕਥਾ ਜ਼ਰੂਰ ਮਿਲਦੀ ਹੈ। ਇਥੋਂ ਦੇ ਨਦੀਆ-ਨਾਲਿਆਂ, ਪਰਬਤਾਂ ਤੇ ਚੋਹਿਆਂ ਬਾਰੇ ਵੀ ਬੜੀਆਂ ਅਨੂਠੀਆਂ ਕਥਾਵਾਂ ਪ੍ਰਚਲਤ ਹਨ। ਪੀਰਾਂ, ਫ਼ਕੀਰਾਂ, ਗੁਰੂਆਂ ਤੇ ਸਾਧਾਂ ਸੰਤਾਂ ਬਾਰੇ ਮਿਲਦੀਆਂ ਦੰਦ-ਕਥਾਵਾਂ ਤੇ ਸਾਖੀਆਂ ਇਨ੍ਹਾਂ ਤੋਂ ਵਖਰੀਆਂ ਹਨ। ਇਹ ਅਤਿਕਥਨੀ ਨਹੀਂ ਹੋਵੇਗੀ ਜੇ ਕਿਹਾ ਜਾਵੇ ਕਿ ਪੰਜਾਬ ਵਿਚ ਪ੍ਰਚਲਤ ਦੰਦ-ਕਥਾਵਾਂ ਦੀ ਗਿਣਤੀ ਪੰਜ ਅੰਕੜੇ ਜਾ ਛੂੰਹਦੀ ਹੈ। ਜੋਗੀਆਂ ਵਿਚੋਂ

ਬਹੁਤੀਆਂ ਦੰਦ-ਕਥਾਵਾਂ ਗੋਪੀ ਨਾਥ, ਭਰਥਰੀ ਹਰੀ, ਗੋਰਖ ਨਾਥ ਤੇ ਪੂਰਨ ਬਾਰੇ ਹਨ। ਤੇ ਪੀਰਾਂ ਵਿਚੋਂ ਗੁੱਗਾ ਪੀਰ ਤੇ ਸਖ਼ੀ ਸਰਵਰ ਬਾਰੇ, ਜਿਨ੍ਹਾਂ ਵਿਚ ਅਨੇਕਾਂ ਲੋਕ ਸ਼ਰਧਾ ਰੱਖਦੇ ਹਨ।

ਪੰਜਾਬ ਦੀਆਂ ਦੰਦ-ਕਥਾਵਾਂ ਨੂੰ ਸਰ ਰਿਚਰਡ ਟੈਂਪਲ ਨੇ ਭੱਟਾਂ, ਮਰਾਸੀਆਂ ਤੇ ਗਾਇਕਾਂ ਤੋਂ ਸੁਣ ਕੇ ਇਕੱਤਰ ਕੀਤਾ ਅਤੇ ਤਿੰਨ ਜਿਲਦਾਂ ਵਿਚ 'Legends of The Punjab' ਦੇ ਨਾਂ ਹੇਠ ਛਾਪਿਆ। ਇਸ ਵਿਚ ਇੱਕ ਸੌ ਦੇ ਲਗਭਗ ਦੰਦ-ਕਥਾਵਾਂ ਹਨ ਤੇ ਇਹ ਪੰਜਾਬ ਵਿਚ ਪ੍ਰਚਲਤ ਦੰਦ-ਕਥਾਵਾਂ ਵਿਚੋਂ ਆਟੇ ਵਿਚ ਲੂਣ ਦੇ ਬਰਾਬਰ ਹਨ। ਬਹੁਤੀਆਂ ਦੰਦ-ਕਥਾਵਾਂ ਅੱਜੇ ਲਿਖਤੀ ਰੂਪ ਵਿਚ ਨਹੀਂ ਆਈਆਂ ਤੇ ਮੂੰਹੋਂ-ਮੂੰਹ ਇੱਕ ਪੀੜ੍ਹੀ ਤੋਂ ਦੂਜੀ ਪੀੜ੍ਹੀ ਤੁਰਦੀਆਂ ਜਾ ਰਹੀਆਂ ਹਨ, ਇਸ ਕੀਮਤੀ ਵਿਰਸੇ ਨੂੰ ਸੰਭਾਲਣਾ ਸਾਡਾ ਕਰਤੱਵ ਹੈ।

ਉਪਰੋਕਤ ਕਹਾਣੀਆਂ ਤੋਂ ਬਿਨਾਂ ਪੰਜਾਬ ਵਿਚ ਅਨੇਕਾਂ ਪਰੀ-ਕਹਾਣੀਆਂ, ਨੀਤੀ-ਕਥਾਵਾਂ ਤੇ ਲਘੂ-ਕਥਾਵਾਂ ਵੀ ਪ੍ਰਚਲਤ ਹਨ। ਪਰੀ-ਕਥਾਵਾਂ ਨਿਰੋਲ ਮਨ ਦੀ ਮੌਜ ਦੀਆਂ ਕਥਾਵਾ ਹਨ, ਜੋ ਸਾਨੂੰ ਇੱਕ ਅਜਿਹੀ ਅਨੋਖੀ ਤੇ ਅਲੌਕਿਕ ਦੁਨੀਆ ਵਿਚ ਲੈ ਜਾਦੀਆ ਹਨ, ਜਿਥੇ ਸਭ ਕੁਝ ਵਾਪਰ ਸਕਦਾ ਹੈ। ਝੁੱਗੀ ਮਹਿਲ ਵਿਚ ਬਦਲ ਜਾਂਦੀ ਹੈ ਤੇ ਮਿੱਟੀ ਸੋਨੇ ਵਿਚ, ਜਿਥੋਂ ਦੀਆਂ ਸ਼ਹਿਜ਼ਾਦੀਆਂ ਜਦੋਂ ਹੱਸਦੀਆਂ ਹਨ, ਤਾ ਉਨ੍ਹਾਂ ਦੇ ਮੂੰਹ ਵਿਚੋਂ ਲਾਲ ਕਿਰਦੇ ਹਨ ਤੇ ਜਦੋਂ ਰੋਂਦੀਆਂ ਹਨ, ਤਾਂ ਮੋਤੀ। ਪਰੀ-ਕਹਾਣੀਆਂ ਵਿਚ, ਜਾਦੂ-ਟੂਣਾ ਤੇ ਪਰਾਸਰੀਰਕ ਅੰਸ ਕਾਫ਼ੀ ਮਾਤਰਾ ਵਿਚ ਮਿਲਦਾ ਹੈ। ਇਨ੍ਹਾਂ ਵਿਚ ਆਦਿਮ ਵਿਸਵਾਸਾਂ ਤੇ ਰਹੁ-ਰੀਤੀਆਂ ਦੀਆਂ ਅਨੇਕਾਂ ਰੂੜ੍ਹੀਆਂ ਸੁਰਜੀਤ ਹਨ। ਇਨ੍ਹਾਂ ਕਹਾਣੀਆ ਵਿਚ ਸਿਰਜਿਆ ਸੰਸਾਰ ਭਾਵੇਂ ਯਥਾਰਥ ਨਾਲੋਂ ਵਖਰਾ ਹੈ, ਪਰ ਇਨ੍ਹਾਂ ਵਿਚ ਪੰਜਾਬੀ ਸੁਭਾਅ ਦੇ ਵਿਸੇਸ ਗੁਣ—ਸਾਹਸ ਤੇ ਅਣਜਾਣੇ ਨੂੰ ਜਾਣਨ ਤੇ ਅਪਹੁੰਚ ਨੂੰ ਪ੍ਰਾਪਤ ਕਰਨ ਦੀ ਬਿਰਤੀ, ਬਹੁਤ ਸੋਹਣੀ ਤਰ੍ਹਾਂ ਰੂਪਮਾਨ ਹੋਈ ਹੈ। ਇਨ੍ਹਾਂ ਕਥਾਵਾਂ ਵਿਚਲੇ ਨਾਇਕ ਅਨੇਕਾਂ ਤਕਲੀਫ਼ਾਂ ਝਾਗਦੇ ਪਰਾਸਰੀਰਕ ਸ਼ਕਤੀਆਂ ਦਾ ਮੁਕਾਬਲਾ ਕਰਦੇ ਆਪਣੇ ਆਸ਼ੇ ਨੂੰ ਸਿੱਧ ਕਰ ਲੈਂਦੇ ਹਨ। ਆਸ਼ੇ ਦੀ ਸਿੱਧੀ ਨਾਲ ਹੀ ਕਹਾਣੀ ਮੁੱਕ ਜਾਂਦੀ ਹੈ। ਪੰਜਾਬ ਦੀਆਂ ਪ੍ਰਸਿੱਧ ਪਰੀ-ਕਹਾਣੀਆਂ ਵਿਚੋਂ ਕੁਝ ਕੁ ਦੇ ਨਾਂ ਇਹ ਹਨ—ਫੁੱਲਾਂ ਸ਼ਹਿਜ਼ਾਦੀ, ਮਿਰਚਾਂ ਸ਼ਹਿਜ਼ਾਦੀ, ਅਨਾਰਾਂ ਸ਼ਹਿਜ਼ਾਦੀ, ਵੈਂਗਣ ਸ਼ਹਿਜ਼ਾਦੀ, ਕਾਠੋ ਸ਼ਹਿਜ਼ਾਦੀ। ਲੇਖਕ ਨੇ 'ਪੰਜਾਬ ਦੀਆਂ ਲੋਕ-ਕਹਾਣੀਆਂ' ਵਿਚ ਕੁਝ ਪਰੀ-ਕਹਾਣੀਆਂ ਦਿੱਤੀਆਂ ਹਨ।

ਨੀਤੀ-ਕਥਾਵਾਂ ਪਸ਼ੂ-ਪੰਛੀਆਂ ਦੀਆਂ ਕਹਾਣੀਆਂ ਹਨ, ਜੋ ਬਾਲ ਮਨ ਨੂੰ ਬੜੀਆਂ ਟੁੰਬਦੀਆਂ ਹਨ। ਇਨ੍ਹਾਂ ਵਿਚ ਮਨੋਰੰਜਨ ਦੇ ਨਾਲ ਨਾਲ ਸਿੱਖਿਆ ਵੀ ਦਿੱਤੀ ਹੁੰਦੀ ਹੈ। ਇਹ ਕਹਾਣੀਆਂ ਬੱਚਿਆਂ ਨੂੰ ਸਿੱਖਿਆ ਦੇਣ ਤੇ ਰਾਜਕੁਮਾਰਾਂ ਨੂੰ ਰਾਜਨੀਤੀ ਸਿਖਾਣ ਲਈ ਰਚੀਆਂ ਜਾਂਦੀਆਂ ਰਹੀਆਂ ਤੇ ਪਿੱਛੋਂ ਇਹ ਆਮ ਲੋਕਧਾਰਾ ਦਾ ਭਾਗ ਬਣ ਗਈਆਂ।

ਲਘੂ-ਕਥਾਵਾਂ ਵਿਚ ਜੀਵਨ ਅਨੁਭਵ ਦੀ ਕੋਈ ਕਣੀ ਕਥਾ ਦੇ ਰੂਪ ਵਿਚ ਪੇਸ਼ ਕੀਤੀ ਹੁੰਦੀ ਹੈ। ਇਹ ਸਿਰਫ਼ ਮਨੋਰੰਜਨ ਦਾ ਸਾਧਨ ਹੀ ਨਹੀਂ ਹੁੰਦੀਆਂ, ਸਗੋਂ ਨੀਤੀ-ਕਥਾਵਾਂ ਵਾਂਗ ਸੁਚੱਜੀ ਜੀਵਨ ਜਾਚ ਵੀ ਸਿਖਾਂਦੀਆਂ ਹਨ। ਇਨ੍ਹਾਂ ਵਿਚ ਹਾਸ-ਰਸ, ਵਿਅੰਗ ਤੇ ਮਸ਼ਕਰੀ ਦਾ ਅੰਸ਼ ਵੀ ਚੋਖੀ ਮਾਤਰਾ ਵਿਚ ਹੁੰਦਾ ਹੈ। ਇਨ੍ਹਾਂ ਕਥਾਵਾਂ ਦਾ ਕੋਈ ਸਮਾਜਕ ਉਦੇਸ਼ ਹੈ ਅਤੇ ਇਨ੍ਹਾਂ ਵਿਚ ਸਮਾਜ ਵਿਚ ਹੋ ਰਹੀ ਬੇ-ਇਨਸਾਫ਼ੀ ਤੇ ਨਾ-ਬਰਾਬਰੀ ਦਾ

ਵਰਨਣ, ਟੋਕ ਤੇ ਵਿਅੰਗ ਨਾਲ ਕੀਤਾ ਹੁੰਦਾ ਹੈ। ਸੁਭਾਵ ਵਿਚ ਇਹ ਕਹਾਣੀਆਂ ਯਥਾਰਥਵਾਦੀ ਹਨ ਤੇ ਜੀਵਨ ਵਿਚ ਵਾਪਰਦੀਆਂ ਨਿੱਕੀਆਂ ਨਿੱਕੀਆਂ ਘਟਨਾਵਾਂ ਦਾ ਹੀ ਕਲਾਤਮਕ ਰੂਪ ਹਨ। ਇਹ ਕਥਾਵਾਂ ਦਿਨ ਵੇਲੇ ਵੀ ਪਾ ਲਈਆਂ ਜਾਂਦੀਆਂ ਹਨ ਤੇ ਇਨ੍ਹਾਂ ਦੀ ਵਰਤੋਂ ਅਖਾਣਾਂ ਵਾਂਗ ਢੁੱਕਵੇਂ ਮੌਕੇ ਸਿਰ ਕੀਤੀ ਜਾਂਦੀ ਹੈ। ਇਹ ਕਥਾਵਾਂ ਗੱਲਬਾਤ ਕਰਦਿਆਂ, ਕਿਸੇ ਵਿਚਾਰ ਦੀ ਪ੍ਰੋੜ੍ਹਤਾ ਜਾਂ ਨਿਖੇਧੀ ਲਈ, ਦਲੀਲ ਵਜੋਂ ਵਰਤੀਆਂ ਜਾਂਦੀਆਂ ਹਨ। ਲੇਖਕ ਨੇ 'ਇੱਕ ਘੁੱਟ ਰਸ ਦਾ' ਵਿਚ ਡੇਢ ਸੌ ਦੇ ਲਗਭਗ ਲਘੂ-ਕਥਾਵਾਂ ਦਿੱਤੀਆਂ ਹਨ।

## ਅਖਾਣ

ਸੰਜਮ ਤੇ ਲੈਅ ਭਰਪੂਰ ਚੁਸਤ ਵਾਕ, ਜਿਨ੍ਹਾਂ ਵਿਚ ਜੀਵਨ ਬਾਰੇ ਕੋਈ ਤੱਥ ਜਾਂ ਨਿਰਣਾ ਪ੍ਰਭਾਵਸ਼ਾਲੀ ਵਿਧੀ ਨਾਲ ਸਮੋਇਆ ਹੁੰਦਾ ਹੈ, ਅਖਾਣ ਹਨ। ਅਖਾਣਾਂ ਨਾਲ ਮਨੁੱਖ ਦੀ ਸਾਂਝ ਪਰੰਪਰਾ ਜਿੰਨੀ ਹੀ ਪੁਰਾਣੀ ਹੈ ਅਤੇ ਇਨ੍ਹਾਂ ਵਿਚ ਵਰ੍ਹਿਆਂ ਦਾ ਅਨੁਭਵ ਤੇ ਜਾਤੀ ਦੀ ਸਿਆਣਪ ਬੋਲਦੀ ਹੈ। ਅਖਾਣ ਆਕਾਰ ਵਿਚ ਛੋਟੇ, ਭਾਵ ਵਿਚ ਤਿੱਖੇ ਤੇ ਸੈਲੀ ਦੇ ਪੱਖੋਂ ਗੁੰਦਵੀਂ-ਵਿਧੀ (Syntactical) ਦੇ ਹੁੰਦੇ ਹਨ। ਇਨ੍ਹਾਂ ਦੀ ਘਾੜਤ ਬੜੀ ਜੋਖਵੀਂ ਤੇ ਸੰਤੁਲਿਤ ਹੁੰਦੀ ਹੈ ਤੇ ਚਾਲ ਲੈਅ ਭਰਪੂਰ। ਇੱਕ ਨਿੱਕਾ ਜਿਹਾ ਅਖਾਣ ਵੀ ਰਚਨਾਤਮਕ ਪੱਖ ਤੋਂ ਕਈ ਗੁਣਾਂ ਤੇ ਵਸਫ਼ਾਂ ਦਾ ਧਾਰਣੀ ਹੁੰਦਾ ਹੈ, ਇਸੇ ਲਈ ਸਦੀਆਂ ਬੀਤਣ ਉਪਰੰਤ ਵੀ ਉਸ ਦੀ ਆਭਾ ਕਦੇ ਫਿੱਕੀ ਨਹੀਂ ਪੈਂਦੀ। ਜਿਵੇਂ ਅਸੀਂ ਮਹਾਂ-ਪੁਰਖਾਂ ਦੇ ਜੀਵਨ ਵਿਚ ਕੋਈ ਕਣੀ ਮੰਨਦੇ ਹਾਂ, ਇਸੇ ਤਰ੍ਹਾਂ ਅਖਾਣਾਂ ਵਿਚ ਕਲਾ ਦੀ ਇੱਕ ਕਣੀ ਹੁੰਦੀ ਹੈ, ਜੋ ਇਨ੍ਹਾਂ ਨੂੰ ਇੱਕ ਆਭਾ, ਇੱਕ ਵਿਅਕਤੱਵ ਬਖ਼ਸ਼ਦੀ ਤੇ ਅਮਰ ਬਣਾ ਦੇਂਦੀ ਹੈ।

ਅਖਾਣਾਂ ਵਿਚਲੀ ਇਹ ਕਣੀ, ਸੁਹਜ, ਅਨੁਭਵ ਤੇ ਸ਼ਿਲਪ ਨਾਲ ਜਿਵੇਂ ਭੱਖ ਰਹੀ ਹੁੰਦੀ ਹੈ, ਇਸ ਦਾ ਅਨੁਮਾਨ ਹੇਠਲੀਆਂ ਉਦਾਹਰਣਾਂ ਤੋਂ ਸਹਿਜੇ ਲਗਾਇਆ ਜਾ ਸਕਦਾ ਹੈ :

ਆਂਦਰਾਂ ਭੁੱਖੀਆਂ ਮੁੱਛ ਤੇ ਚਾਵਲ
ਭੇਡ ਲਿਆਂਦੀ ਉੱਨ ਨੂੰ ਬੈਠੀ ਚਰੇ ਕਪਾਹ
ਚਰਖਾ 'ਵਾ ਉਡਾਇਆ, ਰੰਨ ਢੂੰਡੇਂਦੀ ਪੂਣੀਆਂ
ਮੂੰਹ ਦੀ ਲਹਿਰ ਬਹਿਰ, ਹੱਥਾਂ ਦੀ ਹੜਤਾਲ
ਭੁੱਖ ਨਾ ਪੁੱਛਦੀ ਤਾਲਵਾਂ, ਇਸ਼ਕ ਨਾ ਪੁੱਛਦਾ ਜਾਤ

ਅਖਾਣ ਵਿਚ ਪੁਰਖਾਂ ਦਾ ਅਨੁਭਵ ਤੇ ਜਾਤੀ ਦੀ ਸਿਆਣਪ ਕੈਪਸੂਲ ਵਿਚ ਪਈ ਚੀਜ਼ ਵਾਂਗ ਅਛੂਤੀ ਰਹਿੰਦੀ ਹੈ। ਜਾਤੀ ਦੀ ਸਮੁੱਚੀ ਪ੍ਰਤਿਭਾ ਅਖਾਣਾਂ ਵਿਚ ਢਲ ਕੇ ਪ੍ਰਾਣਧਾਰੀ ਹੋ ਜਾਂਦੀ ਹੈ। ਜਾਤੀ ਦੇ ਅਨੁਭਵ, ਲੋਕ-ਪ੍ਰਵਾਹ ਵਿਚ ਰੀਂਗਦੇ ਰਹਿੰਦੇ ਹਨ ਤੇ ਫ਼ਿਰ ਕੋਈ ਸਮਾਂ ਆਉਂਦਾ ਹੈ, ਜਦੋਂ ਕਿਸੇ ਅਨੁਭਵੀ ਦੀ ਛੁਹ ਨਾਲ, ਇਨ੍ਹਾਂ ਵਿਚੋਂ ਕੋਈ ਅਨੁਭਵ, ਸ਼ਬਦਾਂ ਦਾ ਸਰੂਪ ਧਾਰ ਲੈਂਦਾ ਹੈ। ਜਿਵੇਂ ਦਾਈ ਕਿਸੇ ਬੱਚੇ ਨੂੰ ਜਨਮਾ ਕੇ ਉਸ ਦੀ ਜਨਮ-ਦਾਤੀ ਨਹੀਂ ਬਣ ਸਕਦੀ, ਉਸੇ ਤਰ੍ਹਾਂ ਲੋਕ-ਪ੍ਰਵਾਹ ਵਿਚ ਖੁਰੇ ਅਨੁਭਵ ਜਦੋਂ ਕਿਸੇ ਵਿਅਕਤੀ ਦੇ ਹੱਥੋਂ ਸਾਕਾਰ ਹੋ ਜਾਂਦੇ ਹਨ, ਤਾਂ ਉਹ ਆਪਣੇ ਆਪ ਨੂੰ ਉਨ੍ਹਾਂ ਦਾ ਸਿਰਜਣਹਾਰ ਨਹੀਂ ਸਮਝਦਾ। ਕਿਉਂ ਜੋ ਉਸ ਨੇ ਕਿਸੇ ਸਮੂਹਿਕ ਭਾਂਤ ਦੇ ਅਨੁਭਵ ਨੂੰ ਹੀ ਅਖਾਣ ਵਿਚ ਸਾਕਾਰ ਕ. ਹੁੰਦਾ ਹੈ। ਵਿਅਕਤੀ ਰਚਨਾ ਕਰਨ ਪਿੱਛੋਂ ਇਸ ਨਾਲੋਂ ਅੱਡ ਹੋ

ਜਾਂਦਾ ਹੈ ਤੇ ਦਰਿਆ ਵਿਚ ਰੁੜ੍ਹਦੇ ਉਨ੍ਹਾਂ ਪੱਥਰ-ਗੀਟਿਆਂ ਵਾਂਗ ਜੋ ਕਈ ਵਹਿਣਾਂ ਵਿਚ ਵਗ ਕੇ, ਇੱਕ ਗੋਲਾਈ ਧਾਰਣ ਕਰ ਲੈਂਦੇ ਹਨ, ਇਹ ਰਚਨਾ ਵੀ ਇਕ ਤੋਂ ਦੂਜੇ ਮੂੰਹ ਹੁੰਦੀ, ਕਈ ਰੂਪ ਵਟਾਂਦੀ, ਅਖ਼ੀਰ ਇੱਕ ਰਸੀਲਾ ਜਿਹਾ ਸਰੂਪ ਧਾਰਨ ਕਰ ਲੈਂਦੀ ਹੈ ਤੇ ਇਹ ਸਰੂਪ ਦੇਣ ਵਿਚ ਕਿਸੇ ਇੱਕ ਸ਼ਖ਼ਸ ਦਾ ਹੱਥ ਨਹੀਂ ਹੁੰਦਾ।

ਅਖਾਣਾਂ ਰਾਹੀਂ, ਪੁਰਖਾਂ ਦਾ ਅਨੁਭਵ ਮੂੰਹੋਂ ਮੂੰਹ ਅੱਗੇ ਤੁਰਦਾ ਯੁਗਾਂ ਦੇ ਪੈਂਡੇ ਮਾਰ ਲੈਂਦਾ ਹੈ। ਕਦੇ ਅਸੀਂ ਸੋਚ ਵੀ ਨਹੀਂ ਸਕਦੇ ਕਿ ਕਈ ਅਖਾਣ ਜੋ ਸਾਡੀ ਬੋਲ ਚਾਲ ਦਾ ਅੱਜ ਹਿੱਸਾ ਹਨ, ਆਰੀਆ ਜਾਤੀ ਦੇ ਮੁੱਢਲੇ ਅਨੁਭਵ ਸਨ। ਜਦੋਂ ਪੰਜਾਬ ਦੇ ਦਰਿਆਵਾਂ ਦੇ ਕੰਢੇ ਰਿਗ ਵੇਦ ਦੀਆਂ ਮੁੱਢਲੀਆਂ ਰਿਚਾਂ ਰਚੀਆਂ ਜਾ ਰਹੀਆਂ ਸਨ, ਤਾਂ ਉਦੋਂ ਲੋਕ ਆਪਣੇ ਘਰਾਂ ਵਿਚ, ਆਮ ਬੋਲਚਾਲ ਵਿਚ, ਪਰ ਉਦੋਂ ਦੀ ਭਾਸ਼ਾ ਦੇ ਚੋਲੇ ਵਿਚ 'ਅੱਗਾਂ ਬਿਨਾ ਧੂੰ ਕਿਥੋਂ', 'ਪਿਆਸਾ ਹਮੇਸਾ ਖੂਹ ਕੋਲ ਜਾਂਦਾ ਹੈ', 'ਨਦੀ ਨਾਵ ਸੰਜੋਗ' ਆਦਿ ਅਖਾਣ ਬੋਲਿਆ ਕਰਦੇ ਸਨ, ਤੇ ਇਹੋ ਅਖਾਣ ਅੱਜ ਵੀ ਅਸੀਂ ਉਸੇ ਭਾਵਨਾ ਨਾਲ ਉਸੇ ਤਰ੍ਹਾਂ ਦੀ ਮਾਨਸਿਕ ਹਾਲਤ ਵਿਚ ਵਰਤਦੇ ਹਾਂ। ਇਸ ਅਨੁਭਵ ਨੇ ਅੱਜੇ ਹੋਰ ਲੰਮੀ ਯਾਤਰਾ ਕਰਨੀ ਹੈ।

ਆਖਦੇ ਹਨ, ਅਖਾਣ ਹਵਾ ਦੀ ਤੋਰੇ ਤੁਰਦੇ ਹਨ। ਭੂਗੋਲਕ ਤੇ ਰਾਜਨੀਤਕ ਹੱਦ-ਬੰਦੀਆਂ ਇਨ੍ਹਾਂ ਸਾਹਮਣੇ ਕੋਈ ਅਰਥ ਨਹੀਂ ਰੱਖਦੀਆਂ। ਪੰਜਾਬੀ ਦਾ ਇੱਕ ਅਖਾਣ ਹੈ :

ਧੀਏ ਨੀ ਤੂੰ ਗੱਲ ਸੁਣ
ਨੂੰਹੇਂ ਨੀ ਤੂੰ ਕੰਨ ਧਰ

ਇਹੋ ਅਖਾਣ, ਇਸੇ ਰੂਪ ਵਿਚ ਸਪੇਨ ਵਿਚ ਪ੍ਰਚਲਤ ਹੈ, ਜਿਸ ਦਾ ਅੰਗਰੇਜ਼ੀ ਅਨੁਵਾਦ ਹੈ :

I am saying to you, my daughter
But I want to understand it, my daughter-in-law

ਇਸ ਅਖਾਣ ਵਿਚ ਇੱਕ ਵਿਸ਼ੇਸ਼ ਅਨੁਭਵ ਹੈ, ਜੋ ਸੁਤੰਤਰ ਰੂਪ ਵਿਚ ਨਹੀਂ ਸੁੱਝ ਸਕਦਾ। ਇਹ ਅਖਾਣ ਜਿਸ ਘਰੋਗੀ ਵਾਤਾਵਰਨ ਵਿਚ ਨਿਮਿਆ ਹੈ, ਉਹ ਪਰਤੱਖ ਤੌਰ 'ਤੇ ਸਪੈਨਿਸ਼ ਨਹੀਂ, ਪੰਜਾਬੀ ਹੈ। ਸਹਿਜੇ ਹੀ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਇਹ ਅਖਾਣ ਪੰਜਾਬ ਵਿਚੋਂ ਪੰਧ ਯਾਤਰਾ ਕਰ ਕੇ, ਸਪੇਨ ਵਿਚ ਗਿਆ। ਕਿਵੇਂ ਤੇ ਕਦੋਂ ਗਿਆ, ਇਤਿਹਾਸ ਚੁੱਪ ਹੈ।

ਅਖਾਣ ਪੇਂਡੂ ਜੀਵਨ ਵਿਚ ਲਹੂ ਮਾਸ ਵਾਂਗ ਰੱਚੇ ਹੋਏ ਹਨ। ਨਿੱਤ ਦੇ ਵਿਹਾਰ ਵਿਚ ਪੇਂਡੂ ਲੋਕ ਅੱਜ ਵੀ ਅਖਾਣਾਂ ਤੋਂ ਹੀ ਅਗਵਾਈ ਲੈਂਦੇ ਹਨ। ਅਖਾਣ ਉਨ੍ਹਾਂ ਲਈ ਗਿਆਨ-ਕੋਸ਼ ਹਨ, ਜਿਨ੍ਹਾਂ ਵਿਚ ਜੀਵਨ ਨਾਲ ਸੰਬੰਧਿਤ ਹਰ ਗੱਲ ਬਾਰੇ ਨਿਰਣੇ ਲਏ ਗਏ ਹਨ। ਪਿੰਡਾਂ ਵਿਚ ਅੱਜ ਵੀ ਵਾਦ-ਵਿਵਾਦ ਸਮੇਂ ਲੋਕੀਂ ਪ੍ਰਮਾਣ ਵਜੋਂ ਅਖਾਣਾਂ ਦੀ ਵਰਤੋਂ ਕਰਦੇ ਹਨ :

ਉੱਦਮ ਅਗੇ ਲੱਛਮੀ ਜਿਉਂ ਪੱਖੇ ਅਗੇ ਪੌਣ
ਆਰੀ ਨੂੰ ਇੱਕ ਪਾਸੇ ਦੰਦੇ ਜਹਾਨ ਨੂੰ ਦੋਹੀਂ ਪਾਸੀਂ
ਦੋ ਘਰਾਂ ਦਾ ਮਹਿਮਾਨ ਭੁੱਖਾ
ਖ਼ਵਾਜੇ ਦਾ ਗਵਾਹ ਡੱਡੂ

ਅੱਗੋਂ ਮਿਲੀ ਨਾ ਤੇ ਪਿੱਛੋਂ ਕੁੱਤਾ ਲੈ ਗਿਆ

ਪੰਜਾਬੀ ਸੁਭਾਅ ਦਾ ਇੱਕ ਗੁਣ ਟਿਚਕਰਬਾਜ਼ੀ ਹੈ। ਰੋਟੀ ਟੁੱਕਰ ਤੋਂ ਬਿਨਾਂ ਭਾਵੇਂ ਪੰਜਾਬੀ ਰਹਿ ਲਏ, ਪਰ ਮਸ਼ਕਰੀ ਬਿਨਾਂ ਉਸ ਨੂੰ ਅਲਖਤ ਜਿਹੀ ਰਹਿੰਦੀ ਹੈ। ਪੰਜਾਬੀਆਂ ਦੀ ਟਿਚਕਰ ਮੋਟੀ-ਠੁਲ੍ਹੀ ਤੇ ਹਾਸ ਵਿਅੰਗ ਵਾਲੀ ਹੁੰਦੀ ਹੈ। ਅਖਾਣਾਂ ਵਿਚ ਪੰਜਾਬੀ ਸੁਭਾਅ ਦਾ ਇਹ ਰੰਗ ਬਹੁਤ ਸੋਹਣਾ ਉੱਘੜਿਆ ਹੈ। ਥੋੜ੍ਹੇ ਜਿਹੇ ਸ਼ਬਦਾਂ ਵਿਚ ਵੱਡੀ ਸਾਰੀ ਗੱਲ ਆਖ ਦੇਣੀ, ਪੰਜਾਬੀ ਸੂਝ ਬੂਝ ਦਾ ਚਮਤਕਾਰ ਹੈ। ਹੇਠਲੇ ਅਖਾਣ ਪੰਜਾਬੀਆਂ ਦੇ ਬੌਧਕ ਹਾਸ- ਵਿਲਾਸ ਦਾ ਸੁੰਦਰ ਪ੍ਰਮਾਣ ਹਨ :

ਮੱਛੀ ਰਹੀ ਦਰਿਆ, ਰੰਨ ਮਿਰਚਾਂ ਕੁੱਟੇ
ਮਾਂ ਨਾਲੋਂ ਧੀ ਸਿਆਣੀ, ਰਿੱਧੇ ਪੱਕੇ ਪਾਵੇ ਪਾਣੀ
ਘੋਲ ਘੁਮਾਈਆਂ ਸੱਠ ਗਜ਼, ਪਾੜ ਨਾ ਦੇਂਦੀ ਇੱਕ ਗਜ਼
ਬਾਪ ਨਾ ਮਾਰੀ ਪਿੱਦੜੀ, ਬੇਟਾ ਤੀਰ ਅੰਦਾਜ਼
ਮਾਮੇ ਦੇ ਕੰਨ ਬੀਰਬਲੀਆਂ, ਭਣੇਵਾਂ ਆਕੜ ਆਕੜ ਟੁਰੇ

ਪੰਜਾਬੀ ਅਖਾਣਾਂ ਵਿਚ ਜੀਵਨ ਦੀ ਸਾਰੀ ਅਮੀਰੀ, ਸ਼ੋਖ਼ੀ ਤੇ ਰੰਗਤ ਭਰੀ ਪਈ ਹੈ। ਇਨ੍ਹਾਂ ਨਾਲ ਸਾਡੀਆਂ ਸਾਂਝਾਂ ਸਦੀਵੀ ਹਨ, ਇਹ ਸਾਡੇ ਮਿੱਤਰ ਵੀ ਹਨ ਤੇ ਰਾਹਨੁਮਾ ਵੀ। ਰਾਹਾਂ ਉਤੇ ਗੱਡੇ ਮੀਲ-ਪੱਥਰ ਵਾਂਗ, ਅਖਾਣ ਸਾਨੂੰ ਬਹੁਤ ਕੁਝ ਸੁਝਾਅ ਜਾਂਦੇ ਹਨ, ਪਰ ਕੌੜੇ ਨਹੀਂ ਲੱਗਦੇ, ਕਿਉਂ ਜੋ ਇਨ੍ਹਾਂ ਦੇ ਮਨ ਵਿਚ ਅੰਮ੍ਰਿਤ ਭਰਿਆ ਹੋਇਆ ਹੈ।

## ਬੁਝਾਰਤਾਂ

ਮੌਖਿਕ ਸਾਹਿੱਤ ਦਾ ਇੱਕ ਬੜਾ ਸੁਆਦਲਾ ਤੇ ਕਲਪਨਾ ਨੂੰ ਹਲੂਣਨ ਵਾਲਾ ਰੂਪ ਬੁਝਾਰਤਾਂ ਹਨ, ਜੋ ਛੋਟੇ ਆਕਾਰ ਦੀਆਂ ਹੁੰਦਿਆਂ ਵੀ, ਅਖਾਣਾਂ ਵਾਂਗ ਹੀ, ਕਲਾ, ਸੁਹਜ ਤੇ ਸੰਸਕ੍ਰਿਤੀ ਦੇ ਪੱਖੋਂ ਬੜਾ ਮਹੱਤਵ ਰੱਖਦੀਆਂ ਹਨ। ਬੁਝਾਰਤ ਮਨੁੱਖ ਦੀਆਂ ਮੂਲ-ਪ੍ਰਵਿਰਤੀਆਂ ਵਿਚੋਂ ਸਹਿਜ ਭਾਵ ਵਿਚ ਨਿਮਿਆ, ਇੱਕ ਅਜਿਹਾ ਕਲਾ-ਰੂਪ ਹੈ, ਜਿਸ ਤੋਂ ਮਨੁੱਖ ਜਾਤੀ ਨੇ, ਸਭ ਤੋਂ ਪਹਿਲਾਂ ਸੁਹਜ-ਰਸ ਮਾਣਿਆ ਅਤੇ ਇਸੇ ਤੋਂ ਮਨੁੱਖ ਦੀਆਂ ਮੁੱਢਲੀਆਂ ਕਲਾ-ਰੁਚੀਆਂ ਨੂੰ ਤ੍ਰਿਪਤੀ ਮਿਲੀ। ਬੁਝਾਰਤਾਂ ਮੋਟੇ ਠੁਲੇ ਪ੍ਰਸ਼ਨ ਹੁੰਦੇ ਹਨ, ਜਿਨ੍ਹਾਂ ਵਿਚ ਆਦਿਮ ਬਿੰਬਾਂ, ਰੂਪਕਾਂ ਤੇ ਸੰਕਲਪ-ਚਿੱਤਰਾਂ ਨਾਲ ਅਨੂਠੇ ਆਕਾਰਾਂ ਦੇ ਝਾਂਵਲੇ ਹੁੰਦੇ ਹਨ ਤੇ ਜਿਨ੍ਹਾਂ ਵਿਚ ਛੁਪੇ ਕਿਸੇ ਮੂਲ ਚਿੱਤਰ ਨੂੰ ਲਭਣਾ ਹੁੰਦਾ ਹੈ। ਜਾਂ ਇਉਂ ਕਹਿ ਲਓ ਕਿ ਬੁਝਾਰਤਾਂ ਵਿਚ ਸ਼ਬਦਾਂ ਤੇ ਬਿੰਬਾਂ ਨੂੰ ਬੀੜ ਕੇ ਇੱਕ ਚਿੱਤਰ ਉੱਕਰਿਆ ਜਾਂਦਾ ਹੈ, ਜੋ ਚਿੱਤਰ ਦਿੱਸਦਾ ਹੈ, ਉਹ ਮੂਲ ਨਹੀਂ ਹੁੰਦਾ।

ਮੂਲ ਚਿੱਤਰ ਉਸ ਦੀ ਦੇਹ ਵਿਚ ਪ੍ਰਾਣ ਵਾਂਗ ਅਦਿੱਸ ਰਚਿਆ ਹੁੰਦਾ ਹੈ। ਸਰੋਤੇ ਨੇ ਇਸੇ ਮੂਲ ਚਿੱਤਰ ਨੂੰ ਉਜਾਗਰ ਕਰਨਾ ਹੁੰਦਾ ਹੈ।

ਬੁਝਾਰਤ ਨੂੰ ਘੜਨ ਲਈ ਕਲਾ, ਅਨੁਭਵ ਤੇ ਕਲਪਨਾ ਦੀ ਲੋੜ ਹੈ। ਇਹ ਉਹ ਬੁੱਤਘਾੜੀ ਹੈ, ਜਿਸ ਵਿਚ ਸੂਖਮ ਸਾਮੱਗਰੀ ਨਾਲ ਸਥੂਲ ਆਕਾਰ ਸਿਰਜੇ ਜਾਂਦੇ ਹਨ, ਸ਼ਬਦਾਂ ਦਾ ਅਜਿਹਾ ਮਹਿਲ, ਜਿਸ ਵਿਚ ਸ਼ਬਦਾਂ ਦੇ ਮੂਲ ਅਰਥ ਸਵੀਕਾਰ ਨਹੀਂ ਕੀਤੇ ਜਾਂਦੇ। ਇਥੇ ਸ਼ਬਦਾਂ ਦੀ ਛਾਇਆ ਸ਼ਬਦਾਂ ਦੀ ਦੇਹ ਨਾਲੋਂ ਵਧੇਰੇ ਅਰਥ ਰੱਖਦੀ ਹੈ। ਸ਼ਬਦ ਚਿੰਨ੍ਹ

ਹੋ ਨਿਬੜਦੇ ਹਨ ਤੇ ਚਿੰਨ੍ਹ ਅਲੋਕਿਕ ਆਕਾਰ ਧਾਰਨ ਕਰ ਲੈਂਦੇ ਹਨ।

ਬੁਝਾਰਤਾਂ ਮਨੋਰੰਜਨ ਦਾ ਸਾਧਨ ਹੁੰਦਿਆਂ ਵੀ ਸੋਚਣ ਤੇ ਖੋਜਣ ਦੀ ਸ਼ਕਤੀ ਨੂੰ ਪ੍ਰਜਵੱਲਤ ਕਰਦੀਆਂ ਹਨ। ਇਨ੍ਹਾਂ ਨਾਲ ਸੂਝ ਤਿੱਖੀ ਹੁੰਦੀ ਤੇ ਬੁੱਧੀ ਸਾਣ ਚੜ੍ਹਦੀ ਹੈ। ਪਹਿਲਿਆਂ ਵਿਚ ਬੁਝਾਰਤਾਂ ਸਿਆਣਪ ਦਾ ਪ੍ਰਮਾਣ ਮੰਨੀਆਂ ਜਾਂਦੀਆਂ ਸਨ। ਮਹਾਂਭਾਰਤ ਵਿਚ ਇੱਕ ਕਥਾ ਹੈ—ਬਨਬਾਸ ਦੇ ਦਿਨੀਂ ਪੰਜੇ ਪਾਂਡੋ ਜਦੋਂ ਜੰਗਲ ਵਿਚ ਵਾਸ ਕਰ ਰਹੇ ਸਨ, ਤਾਂ ਇੱਕ ਯਖ਼ਸ਼ ਨੇ, ਇਨ੍ਹਾਂ ਦੀ ਪ੍ਰੀਖਿਆ ਲੈਣ ਲਈ ਇਨ੍ਹਾਂ ਤੋਂ ਕੁਝ ਬੁਝਾਰਤਾਂ ਦੇ ਉੱਤਰ ਪੁੱਛੇ। ਯਖਸ਼ ਸਾਰਸ ਦਾ ਰੂਪ ਧਾਰ ਕੇ ਇੱਕ ਝੀਲ ਵਿਚ ਜਾ ਖੜਾ ਹੋਇਆ। ਕੁਝ ਚਿਰ ਪਿੱਛੋਂ ਝੀਲ ਵਿਚੋਂ ਪਾਣੀ ਭਰਨ ਲਈ ਨਕੁਲ ਆਇਆ, ਤਾਂ ਸਾਰਸ ਨੇ ਕਿਹਾ ਕਿ ਇਸ ਝੀਲ ਵਿਚੋਂ ਕੇਵਲ ਬੁਧੀਮਾਨ ਹੀ ਪਾਣੀ ਭਰ ਸਕਦੇ ਹਨ। ਜੇ ਤੂੰ ਬੁਧੀਮਾਨ ਹੈਂ, ਤਾਂ ਪਹਿਲਾਂ ਮੇਰੀ ਬੁਝਾਰਤ ਦਾ ਉੱਤਰ ਦੇ। ਨਕੁਲ ਤੋਂ ਬੁਝਾਰਤ ਨਾ ਬੁੱਝੀ ਗਈ ਤੇ ਸਾਰਸ ਨੇ ਉਸ ਨੂੰ ਚੁੰਝਾਂ ਨਾਲ ਝੀਲ ਵਿਚ ਡੋਬ ਦਿੱਤਾ। ਪਿੱਛੋਂ ਵਾਰੋ ਵਾਰੀ ਸਹਿਦੇਵ, ਅਰਜਨ ਤੇ ਭੀਮ ਪਾਣੀ ਲੈਣ ਆਏ, ਤਾਂ ਉਨ੍ਹਾਂ ਨੂੰ ਵੀ ਸਾਰਸ ਨੇ ਬੁਝਾਰਤਾਂ ਦਾ ਉੱਤਰ ਨਾ ਦੇ ਸਕਣ ਕਾਰਣ ਪਾਣੀ ਵਿਚ ਹੀ ਡੋਬ ਦਿੱਤਾ। ਅਖ਼ੀਰ ਯੁਧਿਸ਼ਟਰ ਖ਼ੁਦ ਗਿਆ ਤੇ ਉਸ ਨੇ ਯਖਸ਼ ਦੀਆਂ ਸਭ ਬੁਝਾਰਤਾਂ ਦੇ ਠੀਕ ਉੱਤਰ ਦਿਤੇ। ਯਖਸ਼ ਯੁਧਿਸਟਰ ਦੀ ਸੁੱਘੜਤਾ ਉਤੇ ਐਨਾ ਪ੍ਰਸੰਨ ਹੋਇਆ ਕਿ ਉਸ ਨੇ ਚਾਰੋ ਪਾਡੋਆਂ ਨੂੰ ਮੁੜ ਸੁਰਜੀਤ ਕਰ ਦਿੱਤਾ। ਕਈ ਲੋਕ-ਕਹਾਣੀਆਂ ਵਿਚ ਸੁੰਦਰ ਸੁਸ਼ੀਲ ਸਹਿਜਾਦੀਆਂ ਉਸੇ ਸ਼ਖ਼ਸ ਨੂੰ ਆਪਣਾ ਵਰ ਕਬੂਲ ਕਰਦੀਆਂ ਹਨ, ਜਿਸ ਵਿਚ ਬੁਝਾਰਤਾਂ ਦਾ ਸਹੀ ਉੱਤਰ ਦੇਣ ਦੀ ਬੌਧਿਕ ਯੋਗਤਾ ਹੁੰਦੀ ਹੈ। ਜੇ ਕੋਈ ਸ਼ਹਿਜ਼ਾਦਾ ਸਹੀ ਉੱਤਰ ਦੇਣੋਂ ਅਸਮਰੱਥ ਰਹਿੰਦਾ ਹੈ, ਤਾਂ ਉਸ ਤੋਂ ਜੀਣ ਦਾ ਹੱਕ ਵੀ ਖੋਹ ਲਿਆ ਜਾਦਾ ਹੈ। ਰਾਜਕੁਮਾਰੀ ਕੌਲਾਂ ਬਾਰੇ ਕਥਾ ਪ੍ਰਚਲਤ ਹੈ ਕਿ ਉਸ ਨੇ ਆਪਣੇ ਧੌਲਰ ਵਿਚ, ਵੱਡਾ ਸਾਰਾ ਤਲਾਅ ਬਣਵਾਇਆ ਹੋਇਆ ਸੀ, ਜੋ ਕੰਵਲ ਫੁੱਲਾਂ ਨਾਲ ਖਿੜਿਆ ਰਹਿੰਦਾ। ਉਸ ਨੇ ਆਪਣੇ ਵਿਆਹ ਲਈ ਇਹ ਸਰਤ ਰੱਖੀ ਹੋਈ ਸੀ ਕਿ ਜਿਹੜਾ ਸ਼ਹਿਜ਼ਾਦਾ ਤਾਲ ਵਿਚੋਂ ਕੰਵਲ ਫੁੱਲ ਤੋੜ ਕੇ ਲਿਆਏਗਾ, ਉਸੇ ਨਾਲ ਉਹ ਵਿਆਹ ਰਚਾਏਗੀ। ਇਸ ਤਾਲ ਨੂੰ 360 ਪੌੜੀਆਂ ਜਾਂਦੀਆ ਸਨ ਤੇ ਹਰ ਪਉੜੀ ਉਤੇ ਇੱਕ ਸੁੰਦਰੀ ਤਲਵਾਰ ਹੱਥ ਵਿਚ ਫੜ ਕੇ, ਸੁਚੇਤ ਖੜੀ ਰਹਿੰਦੀ। ਉਹ ਉਦੋਂ ਤਕ ਆਪਣੀ ਪੋੜੀ ਉਤੇ ਪੈਰ ਨਹੀਂ ਸੀ ਧਰਨ ਦੇਂਦ੍ਹੀ ਜਦੋਂ ਤਕ ਕੋਈ ਸਹਿਜ਼ਾਦਾ ਉਸ ਦੀ ਬੁਝਾਰਤ ਨਾ ਬੁਝ ਲੈਂਦਾ। ਸੁਝਾਓ ਦੇਣ ਲਈ ਕੌਲਾਂ ਨੇ ਤਾਲ ਦੇ ਤਿੰਨੇ ਪਾਸੇ 360 ਵੰਨਗੀਆਂ ਦੇ ਫੁੱਲ, ਫਲ ਤੇ ਪੋਦੇ ਲਗਾਂਏ ਹੋਏ ਸਨ, ਜਿਨ੍ਹਾਂ ਦੇ ਪ੍ਰਸੰਗ ਵਿਚ ਹੀ ਉਸ ਨੇ 360 ਬੜੀਆਂ ਵਚਿੱਤਰ ਬੁਝਾਰਤਾਂ ਜੋੜੀਆਂ ਹੋਈਆਂ ਸਨ। ਇਨ੍ਹਾ ਬੁਝਾਰਤਾਂ ਵਿਚੋਂ ਕੁਝ ਬੁਝਾਰਤਾਂ ਹੀ ਸਾਡੇ ਤਕ ਪਹੁੰਚੀਆਂ ਹਨ, ਜਿਨ੍ਹਾਂ ਤੋਂ ਸਹਿਜੇ ਅਨੁਮਾਨ ਲਗਾਇਆ ਜਾ ਸਕਦਾ ਹੈ। ਕਿ ਇਹ ਬੁਝਾਰਤਾਂ ਕਲਾ ਦੀਆਂ ਉੱਚੀਆਂ ਕ੍ਰਿਤਾਂ ਹਨ। ਇਨ੍ਹਾਂ ਬੁਝਾਰਤਾਂ ਵਿਚ ਫੁੱਲਾਂ-ਫਲਾਂ ਨੂੰ ਜੋ ਸਵਾਂਗ ਦਿਤੇ ਗਏ ਹਨ, ਉਹ ਅਦਭੁਤ ਤੇ ਅਲੌਕਿਕ ਹਨ:

— ਲੰਮ ਸਲੰਮਾ ਗਭਰੂ
ਦਾੜ੍ਹੀ ਗਿਟਿਆਂ ਤੇ। (ਗੰਨਾ)

— ਇੱਕ ਧੌਲਰ ਵਿਚ ਨੌਂ ਦੱਸ ਪਰੀਆਂ
ਜਦ ਵੇਖੋ ਸਿਰ ਜੋੜੀ ਖੜੀਆਂ। (ਸੰਗਤਰਾ)

— ਵਿਹੜੇ ਆਏ ਚਾਰ ਮਲੰਗ
ਹਰੀਆਂ ਟੋਪੀਆਂ ਊਦਾ ਰੰਗ। (ਵਤਾਊਂ)

— ਕਟੋਰੇ ਵਿਚ ਕਟੋਰਾ
ਪੁੱਤਰ ਪਿਉ ਤੋਂ ਗੋਰਾ। (ਨਾਰੀਅਲ)

ਸਾਹਿੱਤ ਤੇ ਧਰਮ ਵਿਚ ਬੁਝਾਰਤਾਂ ਦੀ ਪ੍ਰਥਾ ਵੀ ਬੜੀ ਪੁਰਾਣੀ ਹੈ। ਇਹ ਸਾਹਿੱਤ ਦਾ ਇੱਕ ਰੂਪ ਤੇ ਧਰਮ ਦੀ ਇੱਕ ਰਹੁ-ਰੀਤ ਰਹੀਆਂ ਹਨ। ਰਿਗ ਵੇਦ ਦੇ ਪਹਿਲੇ ਮੰਡਲ ਵਿਚ, ਦ੍ਰਿਗਾਤਮਾ ਦੀ ਇਕੋ ਰਿੱਚ ਵਿਚ ਦਿਤੀਆਂ 51 ਬੁਝਾਰਤਾਂ ਤੋਂ ਅੰਦਾਜਾ ਲਗਾਇਆ ਜਾ ਸਕਦਾ ਹੈ ਕਿ ਪੰਜਾਬ ਵਿਚ, ਵੈਦਿਕ ਕਾਲ ਵਿਚ, ਧਾਰਮਕ ਰਹੁ-ਰੀਤਾਂ ਵੇਲੇ ਬੁਝਾਰਤਾਂ ਪੁੱਛਣ ਦਾ ਰਵਾਜ ਸੀ। ਅੱਜ ਵੀ ਵਿਆਹ ਦੀਆਂ ਰਸਮਾਂ ਸਮੇਂ, ਕੁਝ ਲੋਕਾਂ ਵਿਚ ਲਾੜੇ ਦੀ ਬੋਧਿਕ ਸਮਰੱਥਾ ਤੇ ਹਾਜ਼ਰ ਜਵਾਬੀ ਦਾ ਅਨੁਮਾਨ ਲਗਾਣ ਲਈ, ਜਾਂ ਕਈਆਂ ਵਿਚ ਟੂਣੇ ਵਜੋਂ, ਉਸ ਤੋਂ ਬੁਝਾਰਤਾਂ ਪੁੱਛੀਆਂ ਜਾਂਦੀਆਂ ਹਨ। ਅਜਿਹੀ ਇੱਕ ਬੁਝਾਰਤ ਹੇਠਾਂ ਦਿੱਤੀ ਜਾਂਦੀ ਹੈ। ਇਸ ਨੂੰ ਬੁਝਾਉਣੀ ਕਹਿੰਦੇ ਹਨ :

ਸਵਾਲ : ਰੇਤੂ ਮੰਜਾ ਬੁਣ ਦੇਹ
ਜਵਾਬ : ਕੋਰੀ ਕਟਵੀ ਦਹੀਂ ਜਮਾਇਆ
ਨਿੱਕੇ ਪਾਣੀ ਪੁਣਿਆਂ
ਲੋਗਾਂ ਦੀ ਮੈਂ ਲਾਈ ਲਾਈ
ਤੇ ਰੇਤੂ ਮੰਜਾ ਬੁਣਿਆ।

ਇਸ ਬੁਝਾਰਤ ਵਿਚ ਜਿੰਨਾ ਅਨਹੋਣਾ ਸਵਾਲ ਕੀਤਾ ਗਿਆ ਹੈ, ਓਨਾ ਦੁਰਬੋਧ ਜਵਾਬ ਦਿੱਤਾ ਗਿਆ ਹੈ।

ਕੁਝ ਬੁਝਾਰਤਾਂ ਕਹਾਵਤੀ ਸੁਭਾਵ ਦੀਆਂ ਹਨ, ਜਿਨ੍ਹਾਂ ਵਿਚ ਪ੍ਰਸ਼ਨ ਉੱਤਰ ਇਕੋ ਸੱਚੇ ਵਿਚ ਢਲੇ ਹੋਏ ਹੁੰਦੇ ਹਨ। ਕਈ ਉੱਤਰ ਤਾਂ, ਸੁਤੰਤਰ ਰੂਪ ਵਿਚ, ਕਹਾਵਤ ਦੇ ਤੌਰ 'ਤੇ ਵੀ ਪ੍ਰਚਲਤ ਹਨ :

ਪ੍ਰਸ਼ਨ — ਕਿਹੜਾ ਪੁੱਤਰ ਮੰਦਾ ਜਾਣੀਏਂ, ਕਿਹੜੀ ਜਾਣੀਏਂ ਧੀ ?
ਕਿਹੜੀ ਨੂੰਹ ਨੂੰ ਨਿੰਦੀਏ, ਕਿਹੜਾ ਨਿੰਦੀਏ ਮੀਂਹ ?
ਉੱਤਰ — ਚੁੱਪ ਚੁੱਪੀਤਾ ਪੁੱਤਰ ਮੰਦਾ, ਚੱਤੇ ਵਾਲੀ ਧੀ।
ਬੁੜ ਬੁੜੰਦੀ ਨੂੰਹ ਮੰਦੀ, ਐਨੂੰ ਵਾਲਾ ਮੀਂਹ।

ਇਨ੍ਹਾਂ ਬੁਝਾਰਤਾਂ ਵਿਚ ਸਦਾਚਾਰਕ ਸਿਖਿਆ ਸਹਿਜ ਭਾਵ ਵਿਚ ਹੀ ਲੁਪਤ ਹੁੰਦੀ ਹੈ।

ਪੰਜਾਬੀਆਂ ਕੋਲ ਬੁਝਾਰਤਾਂ ਦਾ ਅਮੀਰ ਭੰਡਾਰਾ ਹੈ। ਬੁਝਾਰਤਾਂ ਵਿਚ, ਕਲਪਨਾ ਦੀਆਂ ਬੜੀਆਂ ਅਦਭੁਤ ਉਡਾਰੀਆਂ ਮਿਲਦੀਆਂ ਹਨ। ਇਨ੍ਹਾਂ ਵਿਚਲੇ ਰੂਪਕਾਂ, ਸੰਕਲਪ-ਚਿੱਤਰਾਂ ਦੇ ਪ੍ਰਤੀਕਾਂ ਦਾ ਆਪਣਾ ਇੱਕ ਗੌਰਵ ਹੈ। ਸੁਹਜ ਤੇ ਰਹੱਸ ਦਾ ਅਨੂਠਾ ਮਿਸ਼ਰਣ ਅਲੌਕਿਕ ਸਵਾਦ ਦੇਂਦਾ ਹੈ। ਇਨ੍ਹਾਂ ਵਿਚੋਂ ਪੰਜਾਬੀ ਜੀਵਨ ਦੀ ਸਾਰੀ ਬਹੁਰੰਗਤਾ ਝਲਕਦੀ ਹੈ। ਪੰਜਾਬੀ ਕਲਪਨਾ ਵਿਚ ਨੀਂਦਰ "ਪਾਣੀ ਕੋਲੋਂ ਪਤਲੀ ਤੇ ਪਤਾਸੇ ਕੋਲੋਂ ਮਿੱਠੀ" ਹੈ। ਤਾਰੇ, "ਨੀਲੀ ਟਾਕੀ ਚਾਵਲ ਬਧੇ, ਦਿਨੇ ਗਵਾਚੇ ਰਾਤੀਂ ਲਭੇ।" ਸੂਰਜ, "ਗਹਿਰਾ ਫੁੱਲ ਗੁਲਾਬ ਦਾ ਝੁਕ ਝੁਕ ਝੋਲੇ ਖਾਏ, ਨਾ ਰਾਜੇ ਦੇ ਬਾਗ਼ ਵਿਚ, ਨਾ ਰਾਣੀ ਦੇ ਹੱਥ

ਆਏ।" ਕਪਾਹ, "ਉੱਚੇ ਟਿੱਬੇ ਮਾਸੀ ਵਸੇ, ਮੈਂ ਜਾਵਾ ਤਾ ਖਿੜ ਖਿੜ ਹੱਸੇ।" ਤਕੜੀ ਦਾ ਛਾਬਾ, "ਬਾਹਰੋਂ ਆਇਆ ਬਾਬਾ ਲੋਧੀ, ਛੇ ਟੰਗਾ ਤੇ ਇਕੋ ਬੋਦੀ।" ਇਹ ਰਸ ਕਿਸੇ ਹੋਰ ਕਲਾ ਰੂਪ ਵਿਚ ਨਹੀਂ ਮਿਲ ਸਕਦਾ।

ਪੰਜਾਬੀਆਂ ਦਾ ਜੀਵਨ ਪ੍ਰਵਾਹ ਤੇ ਲੋਕ-ਸੰਸਕ੍ਰਿਤੀ ਬੁਝਾਰਤਾਂ ਵਿਚ ਪੂਰੀ ਤਰ੍ਹਾਂ ਪ੍ਰਤੀਬਿੰਬਤ ਹੋਈ ਹੈ। ਇਨ੍ਹਾਂ ਵਿਚ ਇਥੋਂ ਦੀ ਮਿੱਟੀ ਦੀ ਮਹਿਕ ਤੇ ਅੰਨ ਦਾ ਸਵਾਦ ਹੈ! ਇਨ੍ਹਾਂ ਵਿਚ ਸਰਘੀ ਵੇਲੇ ਝੋਤੀਆਂ ਚੱਕੀਆਂ ਦੀ ਖੜਕਾਰ, ਦੁੱਧ ਵਰੋਲਦੀਆਂ ਮਧਾਣੀਆਂ ਦੀ ਘੁਮਕਾਰ, ਖੂਹਾਂ ਉਤੇ ਖੜਕਦੇ ਭਾਂਡਿਆਂ ਦੀ ਗੂੰਜ, ਤ੍ਰਿੰਞਣਾਂ ਵਿਚ ਕਤੀਂਦੇ ਚਰਖਿਆਂ ਦੀ ਘੂਕਰ ਤਾਲਬਧ ਹੈ। ਤੰਦੂਰਾਂ ਉਤੇ ਤੀਵੀਂਆਂ ਦੇ ਝੁਰਮਟ ਦਾ ਚਿੱਤਰ ਜੋ ਆਕਾਰ ਤੇ ਰੂਪ ਲੈ ਕੇ ਉਭਰਿਆ ਹੈ, ਉਹ ਕਿੰਨਾ ਰਹੱਸਮਈ ਹੈ:

ਇੱਕ ਬਰੂਟੀ ਝੁਰਮਟ ਝੂਟੀ
ਫਲ ਵੰਨਾਂ ਵੰਨਾਂ ਦਾ।
ਜਦੋਂ ਬਰੂਟੀ ਪੱਕਣ ਲਗੀ
ਝੁਰਮਣ ਪੈ ਜਾਏ ਰੰਨਾ ਦਾ। (ਤੰਦੂਰ)

'ਜੁੱਤੀ' ਦਾ ਬੁਝਾਰਤੀ ਚਿੱਤਰ ਉਲੀਕਦਿਆ ਇਸਤਰੀ ਦੀ ਬੇਕਦਰੀ ਦੀ ਸਾਰੀ ਗਾਥਾ ਦਾ ਦਿਲ ਚੀਰਵਾਂ ਦ੍ਰਿਸ ਖਿੱਚ ਧਰਿਆ ਹੈ.

ਪੇਕੇ ਸੀ ਮੈਂ ਲਾਡ ਲਡਿੱਕੀ
ਸਹੁਰੀਂ ਆ ਕੇ ਪੈ ਗਈ ਫਿੱਕੀ
ਜਿਸ ਦੇ ਨਾਲ ਲਈਆਂ ਸੀ ਲਾਵਾ
ਉਹਦੇ ਹੁਣ ਪਸਿੰਦ ਨਾ ਆਵਾ
ਉਹਨੇ ਕੀਤਾ ਹੋਰ ਵਿਆਹ
ਮੈਨੂੰ ਦਿੱਤਾ ਮਗਰੋਂ ਲਾਹ।

ਸਭਿਅਤਾ ਦੇ ਵਿਕਾਸ ਨਾਲ, ਲੋਕਧਾਰਾ ਦੇ ਹੋਰ ਰੂਪਾਂ ਵਾਂਗ, ਬੁਝਾਰਤਾ ਵਿਚ ਵੀ ਲੋਕਾਂ ਦੀ ਦਿਲਚਸਪੀ ਘੱਟਦੀ ਜਾਂਦੀ ਹੈ। ਜੇ ਇਹ ਕਹਿ ਦਿੱਤਾ ਜਾਵੇ ਕਿ ਬੁਝਾਰਤਾ ਦਾ ਉੱਤਰ ਦੇਣ ਦੀ ਯੋਗਤਾ ਵੀ ਸਾਡੇ ਵਿਚ ਘੱਟ ਗਈ ਹੈ, ਤਾਂ ਇਹ ਅਤਿਕਥਨੀ ਨਹੀਂ ਹੋਵੇਗੀ।

## ਫੁਟਕਲ

ਹੁਣ ਤਕ ਮੌਖਿਕ ਸਾਹਿੱਤ ਦੇ ਪ੍ਰਮੁਖ ਰੂਪਾਂ ਬਾਰੇ ਵਿਚਾਰ ਕੀਤੀ ਗਈ ਹੈ। ਇਨ੍ਹਾਂ ਤੋਂ ਬਿਨਾਂ ਕੁਝ ਹੋਰ ਰੂਪ ਲੋਰੀਆਂ, ਥਾਲ, ਭੂਗੋਲਕ ਟੱਪੇ, ਪਾਠ ਟੱਪੇ ਤੇ ਹਸਾਵਣੀਆ ਆਦਿ ਹਨ, ਜਿਨ੍ਹਾਂ ਦਾ ਨਵੇਕਲੀ ਭਾਵਭੂਮੀ ਕਾਰਣ ਆਪਣਾ ਮਹੱਤਵ ਹੈ। ਛੋਟੇ ਬੱਚੇ ਦਾ ਮਨ ਪਰਚਾਵਣ ਲਈ ਜਾਂ ਰੋਂਦੇ ਨੂੰ ਵਿਰਚਾਵਣ ਲਈ ਉਸ ਦੀ ਮਾਂ ਜਾਂ ਭੈਣ ਧੀਮੀ ਸੁਰ ਵਿਚ ਲੋਰੀਆਂ ਗਾਉਂਦੀ ਹੈ। ਇਨ੍ਹਾਂ ਲੋਰੀਆਂ ਵਿਚ ਵਾਤਸਲ ਪਿਆਰ ਦਾ ਗੂਹੜਾ ਛੱਟਾ ਹੁੰਦਾ ਹੈ। ਕਈ ਲੋਰੀਆਂ ਵਿਚ ਮਾਂ ਦੀਆਂ ਰੀਝਾਂ-ਸੱਧਰਾਂ, ਬੱਚੇ ਦੇ ਭਵਿੱਖ ਬਾਰੇ ਸੁਨਹਿਰੀ ਸੁਪਨੇ ਤੇ ਪਰੀ-ਦੇਸ਼ ਦੇ ਝਾਉਲੇ ਉਲੀਕੇ ਹੁੰਦੇ ਹਨ। ਲੋਰੀਆਂ ਇੱਕ ਖ਼ਾਸ ਝੀਣੀ, ਲਮਕਵੀਂ ਤੇ ਧੀਮੀ ਸੁਰ ਵਿਚ ਇੰਜ ਅਲਾਪੀਆਂ ਜਾਂਦੀਆਂ ਹਨ, ਜਿਵੇਂ ਵਾਤਾਵਰਣ ਉਤੇ ਕਿਸੇ ਟੂਣਾ

ਧੂੜ ਦਿੱਤਾ ਹੋਵੇ। ਬੱਚਾ ਖ਼ੁਮਾਰੀ ਵਿਚ ਆ ਕੇ ਸੌਂ ਜਾਂਦਾ ਹੈ। ਹਰ ਤੁੱਕ ਪਿੱਛੋਂ ਕੁਝ ਅਜਿਹੀਆਂ ਸਵਰ-ਲਹਿਰੀਆਂ ਕੱਢੀਆਂ ਜਾਂਦੀਆਂ ਹਨ ਜੋ ਪੰਛੀਆਂ ਦੇ ਗੁਟਕਣ ਜਾਂ ਚਹਿਕਣ ਤੇ ਕਿਸੇ ਮਿੱਠੇ ਨਾਦ ਦਾ ਭੁੱਲੇਖਾ ਉਤਪਨ ਕਰਦੀਆਂ ਹਨ, ਜਿਵੇਂ ਊੂ ਊੂ ਊੂ,

ਵੀਰ ਆਇਆ ਦੂਰੋਂ
ਮੈਂ ਮਿੱਠਾ ਮਨ ਕਢਾਂ ਤੰਦੂਰੋਂ, ਊੂ ਊੂ ਊੂ
ਵੀਰ ਆਇਆ ਨ੍ਹਾ ਕੇ
ਮੈਂ ਰੋਟੀ ਦੇਂਦੀ ਆਂ ਪਾ ਕੇ, ਊੂ ਊੂ ਊੂ

'ਥਾਲ' ਛੋਟੀਆਂ ਕੁੜੀਆਂ ਦੇ ਗੀਤ ਹਨ, ਜੋ ਉਹ ਖਿਦੋ, ਗੇਂਦ ਜਾਂ ਪੰਜ ਗੀਟੜਾ ਖੇਡਦਿਆਂ ਅਲਾਪਦੀਆਂ ਹਨ। ਜਿਸ ਕੁੜੀ ਦੀ ਖੇਡਣ ਦੀ ਵਾਰੀ ਹੁੰਦੀ ਹੈ, ਉਹ ਹੱਥਾਂ ਨਾਲ ਗੇਂਦ ਨੂੰ ਥਪਕਦਿਆਂ ਜਾਂ ਤਲੀਆਂ ਉਤੇ ਗੀਟਿਆਂ ਨੂੰ ਉਛਾਲਦਿਆਂ, ਮੂੰਹੋਂ ਇੱਕ ਖ਼ਾਸ ਸੁਰ ਵਿਚ ਗੀਤ ਗਾਉਂਦੀ ਹੈ, ਜੋ ਗੇਂਦ ਦੀ ਤਾਲ ਨਾਲ ਕਦੇ ਉਭਰਦੀ ਤੇ ਕਦੇ ਧੀਮੀ ਹੁੰਦੀ, ਬਾਜ਼ੀ ਮੁੱਕਣ ਉਤੇ ਅਲੋਪ ਹੋ ਜਾਂਦੀ ਹੈ। ਇਸ ਤਰ੍ਹਾਂ ਖੇਡ ਵਿਚ ਕਲਾ ਰਸ ਮਿਸ਼ਰੀ ਵਾਂਗ ਘੁੱਲ ਜਾਂਦਾ ਹੈ ਤੇ ਖੇਡ ਰਸੀਲੀ ਬਣ ਜਾਂਦੀ ਹੈ। ਥਾਲ ਛੋਟੀਆਂ ਕੁੜੀਆਂ ਦੀ ਕਾਵਿਕ ਬਿਰਤੀ ਤੇ ਸੁਹਜ ਰੁਚੀ ਦੇ ਪਰਮਾਣ ਹਨ। ਇਨ੍ਹਾਂ ਗੀਤਾਂ ਵਿਚ ਬਾਲ ਭਾਵਨਾਵਾਂ ਪੇਸ਼ ਹੁੰਦੀਆਂ ਹਨ। ਕੁਝ ਕੁ ਥਾਲਾਂ ਵਿਚ ਨਿਰੀਆਂ ਤੁੱਕਾਂ ਹੀ ਜੁੜੀਆਂ ਹੁੰਦੀਆਂ ਹਨ ਤੇ ਬੱਚਿਆਂ ਨੇ ਆਪਣੇ ਚੇਤਨ ਤੇ ਅਵਚੇਤਨ ਮਨ ਵਿਚ ਖਿੰਡੇ ਖ਼ਿਆਲਾਂ ਨੂੰ ਹੀ, ਬਿਨਾਂ ਕਿਸੇ ਭਾਵ ਲੜੀ ਦੇ ਪੇਸ਼ ਕੀਤਾ ਹੁੰਦਾ ਹੈ, ਪਰ ਕੁਝ ਥਾਲਾਂ ਵਿਚ ਘਰੋਗੀ ਤੇ ਸਮਾਜਕ ਜੀਵਨ ਦੀਆਂ ਝਾਕੀਆਂ, ਸੱਸ ਨੂੰਹ ਦੇ ਝਗੜੇ, ਨਨਾਣਾਂ ਵਲ ਵੈਰ ਭਾਵਨਾ ਤੇ ਭੈਣ ਵੀਰ ਦੇ ਮੋਹ-ਬੰਧਨ ਦਾ ਉਲੇਖ ਮਿਲਦਾ ਹੈ:

ਨਨਾਣੇ ਨੀ ਨਨਾਣੇ
ਤੇਰੇ ਭੇਡ ਜਿੰਨੇ ਆਨੇ
ਤੇਰਾ ਬਘਿਆੜ ਜਿੱਡਾ ਮੂੰਹ
ਨੀ ਤੂੰ ਕਿਸ ਚੰਦਰੇ ਦੀ ਨੂੰਹ
ਕੁੜੀਏ ਥਾਲ ਈ।

ਪੰਜਾਬ ਦੇ ਲੋਕ, ਕਵਿਤਾ ਦੀਆਂ ਤੁੱਕਾਂ ਜੋੜ ਕੇ ਇਸੇ ਤਰ੍ਹਾਂ ਰਸ ਲੈ ਲੈਂਦੇ ਹਨ, ਜਿਵੇਂ ਲੰਘਦਿਆਂ ਜਾਂਦਿਆਂ ਖੇਤਾਂ ਵਿਚੋਂ ਗੰਨਾ ਭੰਨ ਕੇ ਚੂਪ ਲਿਆ। ਉਨ੍ਹਾਂ ਦਾ ਕਾਵਿ-ਵੇਗ ਸਦਾ ਪ੍ਰਵਾਹ ਵਿਚ ਰਹਿੰਦਾ ਹੈ। ਇਸੇ ਲਈ, ਪੰਜਾਬ ਦੇ ਹਰ ਪਿੰਡ ਬਾਰੇ ਨਿੱਕੇ-ਨਿੱਕੇ ਟੱਪੇ ਮਿਲਦੇ ਹਨ, ਜਿਨ੍ਹਾਂ ਵਿਚ ਉਸ ਪਿੰਡ ਦੀ ਖ਼ਾਸ ਵਿਸ਼ੇਸ਼ਤਾ, ਕੋਈ ਸਥਾਨਕ ਰੰਗ ਜਾ ਪਿੰਡ ਦੇ ਲੋਕਾਂ ਦਾ ਸਮੂਹਿਕ ਚਿੱਤਰ, ਕਿਸੇ ਵਸਫ ਜਾਂ ਕਮਜ਼ੋਰੀ ਦਾ ਰੋਚਕ ਉਲੇਖ ਹੁੰਦਾ ਹੈ। ਇਨ੍ਹਾਂ ਟੱਪਿਆਂ ਵਿਚ ਵੰਨ-ਸਵੰਨੇ ਰੰਗ ਘੁਲੇ ਹੁੰਦੇ ਹਨ, ਜਿਵੇਂ:

ਬਹੂ ਆਈ ਫਗਵਾੜੇ ਦੀ ਤੇ ਪਿੱਠ ਭੰਨੇ ਲਾੜੇ ਦੀ
ਬਹੂ ਆਈ ਨਕੋਦਰ ਦੀ, ਖਾਂਦੀ ਪੀਂਦੀ ਓਦਰ ਦੀ

'ਹਸਾਉਣੀਆਂ' ਵਿਚ ਕਿਸੇ ਰੋਚਕ ਘਟਨਾ ਦਾ ਵਰਨਣ ਹੁੰਦਾ ਹੈ। ਘਟਨਾ ਦਾ ਉਹ ਭਾਗ, ਜਿਸ ਵਿਚ ਹਾਸ ਵਿਅੰਗ ਜਾਂ ਗੁੱਝੀ ਟਕੋਰ ਹੁੰਦੀ ਹੈ, ਕਾਵਿ-ਤੁੱਕਾਂ ਵਿਚ ਹੁੰਦਾ ਹੈ। ਇਨ੍ਹਾਂ ਵਿਚ ਰੰਗ ਦੀ ਇਕੋ ਛਿੱਟ ਹੁੰਦੀ ਹੈ, ਜੋ ਆਪਣੀ ਸ਼ੋਖੀ ਕਾਰਣ ਸਭ ਦਾ ਧਿਆਨ

ਖਿੱਚ ਲੈਂਦੀ ਹੈ। ਹੇਠਾਂ ਇੱਕ ਸੂਮ ਤੀਵੀ ਬਾਰੇ ਪ੍ਰਚਲਤ 'ਹਸਾਉਣੀ' ਦਿੱਤੀ ਜਾਂਦੀ ਹੈ, ਜਿਸ ਵਿਚ ਮਨੁੱਖੀ ਸੁਭਾਅ ਉਤੇ ਗੁੱਝੀ ਟਕੋਰ ਹੈ:

''ਇੱਕ ਵਾਰ ਕਿਸੇ ਕੰਜੂਸ ਤੀਵੀਂ ਦੇ ਘਰ ਉਸ ਦੀ ਭੈਣ ਰਹਿਣ ਲਈ ਆਈ। ਬੱਚਿਆਂ ਨੇ ਮਾਸੀ ਨੂੰ ਦੂਰੋਂ ਆਉਂਦਿਆ ਵੇਖਿਆ, ਤਾਂ ਦੌੜਦੀਆਂ ਮਾਂ ਕੋਲ ਆਈਆਂ ਤੇ ਖ਼ੁਸ਼ੀ ਨਾਲ ਭੁੜਕਦੀਆਂ ਆਖਣ ਲੱਗੀਆਂ:

ਮਾਂ ਮਾਸੀ ਆਈ ਏ

ਅੱਗੋਂ ਸ਼ੂਮ ਭੈਣ ਔਖੀ ਹੋ ਕੇ ਕਹਿਣ ਲੱਗੀ:

ਖਾਵੇ ਤੁਧ ਭਣੇਈ ਦਾ ਸਿਰ
ਜਿਸ ਆਣ ਸੁਣਾਈ ਏ

ਮਾਸੀ ਨੇ ਸਿਰ ਉਤੇ ਇੱਕ ਗੰਢ ਚੁੱਕੀ ਹੋਈ ਸੀ ਜਿਸ ਵਿਚ ਬੱਚਿਆਂ ਦੇ ਖਾਣ ਲਈ ਕੁਝ ਚੀਜ਼ਾਂ ਵਸਤਾਂ ਸਨ। ਸੋ, ਬੱਚੇ ਆਖਣ ਲੱਗੇ:

ਮਾਂ ਸਿਰ ਤੇ ਪੰਡ ਸੂ

ਇਹ ਸੁਣ ਕੇ ਸ਼ੂਮ ਭੈਣ ਦਾ ਚਿਹਰਾ ਖਿੜ ਗਿਆ ਤੇ ਆਖਣ ਲੱਗੀ:

ਆਵੇ ਜਦੋਂ ਤਕ ਭੈਣ ਦਾ ਦਮ ਸੂ।''

ਲੋਕ ਸਾਹਿੱਤ ਦੇ ਕਲਾ-ਰੂਪ ਜੀਵਨ ਪ੍ਰਵਾਹ ਵਾਂਗ ਹੀ ਅਸੀਮ ਹਨ, ਇਨ੍ਹਾਂ ਸਭਨਾਂ ਨੂੰ ਇੱਕ ਪਟਾਰੀ ਵਿਚ ਸੀਮਿਤ ਕਰਨਾ ਅਸੰਭਵ ਹੈ।

# 7. ਪੰਜਾਬ ਦੇ ਲੋਕ-ਨਾਚ

ਨੱਚਣਾ ਮਨ ਦਾ ਚਾਉ ਤੇ ਭਾਵਾਂ ਦਾ ਉਛਾਲਾ ਹੈ। ਲੋਕ-ਨਾਚ ਜਾਤੀ ਦੇ ਚਰਿਤ੍ਰ ਤੇ ਸਮੂਹਿਕ ਜਜ਼ਬਿਆਂ ਦਾ, ਅੰਗਾਂ ਦੇ ਤਾਲਬਧ ਲਹਿਰਾਓ ਤੇ ਹਾਵਾਂ ਭਾਵਾਂ ਰਾਹੀਂ ਪ੍ਰਗਟਾਓ ਹੈ। ਇਹਨਾਂ ਵਿਚ ਲੋਕ-ਆਤਮਾ ਸਾਹ ਲੈਂਦੀ ਤੇ ਤ੍ਰਿਪਤ ਹੁੰਦੀ ਹੈ। ਲੋਕ-ਨਾਚਾਂ ਨੂੰ ਜਾਤੀ ਦੇ ਅਕੀਦੇ, ਵਿਸ਼ਵਾਸ ਤੇ ਰਹੁ-ਰੀਤਾਂ ਸ਼ਿਲਪ ਦੇਂਦੀਆਂ ਹਨ। ਪੁੱਤਰ ਦੇ ਜੰਮਣ ਤੇ ਵਿਆਹ ਦੇ ਮੰਗਲ ਕਾਰਜਾਂ ਸਮੇਂ ਜਾਂ ਫ਼ਿਰ ਮੇਲਿਆਂ ਪੁਰਬਾਂ ਉਤੇ, ਅੰਦਰਲੇ ਹੁਲਾਸ ਦੇ ਪ੍ਰਗਟਾ ਲਈ, ਲੋਕ ਨੱਚਦੇ ਹਨ। ਨਾਚ ਜਾਤੀ ਦੀ ਸੰਸਕ੍ਰਿਤੀ ਦਾ ਰੌਚਕ ਤੇ ਸੁਚਿਤ੍ਰ ਅੰਗ ਹਨ ਅਤੇ ਜਨ-ਜੀਵਨ ਦਾ ਤਾਲ-ਬਧ ਬਿੰਬ।

ਪੰਜਾਬ ਦੇ ਲੋਕ-ਨਾਚ ਪੰਜਾਬੀ ਚਰਿਤ੍ਰ ਤੇ ਸੰਸਕ੍ਰਿਤੀ ਦਾ ਦਰਪਣ ਹਨ। ਪੰਜਾਬੀਆਂ ਦੇ ਸੁਭਾਅ ਦੇ ਕੁਝ ਖ਼ਾਸ ਲੱਛਣ ਵੀਰਤਾ, ਸਾਹਸ, ਅਣਖ ਤੇ ਅਲਬੇਲਾਪਣ, ਉਨ੍ਹਾਂ ਦੇ ਸਿੱਧੇ ਸਾਦੇ ਲੋਕ-ਨਾਚਾਂ ਵਿਚ ਬੜੀ ਸੋਹਣੀ ਤਰ੍ਹਾਂ ਸੁਚਿਤ੍ਰ ਹੁੰਦੇ ਹਨ। ਇਹ ਨਾਚ ਜੋਸ਼ੀਲੇ ਬੀਰ-ਰੱਸੀ ਤੇ ਕਰੜੇ ਹਨ, ਇਨ੍ਹਾਂ ਦੀ ਲਚਕਤਾ ਵੀ ਫੌਲਾਦੀ ਹੈ। ਪੰਜਾਬੀ ਸੁਭਾਅ ਦੀ ਕਰੜਾਈ ਤੇ ਮਿਠਾਸ ਦੋਵੇਂ ਇਨ੍ਹਾਂ ਵਿਚ ਇੱਕਰਸ ਹੋ ਕੇ ਸਮਾਏ ਹੋਏ ਹਨ।

ਪੰਜਾਬ ਦੇ ਨਾਚਾਂ ਵਿਚ ਇਥੋਂ ਦੇ ਕੱਚੇ ਦੁੱਧ ਦੀ ਮਹਿਕ ਹੈ। ਇਹ ਨਾਚ ਕੱਚੀ ਮਿੱਟੀ ਤੇ ਪਕਾਏ ਹੋਏ ਘੜੇ ਵਾਂਗ ਹਨ, ਜਿਸ ਉਤੇ ਕੋਈ ਬਨਾਵਟੀ ਰੰਗ ਤੇ ਨਕਸ਼ ਨਹੀਂ ਹੁੰਦਾ। ਪ੍ਰਾਚੀਨ ਕਾਲ ਤੋਂ ਹੀ ਪੰਜਾਬ ਦੀ ਧਰਤੀ ਜੰਗਾਂ-ਜੁੱਧਾਂ ਦਾ ਅਖਾੜਾ ਰਹੀ ਹੈ। ਇਥੋਂ ਦੇ ਵਸਨੀਕ ਕਦੇ ਵੀ ਬਹੁਤੇ ਲੰਮੇ ਸਮੇਂ ਲਈ, ਟਿੱਕ ਕੇ ਨਹੀਂ ਬੈਠ ਸਕੇ। ਇਸੇ ਲਈ ਉਨ੍ਹਾਂ ਨੂੰ ਇਥੋਂ ਦੀ ਕਲਾ, ਰਾਗ ਤੇ ਨਾਚ ਨੂੰ ਬੰਧੇਜਾਂ ਤੇ ਨੇਮਾਂ ਵਿਚ ਜਕੜ ਕੇ ਕਲਾਸਕੀ ਰੂਪ ਨਹੀਂ ਦਿੱਤਾ। ਇਹੋ ਕਾਰਣ ਹੈ ਕਿ ਇਥੋਂ ਦੀ ਹਰ ਕਲਾ ਭਾਵੇਂ ਉਹ ਨਾਚ ਹਨ ਜਾਂ ਰਾਗ, ਚਸ਼ਮੇ ਦੇ ਉਮਾਹ ਵਾਂਗ ਸੁਭਾਵਕ ਤੇ ਲੋਕ-ਚਰਿਤ੍ਰ ਨਾਲ ਇੱਕਸੁਰ ਹੈ। ਉਨ੍ਹਾਂ ਦਾ ਸਾਰਾ ਵਿਕਾਸ ਕੁਦਰਤੀ ਤੇ ਸਹਿਜ ਰੂਪ ਵਿਚ ਹੋਇਆ ਹੈ, ਬਨਾਵਟ ਤੇ ਓਪਰੇਪਨ ਦਾ ਕੋਈ ਕਣ ਵੀ ਉਨ੍ਹਾਂ ਵਿਚ ਟਿੱਕ ਨਹੀਂ ਸਕਿਆ।

ਪੰਜਾਬ ਦੇ ਲੋਕ-ਨਾਚਾਂ ਵਿਚ, ਅੰਗਾਂ ਦੇ ਲਹਿਰਾਓ, ਜੁੱਸੇ ਦੇ ਹਿਲੋਰੇ ਤੇ ਪੈਰਾਂ ਦੀ ਚਾਪ, ਮਨੋਭਾਵਾਂ ਨਾਲ ਕਦਮ ਮੇਚ ਕੇ ਤੁਰਦੀ ਹੈ। ਇਨ੍ਹਾਂ ਨਾਚਾਂ ਵਿਚ ਕਲਾਸਕੀ ਨਾਚਾਂ ਵਾਂਗ, ਅੰਗਾਂ ਦੀਆਂ ਹਰਕਤਾਂ ਤੇ ਕਦਮਾਂ ਦੀਆਂ ਚਾਪਾਂ ਦੇ ਕੋਈ ਬੱਝਵੇਂ ਤੇ ਕਰੜੇ ਨੇਮ ਨਹੀਂ। ਮਨ ਦੀ ਖ਼ੁਸ਼ੀ ਤੇ ਉਛਾਲ ਨੂੰ ਹੀ ਤਾਲਬਧ ਅੰਗ-ਲਹਿਰੀਆਂ ਤੇ ਹਾਵਾਂ-ਭਾਵਾਂ ਨਾਲ ਪ੍ਰਗਟਾਇਆ ਹੁੰਦਾ ਹੈ। ਜਿਸ ਚਾਲ, ਲਹਿਰਾਓ ਤੇ ਸੰਕੇਤ ਨਾਲ ਮਨੋਭਾਵ ਪੂਰੀ ਤਰ੍ਹਾਂ ਮੂਰਤੀਮਾਨ ਹੋ ਸਕਣ, ਉਹ ਸਭ ਨਾਚ ਦੇ ਅੰਤਰਗਤ ਹਨ।

ਪੰਜਾਬੀ ਨਾਚ ਐਨੇ ਸੁਭਾਵਕ ਹਨ ਕਿ ਇਨ੍ਹਾਂ ਦੇ ਨੱਚਣ ਲਈ ਕਿਸੇ ਖ਼ਾਸ ਪੁਸ਼ਾਕ, ਵੇਸ, ਸਵਾਂਗ ਤੇ ਸ਼ਿੰਗਾਰ ਦੀ ਲੋੜ ਨਹੀਂ। ਜੋ ਪੁਸ਼ਾਕ ਆਮ ਪੰਜਾਬੀ ਗਭਰੂ ਤੇ ਮੁਟਿਆਰਾਂ

ਪਹਿਨਦੀਆਂ ਹਨ, ਉਹੋ ਹੀ ਇਨ੍ਹਾਂ ਨਾਚਾਂ ਦਾ ਪਹਿਰਾਵਾ ਹਨ। ਇੱਕਸਾਰਤਾ ਲਈ ਥੋੜ੍ਹਾ ਬਹੁਤਾ ਮੇਲ ਹੀ ਕਾਫ਼ੀ ਹੈ, ਰੰਗਾਂ ਤੇ ਕਪੜਿਆਂ ਦਾ ਉਚੇਚ ਕੋਈ ਨਹੀਂ ਕੀਤਾ ਜਾਦਾ। ਇਹੋ ਕਾਰਨ ਹੈ ਕਿ ਇਹ ਲੋਕ-ਨਾਚ ਬਿਨਾਂ ਕਿਸੇ ਪਹਿਲਾਂ ਕੀਤੀ ਤਿਆਰੀ ਦੇ, ਕਿਧਰੇ ਵੀ ਨੱਚੇ ਜਾ ਸਕਦੇ ਹਨ। ਉਂਜ ਖ਼ੁਸੀ ਦੇ ਹਰ ਮੌਕੇ ਤੇ ਮੇਲੇ-ਪੁਰਬ ਉਤੇ ਪੰਜਾਬੀ ਲਾੜੇ ਵਾਂਗ ਸਜਿਆ ਹੁੰਦਾ ਹੈ। ਇਸ ਲਈ ਇਨ੍ਹਾਂ ਮੌਕਿਆਂ ਉਤੇ ਪੰਜਾਬੀ ਗਭਰੂ ਤੇ ਮੁਟਿਆਰਾਂ, ਜਦੋਂ ਮਨ ਹੁਲਾਸ ਵਿਚ ਆ ਜਾਵੇ ਤੇ ਜਜ਼ਬੇ ਮਚਲ ਪੈਣ, ਬਸ ਖੜੇ ਖੜੋਤੇ ਨਾਚ ਨੱਚ ਲਿਆ ਕਰਦੇ ਹਨ।

ਪੰਜਾਬੀ ਲੋਕ-ਨਾਚ ਸੰਗੀਤ ਦੇ ਸਾਜ਼ਾ ਦੇ ਵੀ ਮੁਹਤਾਜ ਨਹੀਂ। ਭੰਗੜੇ ਵੇਲੇ ਜੋਸ ਤੇ ਉਮਾਹ ਪੈਦਾ ਕਰਨ ਲਈ ਢੋਲ ਦਾ ਹੋਣਾ ਭਾਵੇਂ ਜਰੂਰੀ ਸਮਝਿਆ ਜਾਂਦਾ ਹੈ, ਪਰ ਮਨਚਲੇ ਗਭਰੂ ਜਦੋਂ ਨੱਚਣ ਦੇ ਸਰੂਰ ਵਿਚ ਹੋਣ ਤਾਂ ਢੋਲ ਤੋਂ ਬਗ਼ੈਰ ਵੀ ਭੰਗੜਾ ਪਾ ਲੈਂਦੇ ਹਨ। ਸੰਗੀਤ ਦੀ ਘਾਟ ਨੂੰ ਉਹ ਬੱਕਰੇ ਬੁਲਾ ਕੇ, ਕਿਲਕਾਰੀਆ ਮਾਰ ਕੇ ਤੇ ਬਾਘੀਆਂ ਪਾ ਕੇ ਪੂਰਾ ਕਰ ਲੈਂਦੇ ਹਨ ਤੇ ਤਾਲ ਦਾ ਕੰਮ ਤਾਲੀਆ ਤੇ ਕਦਮਾਂ ਦੀ ਚਾਪ ਤੋਂ ਲੈ ਲਿਆ ਕਰਦੇ ਹਨ। ਇਹੋ ਗੱਲ ਬਾਕੀ ਨਾਚਾ ਬਾਰੇ ਆਖੀ ਜਾ ਸਕਦੀ ਹੈ।

ਪੰਜਾਬ ਦੇ ਲੋਕ-ਨਾਚ ਸੁਭਾਅ ਵਿਚ ਲੌਕਿਕ ਹਨ। ਇਨ੍ਹਾਂ ਨੂੰ ਧਰਮ ਦੀ ਲਾਗ ਨਹੀਂ ਲੱਗੀ। ਇਨ੍ਹਾਂ ਦਾ ਆਰੰਭ, ਮੁੱਢ ਕਦੀਮ ਵਿਚ, ਕਿਸੇ ਧਾਰਮਕ ਰਹੁਰੀਤ ਜਾਂ ਉਪਜਾਊ ਸ਼ਕਤੀ ਵਧਾਣ ਦੀ ਕਿਸੇ ਕਾਮਨਾ ਤੋਂ ਭਾਵੇਂ ਬੱਝਿਆ ਹੋਵੇ, ਪਰ ਇਹ ਨਾਚ ਭਰਪੂਰ ਫਸਲਾ ਦੀ ਮਹਿਕ ਵਿਚ, ਖੁਲ੍ਹੇ ਖੇਤਾਂ ਦੀਆਂ ਬਾਹਵਾਂ ਵਿਚ ਅਤੇ ਦੁੱਧ-ਚਿੱਟੀਆਂ ਚਾਨਣੀਆਂ ਰਾਤਾ ਵਿਚ ਤੇ ਘਰ ਦੇ ਖੁਲ੍ਹੇ ਵਿਹੜਿਆਂ ਵਿਚ ਪਲੇ ਤੇ ਨਿੱਖਰੇ ਹਨ। ਸਭ ਜਾਤੀਆ ਦੇ ਲੋਕ, ਵੱਖਰੇ ਅਕੀਦੇ ਰੱਖਦਿਆਂ ਵੀ, ਇਨ੍ਹਾਂ ਨਾਚਾਂ ਨੂੰ ਇਕੱਠਿਆ ਇਕੋ ਪਿੜ ਵਿਚ ਨੱਚ ਲੈਂਦੇ ਹਨ। ਇਹ ਨਾਚ ਨਿਰੋਲ ਮਨੋਰੰਜਨ ਲਈ ਨੱਚੇ ਜਾਂਦੇ ਹਨ ਤੇ ਪੰਜਾਬੀਆ ਦੀ ਭਾਵੁਕ ਏਕਤਾ ਦਾ ਸੁੰਦਰ ਪ੍ਰਤੀਕ ਹਨ।

ਪੰਜਾਬ ਦੇ ਲੋਕ-ਨਾਚ ਕਈ ਰੂਪਾਂ ਤੇ ਸ਼ੈਲੀਆ ਦੇ ਹਨ। ਪੰਜਾਬੀਆ ਦੇ ਰਾਗਲੇ ਜੀਵਨ ਵਾਂਗ, ਇਨ੍ਹਾਂ ਨਾਚਾਂ ਵਿਚ, ਕਈ ਰੂਪ-ਛੱਬੀਆਂ ਤੇ ਤਾਲ ਦੀਆ ਸੈਲੀਆ ਹਨ। ਭੰਗੜਾ ਮਰਦਾਂ ਦਾ ਨਾਚ ਹੈ ਤੇ ਗਿੱਧਾ ਤੀਵੀਆਂ ਦਾ। ਮਰਦਾਂ ਦੇ ਨਾਚ ਜੋਸ਼ੀਲੇ ਤੇ ਕਰੜੇ ਹਨ, ਪਰ ਤੀਵੀਆਂ ਦੇ ਹਲਕੇ ਫੁੱਲਕੇ ਤੇ ਨਜ਼ਾਕਤ ਵਾਲੇ। ਝੂੰਮਰ ਤੇ ਲੁਡੀ ਮਰਦਾਂ ਤੇ ਤੀਵੀਆਂ ਦੇ ਸਾਂਝੇ ਨਾਚ ਹਨ, ਪਰ ਮਰਦਾਂ ਦੇ ਨਾਚ ਤੇ ਤਾਲ ਦੀ ਸ਼ੈਲੀ ਤੀਵੀਆਂ ਦੇ ਨਾਚ ਨਾਲੋਂ ਵੱਖਰੀ ਹੈ। ਸਾਂਝੇ ਨਾਚਾਂ ਨੂੰ ਵੀ ਮਰਦ ਤੇ ਤੀਵੀਆਂ ਵੱਖੋ ਵੱਖਰੀਆਂ ਟੋਲੀਆਂ ਬਣਾ ਕੇ ਨੱਚਦੇ ਹਨ। ਝੂੰਮਰ ਤੇ ਸੰਮੀ ਮੁਖ ਰੂਪ ਵਿਚ ਦੋਵੇਂ ਪੱਛਮੀ ਪੰਜਾਬ ਦੇ ਲੋਕ ਨਾਚ ਹਨ। ਦੇਸ਼ ਦੀ ਵੰਡ ਤੋਂ ਬਾਅਦ ਪੱਛਮੀ ਪੰਜਾਬ ਤੇ ਬਾਰ ਵਿਚੋਂ, ਲੱਖਾਂ ਹਿੰਦੂ, ਸਿੱਖ, ਪੂਰਬੀ ਪੰਜਾਬ ਵਿਚ ਆ ਕੇ ਵਸ ਗਏ ਅਤੇ ਇਹ ਨਾਚ ਪੂਰਬੀ ਪੰਜਾਬ ਵਿਚ ਵੀ ਉਸੇ ਚਾਓ ਤੇ ਸ਼ੌਕ ਨਾਲ ਨੱਚੇ ਜਾਣ ਲੱਗੇ, ਜਿਵੇਂ ਗਿੱਧਾ ਤੇ ਭੰਗੜਾ। ਪਰ ਜੋ ਲੋਕ-ਪ੍ਰਿਯਤਾ ਭੰਗੜੇ ਤੇ ਗਿੱਧੇ ਨੂੰ ਸਾਰੇ ਪੰਜਾਬ ਵਿਚ ਪ੍ਰਾਪਤ ਹੈ, ਉਹ ਕਿਸੇ ਹੋਰ ਲੋਕ-ਨਾਚ ਦੇ ਹਿੱਸੇ ਨਹੀਂ ਆਈ।

## ਭੰਗੜਾ

**ਪੰਜਾਬ ਦੇ ਲੋਕ-ਨਾਚਾਂ ਵਿਚੋਂ ਸਭ ਤੋਂ ਵਧ ਦਿਲ-ਟੁੰਬਵਾਂ ਤੇ ਪਿਆਰਾ ਨਾਚ ਭੰਗੜਾ ਹੈ। ਪੰਜਾਬ ਦੇ ਅਲਬੇਲੇ ਗਭਰੂਆਂ ਦੇ ਉਭਰਦੇ ਜੋਸ਼, ਮਚ ਮਚ ਪੈਂਦੇ ਵਲਵਲਿਆਂ ਤੇ ਛਲਕਦੀ ਖ਼ੁਸ਼ੀ ਦਾ ਪ੍ਰਤੀਕ ਹੋਣ ਕਰਕੇ, ਭੰਗੜਾ ਪੰਜਾਬੀਆਂ ਦਾ ਕੌਮੀ ਨਾਚ ਮੰਨਿਆਂ ਜਾਂਦਾ ਹੈ। ਪੰਜਾਬੀ ਚਰਿੱਤ੍ਰ ਦੇ ਵਿਸ਼ੇਸ਼ ਗੁਣ-ਜੋਸ਼, ਸਾਹਸ, ਬੀਰਤਾ ਤੇ ਅਲਬੇਲਾਪਨ, ਸਭ ਇਸੇ ਨਾਚ** ਵਿਚ ਰਚੇ ਹੋਏ ਹਨ। ਭੰਗੜੇ ਵਿਚ ਇੱਕ ਬੀਰ-ਰਸੀ ਘੂਕਰ ਹੈ, ਇੱਕ ਨਾਚ ਜਿਸ ਵਿਚ 'ਵਾਰ' ਦੀ ਭਾਵਨਾ ਸਮਾਈ ਹੋਈ ਹੈ। ਜੋਸ਼ ਤੇ ਤਾਲ ਦੀ ਘੂਕਵੀਂ ਚਾਲ ਦੇ ਪੱਖੋਂ ਭਾਰਤ ਦਾ ਕੋਈ ਵੀ ਲੋਕ-ਨਾਚ ਇਸ ਦਾ ਮੁਕਾਬਲਾ ਨਹੀਂ ਕਰ ਸਕਦਾ। ਇਹ ਨਾਚ ਇੱਕ ਮਹਾਂ-ਕਾਵਿ ਹੈ। ਮਹਾਂਕਾਵਿ ਵਾਲੀ ਸਾਰੀ ਵਿਲਖਣਤਾ ਤੇ ਸੁਹਜ ਇਸ ਵਿਚ ਹੈ। ਇਸ ਨੂੰ ਨੱਚਣ ਲਈ ਤਕੜੇ ਜੁੱਸੇ, ਚੌੜੀ ਛਾਤੀ ਤੇ ਸਾਹਸ ਦੀ ਲੋੜ ਹੈ। ਇਸੇ ਲਈ ਇਹ ਨਾਚ ਇੱਕ ਸਾਧਨਾ ਹੈ, ਜਿਸ ਨੂੰ ਪੂਰੇ ਵੇਗ ਨਾਲ ਨੱਚਣ ਦੀ ਸ਼ਕਤੀ ਕੇਵਲ ਪੰਜਾਬੀਆਂ ਵਿਚ ਹੀ ਹੈ। ਪੰਜਾਬੀ ਸਦਾ ਇਸ ਨਾਚ ਨੂੰ ਸਹਿਜ ਰੂਪ ਹੋ ਕੇ, ਮਾਣ ਨਾਲ ਨੱਚਦੇ ਹਨ।

ਇਹ ਲੋਕ-ਨਾਚ ਪੰਜਾਬ ਦੀ ਕਿਸਾਨੀ ਸੰਸਕ੍ਰਿਤੀ ਜਿੰਨਾ ਹੀ ਪ੍ਰਾਚੀਨ ਹੈ। ਪਹਿਲਾਂ ਪਹਿਲਾ ਜਦੋਂ ਪੰਜਾਬੀਆਂ ਨੇ ਹਰੀਆ ਫਸਲਾਂ ਨੂੰ ਸੁਨਹਿਰੀ ਸਿੱਟੇ ਪੈਂਦੇ ਵੇਖੇ, ਤਾਂ ਉਨ੍ਹਾਂ ਦਾ ਮਨ ਹੁਲਾਰੇ ਵਿਚ ਆ ਕੇ ਨੱਚ ਖਲੋਤਾ। ਲੰਮੀ ਘਾਲਣਾ ਤੇ ਕਰੜੀ ਮਿਹਨਤ ਨੂੰ ਸੁਨਹਿਰੀ ਫ਼ਲ ਲੱਗਿਆ ਵੇਖ, ਕਿਸ ਦਾ ਦਿਲ ਨਹੀਂ ਨੱਚ ਉਠਦਾ? ਮੁੱਢ ਵਿਚ ਇਹ ਨਾਚ, ਫ਼ਸਲਾ ਦੀ ਉਪਜਾਊ ਸਕਤੀ ਵਧਾਉਣ ਲਈ ਕੀਤੀਆਂ ਰੀਤਾ ਰਸਮਾਂ ਸਮੇਂ, ਖੁਲ੍ਹੇ ਖੇਤਾਂ ਵਿਚ ਨੱਚਿਆ ਜਾਦਾ ਸੀ। ਸਮੇਂ ਦੇ ਵਹਿਣ ਵਿਚ ਸੰਵਰਦਾ ਨਿੱਖਰਦਾ ਇਹ ਅਜੋਕਾ ਰੂਪ ਧਾਰਣ ਕਰ ਗਿਆ। ਆਮ ਤੌਰ 'ਤੇ ਇਹ ਨਾਚ ਪੰਜਾਬੀ ਗਭਰੂ ਕਣਕਾ ਦੀ ਵਾਢੀ ਪਿੱਛੋਂ ਵਿਸਾਖੀ ਉਤੇ ਨੱਚਦੇ ਹਨ। ਉਂਜ ਇਹ ਨਾਚ ਕਿਸੇ ਵੀ ਮੰਗਲ ਕਾਰਜ ਸਮੇਂ, ਬੇਕਾਬੂ ਹੋਏ ਜਜਬਿਆ ਦੇ ਵੇਗ ਵਿਚ ਨੱਚ ਲਿਆ ਜਾਦਾ ਹੈ।

ਭੰਗੜੇ ਦੇ ਨਾਚ ਦਾ ਕੋਈ ਖ਼ਾਸ ਪਹਿਰਾਵਾ ਮਿਥਿਆ ਹੋਇਆ ਨਹੀਂ। ਕਿਸੇ ਪੁਸਾਕ ਵਿਚ ਹੀ ਦਿਲੀ-ਤਰੰਗਾਂ ਭੰਗੜੇ ਰਾਹੀਂ ਪ੍ਰਗਟ ਕਰ ਲਈਆ ਜਾਂਦੀਆ ਹਨ। ਕਈ ਵਾਰ ਸੁਹਜ ਤੇ ਇੱਕਸਾਰਤਾ ਲਈ, ਗਭਰੂ, ਗਲ ਵਿਚ ਖੁਲ੍ਹੀਆ ਬਾਹਵਾ ਵਾਲੇ ਚੁਸਤ ਕੁੜਤੇ, ਤੇੜ ਮਾਵਾ ਲੱਗੇ ਲੱਠੇ ਦੀਆਂ, ਪੰਜ ਪੰਜ ਗਜ਼ੀਆਂ ਖੜਕਵੀਆਂ ਤਹਿਮਤਾ, ਬੰਨ੍ਹ ਲੈਂਦੇ ਹਨ। ਕੁੜਤਿਆ ਉਤੇ ਲਾਲ, ਨਸਵਾਰੀ ਜਾਂ ਕਾਲੇ ਰੰਗ ਦੀਆਂ ਵਾਸਕਟਾਂ ਸਜਾ ਲਈਆਂ ਜਾਦੀਆਂ ਹਨ। ਸਿਰ ਉਤੇ ਤੁਰੇਦਾਰ ਪੱਗ, ਜਿਸ ਦੇ ਉੱਪਰ ਇੱਕ ਲਾਲ ਜਾ ਪੀਲੇ ਰੰਗ ਦਾ ਭੜਕੀਲਾ ਪਟਕਾ ਬੰਨ੍ਹ ਲਿਆ ਜਾਂਦਾ ਹੈ। ਲਾੜੇ ਵਾਂਗ ਸਜਿਆ ਗਭਰੂ, ਗਿੱਟਿਆਂ ਦਵਾਲੇ ਸਵਰ-ਲਹਿਰੀਆ ਲਈ, ਟੱਲੀਆਂ ਬੰਨ੍ਹ ਲੈਂਦਾ ਹੈ।

ਭੰਗੜਾ ਢੋਲ ਦੇ ਤਾਲ ਉਤੇ ਨੱਚਿਆ ਜਾਂਦਾ ਹੈ। ਇਸ ਦਾ ਤਾਲ, ਬੀਰ-ਰਸੀ ਘੂਕਰ ਵਾਲਾ ਹੋਣ ਕਰਕੇ, ਆਮ ਤਾਲਾ ਨਾਲੋਂ ਵੱਖਰਾ ਹੈ। ਢੋਲੀ ਅਖਾੜੇ ਵਿਚ ਖੜਾ ਹੋ ਕੇ ਡੱਗਾ ਮਾਰਦਾ ਹੈ ਤੇ ਨੱਚਾਰ ਢੋਲੀ ਦੇ ਆਲੇ ਦੁਆਲੇ ਘੇਰਾ ਪਾ ਲੈਂਦੇ ਹਨ ਤੇ ਤਾਲ ਉਤੇ ਨੱਚਣਾ ਸੁਰੂ ਕਰਦੇ ਹਨ। ਉਨ੍ਹਾਂ ਦੀ ਗਤੀ ਤਾਲ ਦੀ ਘਟਦੀ ਵਧਦੀ ਘੂਕਰ ਨਾਲ ਹੀ ਮੱਧਮ ਪੈਂਦੀ ਜਾ ਤੇਜ਼ ਹੁੰਦੀ ਹੈ। ਨੱਚਾਰ ਤਾਲ ਨਾਲ ਇੱਕਸੁਰ ਹੋ ਕੇ ਸਰੀਰ ਨੂੰ

ਹਲੂਣੇ ਦੇਂਦੇ, ਮੋਢਿਆਂ ਨੂੰ ਹਿਲੋਰਦੇ, ਬਾਹਵਾਂ ਨੂੰ ਲਹਿਰਾਂ ਵਾਂਗ ਉਛਾਲਦੇ, ਕਦੇ ਘੋੜੇ ਵਾਂਗ ਅੱਡੀਆਂ ਛੰਡਦੇ, ਕਦੇ ਪੈਰਾਂ ਨਾਲ ਧਮਕ ਦੇਂਦੇ ਤੇ ਕਦੇ ਠੁਮਕ ਠੁਮਕ ਨੱਚਦੇ ਹਨ। ਮੁੱਢ ਵਿਚ ਚਾਲ ਦੀ ਗਤੀ ਹੌਲੀ ਹੁੰਦੀ ਹੈ ਤੇ ਸਿਖਰ ਉਤੇ ਪਹੁੰਚ ਕੇ, ਸਾਗਰ ਦੀਆਂ ਲਹਿਰਾਂ ਵਾਂਗ ਸ਼ੂਕਦੀ ਹੈ। ਨੱਚਾਰ, ਢੋਲ ਦੇ ਤਾਲ ਉਤੇ, ਮਸਤੀ ਵਿਚ ਆ ਕੇ ਝੂੰਮਦੇ ਹੋਏ, ਸਰੀਰ ਨੂੰ ਕਈ ਛੱਬੀਆਂ ਵਿਚ ਹਲੂਣੇ ਦੇਂਦੇ ਹਨ। ਹੌਲੀ ਹੌਲੀ ਢੋਲੀ ਆਪਣੇ ਤਾਲ ਨੂੰ ਤੇਜ਼ ਕਰਦਾ ਹੈ ਤੇ ਇੱਕ ਖ਼ਾਸ ਅੰਦਾਜ ਵਿਚ ਕੜਕੁਟਵਾਂ ਢੋਲ ਮਾਰਦਾ ਹੈ ਅਤੇ ਬੀਰ ਰਸੀ ਜਿਹੇ ਅਲਾਪ ਨਾਲ ਭੰਗੜਾ ਕਈ ਘੁੰਮਰੀਆਂ ਤੇ ਚੱਕਰੀਆਂ ਕੱਢਦਾ ਸਿਖਰ ਉਤੇ ਪੁੱਜਦਾ ਹੈ। ਇੰਜ ਜਾਪਦਾ ਹੈ ਨਚਾਰਾਂ ਦਾ ਅੰਗ ਅੰਗ, ਢੋਲ ਦੇ ਤਾਲ ਉਤੇ ਹਿਲੋਰੇ ਲੈ ਰਿਹਾ ਹੋਵੇ ਤੇ ਤਾਲ ਦੀਆਂ ਸਵਰ-ਲਹਿਰੀਆਂ ਸਰੀਰ ਵਿਚ ਜਜ਼ਬ ਹੋ ਕੇ ਮੁੜ ਅੰਗਾਂ ਵਿਚੋਂ ਪ੍ਰਕਾਸ਼ ਹੋ ਰਹੀਆਂ ਹੋਣ। ਨਚਾਰ 'ਹੋਏਂ' 'ਹੋਏ', 'ਬੱਲੇ,' 'ਬਲੇ,' ਜਾਂ 'ਹੂੰ ਵਾਉਂ' ਦੀਆਂ ਆਵਾਜ਼ਾਂ ਇਕਸੁਰ ਹੋ ਕੇ ਕੱਢਦੇ ਹਨ। ਢੋਲ ਦਾ ਡੱਗਾ, ਪੈਰਾ ਵਿਚਲੇ ਘੁੰਗਰੂਆ ਦੇ ਤਾਲਬਧ ਟੁਣਕਾਰ, 'ਹੋਏ ਹੋਏ' ਤੇ 'ਬਲੇ ਬਲੇ' ਦੀ ਬੀਰ-ਧੁਨੀ, ਸਭੇ ਰਲ ਕੇ ਇੱਕ ਅਨੂਠਾ ਵਾਤਾਵਰਣ ਰਚ ਧਰਦੇ ਹਨ।

ਝਟ ਕੁ ਪਿੱਛੋਂ ਨਚਾਰ ਰੁਕ ਜਾਦੇ ਹਨ ਅਤੇ ਉਨ੍ਹਾ ਵਿਚੋਂ ਕੋਈ ਇੱਕ ਗਭਰੂ, ਘੇਰੇ ਦੇ ਅੰਦਰ ਖਲੋ ਕੇ, ਇੱਕ ਹੱਥ ਕੰਨ ਉਤੇ ਅਤੇ ਦੂਜਾ ਉੱਚਾ ਚੁੱਕ ਕੇ, ਬੋਲੀ ਪਾਉਂਦਾ ਹੈ :

ਅਸੀਂ ਗਭਰੂ ਦੇਸ ਪੰਜਾਬ ਦੇ
ਹਿੱਕਾਂ ਰਖਦੇ ਤਣੀਆ।
'ਕੱਠੇ ਹੋ ਕੇ ਪਾਈਏ ਬੋਲੀਆ
ਮੁੱਛਾ ਰਖਦੇ ਖੜ੍ਹੀਆ।
ਰਲ ਮਿਲ ਕੇ ਭੰਗੜਾ ਪਾਉਂਦੇ
ਕਦੇ ਨਾ ਸਹਿੰਦੇ ਤੜੀਆ।
ਐਰ ਗ਼ੈਰ ਨਾਲ ਗੱਲ ਨਹੀਂ ਕਰਦੇ
ਵਿਆਹ ਕੇ ਲਿਆਦੇ ਪਰੀਆਂ।
ਵੇਲਾਂ ਧਰਮ ਦੀਆ, ਵਿਚ ਦਰਗਾਹ ਦੇ ਹਰੀਆਂ।

ਬੋਲੀ ਦੇ ਅੰਤਲੇ ਟੱਪੇ ਉਤੇ ਢੋਲੀ ਇੱਕ ਖ਼ਾਸ ਅੰਦਾਜ਼ ਨਾਲ ਡੱਗਾ ਮਾਰਦਾ ਹੈ ਤੇ ਨਚਾਰ ਬੱਕਰੇ ਬਲਾਉਂਦੇ ਤੇ ਬਾਘੀਆ ਪਾਉਂਦੇ ਬੋਲੀ ਚੁੱਕ ਲੈਂਦੇ ਹਨ। ਬੋਲੀ ਦੇ ਮੁੱਕਣ ਉਤੇ ਢੋਲੀ ਫ਼ਿਰ ਨਾਚ ਵਾਲਾ ਤਾਲ ਵਜਾਉਂਦਾ ਹੈ ਤੇ ਨਾਚ ਫਿਰ ਸੁਰੂ ਹੋ ਜਾਂਦਾ ਹੈ। ਨੱਚਣ ਵਾਲੇ ਲਈ ਜਰੂਰੀ ਹੈ ਕਿ ਉਹ ਢੋਲ ਦੇ ਤਾਲ ਨਾਲ ਨੱਚੇ, ਅੰਗ-ਲਹਿਰੀਆਂ ਉਤੇ ਕੋਈ ਬੰਦਸ ਨਹੀਂ, ਜਿਵੇਂ ਉਹ ਚਾਹੇ ਪਿਆ ਕਰੇ। ਪਰ ਜਦੋਂ ਢੋਲ ਦਾ ਤਾਲ ਤੇਜ ਗਤੀ ਵਿਚ ਹੋਵੇ ਉਦੋਂ ਪੈਰਾਂ ਦੀ ਚਾਪ ਵੀ ਉਸੇ ਤੀਬਰ ਗਤੀ ਵਿਚ ਹੋਣੀ ਚਾਹੀਦੀ ਹੈ।

ਕਈ ਵਾਰ, ਨਾਚ ਦੇ ਦੌਰਾਨ, ਕੁਝ ਗਭਰੂ ਜੋਟੇ ਬਣਾ ਕੇ ਠੁਮਕਦੇ ਹੋਏ ਘੇਰੇ ਵਿਚ ਆ ਜਾਂਦੇ ਹਨ ਤੇ ਉਹ ਆਹਮੋ ਸਾਹਮਣੇ ਹੋ ਕੇ ਇੱਕ ਦੂਜੇ ਨਾਲ ਬਿਦ ਕੇ ਸਰੀਰ ਨੂੰ ਝਟਕਦੇ, ਹਿਲੋਰਦੇ ਅਤੇ ਵਲਿੱਅਸ ਖਾਦੇ ਹਨ, ਜਿਨ੍ਹਾ ਤੋਂ ਉਨ੍ਹਾ ਦਾ ਜੋਸ, ਸਾਹਸ ਤੇ ਕਰੜਾਈ ਝਲਕਦੀ ਹੈ। ਇਹ ਹਰਕਤਾਂ ਬਹੁਤੇ ਲੰਮੇ ਸਮੇਂ ਤਕ ਕਰਨੀਆ ਔਖੀਆ ਹੁੰਦੀਆ ਹਨ।

ਥਕ ਜਾਣ ਉਤੇ ਠੁਮਕਦੇ ਹੋਏ ਮੁੜ ਘੇਰੇ ਵਿਚ ਜਾ ਰਲਦੇ ਹਨ ਤੇ ਹੋਰ ਦੋ ਗਭਰੂ ਪਿੜ ਵਿਚ ਨਿੱਤਰ ਕੇ ਅਲਬੇਲੀਆਂ ਹਰਕਤਾਂ ਸ਼ੁਰੂ ਕਰ ਦੇਂਦੇ ਹਨ। ਇਸ ਤਰ੍ਹਾਂ ਇਹ ਨਾਚ ਲਗਾਤਾਰ ਕਈ ਕਈ ਘੰਟੇ ਤਕ ਹੁੰਦਾ ਰਹਿੰਦਾ ਹੈ।

ਭੰਗੜੇ ਦੀ ਸੈਲੀ ਵਿਚ, ਦੇਸ਼ ਦੇ ਸੁਤੰਤਰ ਹੋਣ ਪਿੱਛੋਂ, ਭਾਰੀ ਤਬਦੀਲੀ ਆਈ ਹੈ। ਭੰਗੜੇ ਦੀ ਸਾਦਗੀ ਤੇ ਸੁਭਾਵਕਤਾ ਨੂੰ, ਅੰਗਾਂ ਦੀਆਂ ਕੋਮਲ ਅਦਾਵਾ ਤੇ ਹਾਵਾਂ ਭਾਵਾਂ ਦੀ ਬਰੀਕੀ ਵਿਚ ਬਦਲਿਆ ਜਾ ਰਿਹਾ ਹੈ ਅਤੇ ਇਸ ਨੂੰ ਕਈ ਕਲਾਤਮਕ ਛੋਹਾਂ ਦੇ ਕੇ ਗੁੰਝਲਦਾਰ ਬਣਾ ਲਿਆ ਗਿਆ ਹੈ। ਗਣਰਾਜੀਆਂ ਪੁਰਬ ਦੀ ਖ਼ੁਸੀ ਉਤੇ ਨੱਚਿਆ ਜਾਂਦਾ ਤੇ ਫ਼ਿਲਮਾਂ ਵਿਚ ਪੇਸ਼ ਕੀਤਾ ਜਾਂਦਾ ਭੰਗੜਾ, ਬਹੁਤ ਹੱਦ ਤਕ ਆਪਣੀ ਸਾਦਗੀ ਤੇ ਸੁਭਾਵਿਕਤਾ ਗੰਵਾ ਚੁੱਕਾ ਹੈ ਅਤੇ ਪਿੰਡਾਂ ਵਿਜ ਨੱਚੇ ਜਾਂਦੇ ਭੰਗੜੇ ਨਾਲੋਂ ਕਾਫ਼ੀ ਵੱਖਰਾ ਹੈ।

## ਗਿੱਧਾ

ਗਿੱਧੇ ਵਿਚ ਪੰਜਾਬੀ ਮੁਟਿਆਰਾ ਦੀ ਆਤਮਾ ਸਾਹ ਲੈਂਦੀ ਤੇ ਜੋਬਨ ਸਾਣ ਚੜ੍ਹਦਾ ਹੈ। ਇਹ ਨਾਚ ਉਨ੍ਹਾਂ ਦੇ ਅੰਤ੍ਰੀਵ ਭਾਵਾਂ ਦੀ ਥਰਕਦੀ ਤਸਵੀਰ ਹੈ। ਇਸ ਨਾਚ ਵਿਚ ਭੰਗੜੇ ਜਿੰਨਾ ਭਖ਼ਦਾ ਉਤਸਾਹ, ਵਲਵਲਾ ਤੇ ਸਜੀਵਤਾ ਹੈ, ਪਰ ਇਸ ਵਿਚ ਸਰੀਰ ਦੀ ਲਚਕਤਾ, ਜਨਾਨੇ ਹਾਵ-ਭਾਵ ਤੇ ਧੜਕਣਾਂ ਵੀ ਬੜੀ ਖ਼ੂਬਸੂਰਤੀ ਨਾਲ ਰੂਪਮਾਨ ਹੋਈਆਂ ਹਨ। ਪੰਜਾਬਣਾ ਨੇ ਆਪਣੇ ਜੀਵਨ ਦੀ ਸਾਰੀ ਮਿਠਾਸ ਇਸ ਨਾਚ ਵਿਚ ਸਮੋ ਦਿੱਤੀ ਹੈ। ਇਹ ਨਾਚ ਆਮ ਤੌਰ ਉਤੇ ਚਾਨਣੀਆਂ ਰਾਤਾਂ ਵਿਚ ਪਾਇਆ ਜਾਦਾ ਹੈ। ਜਦੋਂ ਕੁੱਲ ਸ੍ਰਿਸਟੀ ਦੁੱਧ ਵਰਗਾ ਚਿੱਟਾ ਭੋਛਣ ਓੜ੍ਹ ਕੇ ਸਜੀ ਹੁੰਦੀ ਹੈ, ਤਾਂ ਘਰ ਦੇ ਕੰਮਾ ਕਾਜਾ ਤੋਂ ਵਿਹਲੀਆ ਹੋਈਆਂ ਮੁਟਿਆਰਾ, ਗਿੱਧਾ ਪਾ ਕੇ, ਮਨ ਦੀ ਖ਼ੁਸੀ ਕੁਦਰਤ ਰਾਣੀ ਨਾਲ ਇੱਕਸੁਰ ਕਰ ਲੈਂਦੀਆਂ ਹਨ।

ਸਾਵਣ ਦੀ ਰੁੱਤੇ ਰੂਹ ਨਸ਼ੇ ਵਿਚ ਭਿੱਜੀ ਹੁੰਦੀ ਹੈ ਤੇ ਮਨ ਬੇਕਾਬੂ। ਪਿਆਰ ਦੀ ਇਸ ਰੁੱਤੇ ਬਾਕੀ ਰੁੱਤਾਂ ਨਾਲੋਂ ਵਧੇਰੇ ਗਿੱਧਾ ਪੈਂਦਾ ਹੈ। ਮੁਟਿਆਰਾਂ ਇਸ ਨੂੰ 'ਗਿੱਧੇ ਦੀ ਰੁੱਤ' ਵੀ ਕਹਿੰਦੀਆਂ ਹਨ। ਇਸੇ ਰੁੱਤੇ ਸਾਵੇਂ ਜਾਂ ਤੀਆਂ ਦਾ ਤਿਓਹਾਰ ਮਨਾਇਆ ਜਾਂਦਾ ਹੈ, ਜੋ ਸਾਵਣ ਦੀ ਤੀਜੀ ਤਿੱਥ ਤੋਂ ਪੂਰਨਮਾਸ਼ੀ ਤਕ ਰਹਿੰਦਾ ਹੈ। ਇਹਨੀਂ ਦਿਨੀਂ ਕੁੜੀਆਂ ਚਿੜੀਆਂ ਗੁੱਡੀਆਂ ਪਟੋਲਿਆਂ ਵਾਂਗ ਸਿੰਗਾਰੀਆਂ, ਪਿੱਪਲਾਂ ਤੇ ਬੋਹੜਾਂ ਉਤੇ ਪੀਘਾਂ ਝੂਟਦੀਆਂ ਹਨ ਅਤੇ ਮੀਂਹ ਦੀ ਕਿਣਮਿਣ ਵਿਚ ਗਿੱਧੇ ਵੀ ਪਾ ਲੈਂਦੀਆਂ ਹਨ। ਸਾਵਣ ਦੀ ਕਿਣਮਿਣ ਵਿਚ ਕੁੜੀਆਂ ਦਾ ਮਚਲਿਆ ਮਨ ਨੱਚ ਨੱਚ ਕੇ ਬਉਰਾ ਹੋਇਆ ਹੁੰਦਾ ਹੈ। ਬੱਦਲਾਂ ਦੀ ਘਣਘੋਰ ਤੇ ਕਣੀਆਂ ਦੇ ਤਾਲ ਵਿਚ, ਮੋਰਾਂ ਵਾਂਗ ਪੈਲਾਂ ਪਾਉਂਦੀਆਂ ਮੁਟਿਆਰਾਂ, ਜੰਗਲ ਦੀਆਂ ਹਿਰਨੀਆਂ ਹੀ ਲੱਗਦੀਆਂ ਹਨ। ਤੀਆਂ ਦੇ ਗਿੱਧੇ ਨੂੰ 'ਤੀਹਾਂ ਨੱਚਣਾ' ਵੀ ਕਹਿੰਦੇ ਹਨ। ਵਿਆਹੀਆਂ ਤੇ ਮੁਕਲਾਵੇ ਗਈਆਂ ਕੁੜੀਆਂ, ਤੀਆਂ ਨੱਚਣ ਲਈ ਉਚੇਚਾ ਪੇਕੇ ਆਉਂਦੀਆਂ ਹਨ, ਕਿਉਂ ਜੋ ਉਹ ਨੱਚਣ ਕੁੱਦਣ ਦਾ ਸ਼ੌਕ ਪੇਕੇ ਹੀ ਖੁਲ੍ਹ ਕੇ ਪੂਰਾ ਕਰ ਸਕਦੀਆਂ ਹਨ। ਸਹੁਰੇ ਪਿੰਡ ਤਾਂ ਉਨ੍ਹਾਂ ਨੂੰ ਘੁੰਡ ਵਿਚ ਰਹਿਣਾ ਪੈਂਦਾ ਹੈ। ਵਿਆਹ ਸ਼ਾਦੀਆਂ ਤੇ ਹੋਰ ਮੰਗਲ ਕਾਰਜਾਂ ਉਤੇ ਮੁਟਿਆਰਾਂ ਗਿੱਧਾ ਨੱਚਣ ਲਈ ਕੁਝ ਸਮਾਂ ਰਾਖਵਾਂ ਕਰ ਲੈਂਦੀਆਂ ਹਨ। ਮਾਲਵੇ ਵਿਚ ਵਿਆਹ ਉਤੇ ਗਿੱਧਾ ਪਾਣ ਦਾ ਬੜਾ ਰਵਾਜ ਹੈ ਤੇ ਇਸ ਨੂੰ 'ਵਿਆਹੁਲਾ ਗਿੱਧਾ' ਵੀ ਕਹਿੰਦੇ ਹਨ।

ਗਿੱਧਾ ਪਾਣ ਵੇਲੇ ਕੁੜੀਆਂ ਇੱਕ ਵੱਡਾ ਸਾਰਾ ਘੇਰਾ ਬਣਾ ਲੈਂਦੀਆ ਹਨ। ਇੱਕ ਕੁੜੀ ਢੋਲਕੀ ਲੈ ਕੇ ਪਿੜ ਕੇ ਵਿਚਕਾਰ ਬਹਿ ਜਾਦੀ ਹੈ। ਜੇ ਢੋਲਕੀ ਨਾ ਹੋਵੇ, ਤਾ ਮੂਧੇ ਘੜੇ ਉਤੇ, ਗੀਟਾ ਮਾਰ ਕੇ, ਕੰਮ ਸਾਰ ਲਿਆ ਜਾਦਾ ਹੈ। ਢੋਲਕੀ ਦੇ ਤਾਲ ਉਤੇ ਕੁੜੀਆ ਠੁਮਕਦੀਆਂ ਤੇ ਮੋਰਾਂ ਵਾਂਗ ਪੈਲਾ ਪਾਉਂਦੀਆ ਹਨ। ਫਿਰ ਕੋਈ ਇੱਕ ਕੁੜੀ ਪਿੜ ਵਿਚ ਆ ਕੇ ਬੋਲੀ ਪਾਉਂਦੀ ਹੈ:

ਹੱਸ ਕੇ ਨਿਹੁੰ ਨਾ ਲਾਈਂ ਬਿਸਨੀਏਂ
ਸੁਣ ਲੈ ਨਿਹੁੰ ਦੇ ਝੇੜੇ
ਕੱਚਾ ਭੂਤਨਾ ਬਣ ਕੇ ਚੰਬੜਦਾ
ਨਿਹੁੰ ਨੂੰ ਜਿਹੜਾ ਛੇੜੇ
ਛੱਤੀ ਕੋਠੜੀਆ, ਨੌਂ ਦਰਵਾਜੇ
ਜਿਥੇ ਨਿਹੁੰ ਦੇ ਡੇਰੇ
ਸੋਹਣੀ ਪੁੱਛੇ ਮਹੀਂਵਾਲ ਨੂੰ,
ਕੀ ਹਾਲ ਆ ਗਭਰੂਆ ਤੇਰੇ

ਜਦੋਂ ਉਹ ਬੋਲੀ ਦਾ ਅਖੀਰਲਾ ਟੱਪਾ ਗਾਉਂਦੀ ਹੈ, ਤਾ ਬਾਕੀ ਸਭ ਕੁੜੀਆ ਉਸ ਟੱਪੇ ਨੂੰ ਚੁੱਕ ਲੈਂਦੀਆ ਹਨ ਅਤੇ ਤਾੜੀਆਂ ਮਾਰਦੀਆ ਹੋਈਆ ਘੇਰੇ ਵਿਚ ਨੱਚਣ ਲੱਗਦੀਆ ਹਨ। ਇਹ ਨਾਚ ਭਾਵੇਂ ਸਿੱਧਾ ਸਾਦਾ ਹੁੰਦਾ ਹੈ, ਪਰ ਝਾਜਰਾ ਦੀ ਛਣਕਾਰ, ਪੈਰਾ ਦੀ ਠੁੰਮਕ, ਢੋਲਕੀ ਦਾ ਤਾਲ ਤੇ ਤਾੜੀਆ ਦੀ ਲੈਅ ਸਭ ਰਲ ਕੇ ਅਨੂਠਾ ਸਮਾ ਬੰਨ੍ਹਦੇ ਹਨ। ਗਿੱਧੇ ਦੀਆ ਕੁੜੀਆ ਕਿਸੇ ਨੇਮਬਧ ਜਾ ਬੱਝਵੇਂ ਪੈਟਰਨ ਵਿਚ ਨਹੀਂ ਨੱਚਦੀਆ। ਉਹ ਸਭੇ ਇਕੋ ਛਬੀ ਵਿਚ ਕਦੇ ਪੀਂਘ ਵਾਗ ਸਰੀਰ ਨੂੰ ਲਚਕਾਦੀਆਂ ਤੇ ਹੁਲਾਰੇ ਲੈਂਦੀਆ, ਕਦੇ ਸੱਪਣੀ ਵਾਗ ਵਲ ਖਾਦੀਆ, ਕਦੇ ਬਾਹਵਾ ਨੂੰ ਉਲਾਰ ਕੇ ਲਹਿਰਾ ਵਾਗ ਲਹਿਰਾਦੀਆ, ਕਦੇ ਟਹਿਣ ਵਾਗ ਲਿਫ਼ਦੀਆ, ਤਾੜੀਆ ਮਾਰਦੀਆ, ਘੁੰਮਦੀਆ ਜਾਦੀਆ ਹਨ। ਸਰੀਰ ਇਸ ਤਰ੍ਹਾਂ ਲਜਕਾਰੇ ਲੈਂਦਾ ਹੈ ਜਿਵੇਂ ਉਹ ਰਬੜ ਦੀਆ ਬਣੀਆ ਗੁੱਡੀਆ ਹੋਣ।

ਗਿੱਧੇ ਵਿਚ ਨੱਚਦੀਆਂ ਕੁੱੜੀਆ, ਅੰਗ-ਲਹਿਰੀਆ ਤੇ ਸੰਕੇਤਾਂ ਨਾਲ ਪੰਜਾਬੀ ਜੀਵਨ ਦੀਆਂ ਕਈ ਝਾਕੀਆ ਰਚ ਲੈਂਦੀਆ ਹਨ, ਜਿਵੇਂ ਚਰਖਾ ਕੱਤਣਾ, ਖੂਹ ਵਿਚੋਂ ਪਾਣੀ ਭਰਨਾ, ਚੱਕੀ ਪੀਹਣੀ, ਭੱਤਾ ਲੈ ਕੇ ਖੇਤਾ ਨੂੰ ਜਾਣਾ। ਦ੍ਰਿਸ ਨੂੰ ਸਿਰਜਣ ਲੱਗਿਆ, ਢੁਕਵੀਂ ਬੋਲੀ ਪਾ ਕੇ, ਉਸ ਦ੍ਰਿਸ਼ ਨੂੰ ਕਾਵਿਕ ਭਾਵਨਾ ਨਾਲ ਰਸਾ ਲਿਆ ਜਾਦਾ ਹੈ। ਕਈ ਅਨੁਭਵੀ ਕੁੜੀਆਂ ਨੱਚਦਿਆਂ ਅੰਗ-ਲਹਿਰੀਆ ਤੇ ਇਸਾਰਿਆ ਨਾਲ ਬਲਦਾ ਨੂੰ ਹਿੱਕਣ, ਭੋਇੰ ਵਿਚ ਬੀਜ ਸੁੱਟਣ, ਗੋਡੀ ਕਰਨ ਤੇ ਫ਼ਸਲਾਂ ਵੱਢਣ ਦੀ ਸਾਰੀ ਕਿਸਾਨੀ ਝਾਕੀ ਸਾਕਾਰ ਕਰ ਦੇਂਦੀਆ ਹਨ।

ਕੁੜੀਆਂ ਦੇ ਜੋਟੇ, ਪਿੜ ਵਿਚ ਨਿੱਤਰ ਕੇ, ਸਵਾਗ ਵੀ ਭਰਦੇ ਹਨ, ਜਿਸ ਵਿਚ ਕਾਟ, ਮਸਕਰੀ ਤੇ ਵਿਅੰਗ ਹੁੰਦਾ ਹੈ। ਇੱਕ ਕੁੜੀ, ਚੁੰਨੀ ਨੂੰ ਸਿਰ ਉਤੇ ਵਲ੍ਹੇਟ ਕੇ, ਬੁੱਢਾ ਖੋਂਦ ਬਣ ਜਾਂਦੀ ਹੈ ਅਤੇ ਦੂਜੀ ਕੁੜੀ ਉਸ ਦੀ ਜਵਾਨ ਵਹੁਟੀ ਬਣ ਕੇ ਉਸ ਨਾਲ ਝੇੜਾ ਕਰਦੀ ਹੈ। ਕਦੇ ਇੱਕ ਕੁੜੀ ਝਗੜਾਲੂ ਨਨਾਣ ਤੇ ਦੂਜੀ ਕੁੜੀ ਭਰਜਾਈ ਬਣ ਕੇ, ਇੱਕ ਦੂਜੇ ਨਾਲ ਝਈਆਂ ਲੈਂਦੀਆਂ ਹਨ। ਕਦੇ ਇੱਕ ਕੁੜੀ ਬੁੱਢੇ ਸਹੁਰੇ ਦਾ ਸਵਾਗ ਭਰਦੀ ਹੋਈ ਖਊਂ ਖਊਂ ਕਰਦੀ ਹੈ ਅਤੇ ਦੂਜੀ ਕੁੜੀ ਉਸ ਦੀ ਨੂੰਹ ਬਣ ਕੇ ਲੰਮਾ ਘੁੰਡ ਕੱਢਦੀ

ਹੋਈ ਇਹ ਟੱਪਾ ਬੋਲਦੀ ਹੈ:

ਕੋਰੀ ਕੋਰੀ ਕੂੰਡੀ ਵਿਚ ਮਿਰਚਾ ਰਗੜਾ
ਸਹੁਰੇ ਦੀ ਅੱਖ ਵਿਚ ਪਾ ਦੇਨੀ ਆਂ
ਘੁੰਡ ਕਢਣੇ ਦੀ ਅਲਖ ਮੁਕਾ ਦੇਨੀ ਆ

ਇਨ੍ਹਾ ਸਵਾਂਗਾਂ ਵਿਚ ਸਾਡੇ ਸਮਾਜਕ ਜੀਵਨ ਦੀਆਂ ਕਈ ਝਾਕੀਆਂ ਨੂੰ ਤਿੱਖੇ ਵਿਅੰਗ ਨਾਲ ਰੂਪਮਾਨ ਕੀਤਾ ਹੁੰਦਾ ਹੈ। ਇਨ੍ਹਾ ਝਾਕੀਆਂ ਵਿਚ ਦੱਬੇ ਘੁੱਟੇ ਜਜਬੇ ਸੂਰਜ ਵਾਂਗ ਖੁਲ੍ਹੇ ਪ੍ਰਕਾਸ਼ ਵਿਚ ਆਉਂਦੇ ਹਨ।

ਗਿੱਧੇ ਵੇਲੇ ਜੋ ਟੱਪੇ ਬੋਲੇ ਜਾਂਦੇ ਹਨ, ਉਹ ਬੋਲੀਆ ਅਖਵਾਉਂਦੇ ਹਨ। ਇਹ ਬੋਲੀਆਂ ਮੁਟਿਆਰਾਂ ਦੇ ਦਿਲਾਂ ਦੀ ਆਵਾਜ਼ ਹਨ, ਜਿਨ੍ਹਾਂ ਵਿਚ ਉਨ੍ਹਾਂ ਆਪਣੇ ਮਨੋਭਾਵਾ ਨੂੰ ਬਿਨਾਂ ਝਿਜਕ ਤੇ ਸੰਗ ਤੋਂ ਪ੍ਰਗਟ ਕੀਤਾ ਹੁੰਦਾ ਹੈ। ਗਿੱਧੇ ਦੀਆਂ ਬੋਲੀਆ ਤਾਂ ਤੀਵੀਂਆਂ ਦੇ ਦਿਲਾਂ ਦੀ ਤੱਪਦੀ ਭੱਠੀ ਦੇ ਉਬਾਲ ਹਨ।

## ਸੰਮੀ

ਸੰਮੀ ਸਾਦਲ ਬਾਰ (ਪੱਛਮੀ ਪੰਜਾਬ) ਦੇ ਇਲਾਕੇ ਦਾ ਬੜਾ ਪਿਆਰਾ ਨਾਚ ਹੈ। ਵੰਡਾਰੇ ਪਿੱਛੋਂ ਸਾਦਲ ਬਾਰ ਦੇ ਅਨੇਕਾਂ ਹਿੰਦੂ ਸਿੱਖ, ਪੂਰਬੀ ਪੰਜਾਬ ਵਿਚ ਆ ਕੇ ਵਸ ਗਏ ਤੇ ਉਨ੍ਹਾਂ ਦੇ ਨਾਲ, ਇਹ ਲੋਕ-ਨਾਚ ਵੀ ਇਥੋਂ ਦੇ ਜੀਵਨ-ਪ੍ਰਵਾਹ ਵਿਚ ਰਚਣ ਲੱਗਾ। ਇਹ ਨਾਚ ਤੀਵੀਂਆਂ ਦਾ ਹੈ ਤੇ ਇਸ ਨੂੰ 'ਗਿੱਧੇ' ਵਾਂਗ ਚਾਨਣੀਆ ਰਾਤਾ ਵਿਚ ਨੱਚਿਆ ਜਾਦਾ ਹੈ। ਨੱਚਣ ਵੇਲੇ ਤੀਵੀਂਆਂ ਇੱਕ ਵੱਡਾ ਸਾਰਾ ਘੇਰਾ ਬਣਾ ਕੇ ਖਲੋ ਜਾਦੀਆ ਹਨ। ਪਹਿਲਾਂ ਉਹ ਦੋਹਾਂ ਹੱਥਾਂ ਨੂੰ ਪਾਸਿਆਂ ਤੋਂ ਘੁੰਮਾਂਦੀਆਂ ਤੇ ਛਾਤੀ ਦੇ ਕੋਲ ਲਿਆ ਕੇ ਤਾੜੀ ਮਾਰਦੀਆ ਹਨ, ਫ਼ਿਰ ਸੱਜੀ ਬਾਂਹ ਲਹਿਰ ਵਾਂਗ ਉੱਪਰ ਵਲ ਉਲਾਰ ਕੇ ਅਤੇ ਖੱਬੀ ਬਾਂਹ ਹੇਠਾਂ ਵਲ ਲਟਕਾ ਕੇ ਚੁੱਟਕੀਆਂ ਭਰਦੀਆਂ ਹਨ, ਫ਼ਿਰ ਇਸ ਦੇ ਉਲਟ ਖੱਬੀ ਬਾਂਹ ਉੱਪਰ ਵਲ ਲਹਿਰਾ ਕੇ ਤੇ ਸੱਜੀ ਬਾਂਹ ਹੇਠਾਂ ਵਲ ਲਟਕਾ ਕੇ, ਚੁੱਟਕੀਆਂ ਮਾਰਦੀਆਂ ਹਨ। ਹਰ ਹੁਲਾਰੇ ਨਾਲ ਲੱਕ ਨੂੰ ਲਚਕਾਰਾ ਦਿੱਤਾ ਜਾਂਦਾ ਹੈ। ਫ਼ਿਰ ਅੱਗੇ ਵਲ ਝੁੱਕ ਕੇ ਤਾੜੀਆਂ ਮਾਰਦੀਆਂ ਤੇ ਨਾਲੋ ਨਾਲ ਚੱਕਰ ਵਿਚ ਘੁੰਮਦੀਆਂ, ਅੱਗੇ ਵਧਦੀਆਂ ਜਾਂਦੀਆਂ ਹਨ। ਬਾਹਵਾਂ ਦੇ ਹੁਲਾਰੇ ਦੀਆਂ ਕਈ ਸ਼ੈਲੀਆਂ ਪ੍ਰਚਲਤ ਹਨ। ਇਸ ਨਾਚ ਵਿਚ ਕਿਸੇ ਸਾਜ਼ ਦੀ ਲੋੜ ਨਹੀਂ ਪੈਂਦੀ। ਪੈਰਾਂ ਦੀ ਧਮਕ, ਚੁੱਟਕੀਆਂ ਤੇ ਤਾੜੀ ਨਾਲ ਲੈਅ ਪੈਦਾ ਕੀਤੀ ਜਾਂਦੀ ਹੈ। ਇਹ ਨਾਚ ਬਹੁਤ ਹੀ ਸਿੱਧਾ ਸਾਦਾ ਹੈ। ਬਸ, ਬਾਹਵਾਂ ਨੂੰ ਹੁਲਾਰ ਕੇ ਕਦੇ ਚੁੱਟਕੀ ਭਰਨਾ, ਕਦੇ ਤਾੜੀ ਮਾਰਨੀ, ਕਦੇ ਲੱਕ ਨੂੰ ਲਚਕਾਣਾ, ਕਦੇ ਅੱਗੇ ਤੇ ਕਦੇ ਪਿੱਛੇ ਵਲ ਝੁਕਣਾ ਤੇ ਪੈਰਾਂ ਨਾਲ ਧਮਕ ਪੈਦਾ ਕਰਨੀ। ਇਸ ਨਾਚ ਵਿਚ, ਮੁਟਿਆਰਾਂ, ਆਪਣੇ ਦਿਲੀ ਜਜ਼ਬਿਆਂ ਨੂੰ ਅੰਗ-ਲਹਿਰੀਆਂ ਵਿਚ ਰਚਾ ਕੇ, ਇੰਜ ਪ੍ਰਗਟ ਕਰਦੀਆਂ ਹਨ, ਜਿਵੇਂ ਰਤੀ ਅਨੰਗ ਦੀ ਪ੍ਰੀਤ ਵਿਚ ਬਿਹਬਲ ਹੋਈ ਤੜ੍ਹਪ ਰਹੀ ਹੋਵੇ। ਇਸ ਨਾਚ ਦਾ ਸੰਬੰਧ ਪ੍ਰਸਿੱਧ ਪ੍ਰੀਤ-ਗਾਥਾ ਢੋਲ-ਸੰਮੀ ਨਾਲ ਜੋੜਿਆ ਜਾਂਦਾ ਹੈ। ਇਹ ਮੁਹਬਤ ਦਾ ਨਾਚ ਹੈ, ਜੋ ਸੰਮੀ ਆਪਣੇ ਪ੍ਰੀਤਮ 'ਢੋਲੇ' ਦੇ ਪ੍ਰੇਮ ਵਿਚ ਲੀਨ ਹੋ ਕੇ ਪਾਇਆ ਕਰਦੀ ਸੀ। ਇਸ ਨਾਚ ਦੀ ਹਰ ਅਦਾ . ɹ ਪ੍ਰੇਮੀ ਲਈ ਇੱਕ ਸੁਨੇਹਾ ਹੁੰਦਾ ਹੈ।

'ਢੋਲ ਸੰਮੀ' ਦੀ ਪ੍ਰੀਤ-ਗਾਥਾ ਬੜੀ ਪੁਰਾਣੀ ਹੈ। ਇਹ ਕਥਾ ਨਾਚ ਤੋਂ ਗੀਤ ਦੀ

ਕਥਾ ਹੈ ਕਿਉਂ ਜੋ ਸੰਮੀ ਨੇ ਇੱਕ ਨਾਚ ਨੂੰ ਤੇ ਢੋਲੇ ਨੇ ਇੱਕ ਗੀਤ-ਰੂਪ ਨੂੰ ਜਨਮ ਦਿੱਤਾ। ਪੰਜਾਬ ਤੇ ਰਾਜਸਥਾਨ ਵਿਚ ਇਹ ਕਥਾ ਅਨੇਕਾ ਰੂਪਾਤਰਾ ਵਿਚ ਪ੍ਰਚਲਤ ਮਿਲਦੀ ਹੈ। ਇਹ ਕਥਾ ਲੋਕਾ ਵਿਚ ਇਤਨੀ ਮਕਬੂਲ ਹੋਈ ਕਿ ਹਰੇਕ ਨੇ ਇਸ ਵਿਚ ਆਪਣੀ ਭਾਵਨਾ ਅਨੁਸਾਰ, ਅਨੇਕਾ ਵਾਧੇ ਘਾਟੇ ਕਰ ਲਏ। ਨਰਵਰ ਕੋਟ ਦਾ ਰਾਜਾ ਬੀਰ ਸੈਨ ਆਪਣੀ ਰਾਣੀ ਸਵਰਨਮਤੀ ਨੂੰ ਗਰਭ ਦੇ ਦਿਨੀਂ, ਕੁਰਛੇਤਰ ਵਿਚ ਇਸਨਾਨ ਕਰਵਾਣ ਲਈ ਲੈ ਗਿਆ। ਉਥੇ ਹੀ ਇਸਨਾਨ ਲਈ ਮਾਰਵਾੜ ਦਾ ਰਾਜਾ ਸੂਰ ਸੈਨ, ਆਪਣੀ ਵੱਡੀ ਰਾਣੀ ਬੀਰ ਕਲਾ ਨਾਲ, ਇਸਨਾਨ ਲਈ ਆਇਆ ਹੋਇਆ ਸੀ। ਰੱਬੋਂ ਹੀ ਬੀਰ ਕਲਾ ਵੀ ਗਰਭਵਤੀ ਸੀ। ਦੋਹਾ ਰਾਣੀਆਂ ਦਾ ਪਿਆਰ ਐਨਾ ਵਧ ਗਿਆ ਕਿ ਉਨ੍ਹਾ ਫ਼ੈਸਲਾ ਕੀਤਾ ਕਿ ਜੇ ਇੱਕ ਕੀ ਕੁੱਖੋਂ ਪੁੱਤਰ ਜੰਮਿਆ ਅਤੇ ਦੂਜੇ ਕੀ ਕੁੱਖੋਂ ਧੀ ਤਾ ਉਨ੍ਹਾ ਦੋਹਾਂ ਦਾ ਵਿਆਹ ਕਰ ਦਿੱਤਾ ਜਾਵੇਗਾ। ਅੱਜੇ ਦੋਵੇਂ ਰਾਣੀਆ ਕੁਰਛੇਤਰ ਵਿਚ ਹੀ ਸਨ ਕਿ ਬੀਰਕਲਾ ਦੇ ਧੀ ਜੰਮੀ ਜਿਸ ਦਾ ਨਾ ਸਮਸ ਰੱਖਿਆ ਗਿਆ, ਜੋ ਪਿੱਛੋਂ ਸੰਮੀ ਪ੍ਰਚਲਤ ਹੋਇਆ। ਦੋਹਾ ਬੱਚਿਆ ਨੂੰ ਉਥੇ ਹੀ ਲਾਵਾਂ ਫੇਰੇ ਦੇ ਦਿੱਤੇ ਗਏ।

ਜਦੋਂ ਢੋਲ ਜਵਾਨ ਹੋਇਆ, ਤਾ ਉਸ ਦਾ ਵਿਆਹ ਮਾਲਵੇ ਦੀ ਰਾਜਕੁਮਾਰੀ ਮਲਵਾਣੀ ਨਾਲ ਕਰ ਦਿੱਤਾ ਗਿਆ। ਢੋਲੇ ਨੂੰ ਜਦੋਂ ਆਪਣੇ ਪਹਿਲੇ ਵਿਆਹ ਦਾ ਪਤਾ ਲੱਗਾ, ਤਾ ਉਹ ਸਿਕਾਰ ਖੇਡਣ ਦੇ ਬਹਾਨੇ, ਘਰੋਂ ਨਿਕਲ ਕੇ, ਮਾਰਵਾੜ ਜਾ ਪਹੁੰਚਿਆ ਤੇ ਸੰਮੀ ਦਾ ਮੁਕਲਾਵਾ ਲੈ ਕੇ, ਘਰ ਪਰਤ ਆਇਆ। ਜਦੋਂ ਮਲਵਾਣੀ ਨੂੰ ਇਸ ਗੱਲ ਦੀ ਖ਼ਬਰ ਮਿਲੀ, ਤਾ ਉਸ ਨੇ ਚਲਿੱਤ੍ਰ ਖੇਡਿਆ ਤੇ ਆਪਣੇ ਸੱਸ ਸਹੁਰੇ ਨੂੰ ਭੜਕਾਇਆ ਕਿ ਢੋਲਾ ਆਪਣੇ ਸਹੁਰੇ, ਮਾਰਵਾੜ ਦੇ ਰਾਜੇ ਦੀ ਸਹਾਇਤਾ ਨਾਲ, ਪਿਉ ਤੋਂ ਰਾਜ ਭਾਗ ਖੋਹਣਾ ਚਾਹੁੰਦਾ ਹੈ। ਬੀਰ ਸੈਨ ਨੇ ਕਰੋਧ ਵਿਚ ਆ ਕੇ ਢੋਲੇ ਨੂੰ ਬਾਰਾ ਸਾਲਾ ਲਈ ਦੇਸ ਨਿਕਾਲਾ ਦੇ ਦਿੱਤਾ। ਢੋਲੇ ਨੇ ਦੇਸ ਨਿਕਾਲਾ ਪ੍ਰਵਾਨ ਕਰ ਲਿਆ। ਪਰ ਸੰਮੀ ਨੂੰ ਨਾ ਛਡਿਆ। ਬਾਰ੍ਹਾਂ ਸਾਲਾ ਦੇ ਜੰਗਲ ਵਾਸ ਪਿੱਛੋਂ ਢੋਲਾ ਦੇਸ ਪਰਤਿਆ ਤੇ ਰਾਜ ਕਰਨ ਲੱਗਾ। ਕਹਿੰਦੇ ਹਨ ਢੋਲ ਦੇ ਵਿਛੋੜੇ ਵਿਚ ਸੰਮੀ ਆਪਣੀਆ ਭਾਵਨਾਵਾ ਨੂੰ ਜਿਨ੍ਹਾਂ ਅੰਗ-ਲਹਿਰੀਆਂ ਨਾਲ ਪ੍ਰਗਟਾਦੀ ਸੀ, ਉਸੇ ਉਤੇ ਇਸ ਨਾਚ ਦੀ ਬੁਨਿਆਦ ਰੱਖੀ ਗਈ।

ਇਸ ਨਾਚ ਨੂੰ ਪਾਦਿਆਂ ਤੀਵੀਂਆ ਗੀਤ ਵੀ ਅਲਾਪਦੀਆ ਹਨ, ਜੋ 'ਸੰਮੀ ਮੇਰੀ ਵਣ' ਨਾਲ ਪ੍ਰਸਿੱਧ ਹਨ। ਇਨ੍ਹਾਂ ਗੀਤਾਂ ਦੀ ਸੈਲੀ ਇਸ ਨਾਚ ਵਾਗ ਹੀ ਵਿਲੱਖਣ ਹੈ ਇਹ ਗੀਤ ਉਂਜ ਤਾ ਬੜੇ ਸਧਾਰਣ ਲਗਦੇ ਹਨ ਪਰ ਨਾਚ ਨਾਲ ਇੱਕਰਸ ਹੋ ਕੇ ਵਧੇਰੇ ਰੌਚਕ ਤੇ ਅਰਥ ਭਰਪੂਰ ਹੋ ਜਾਦੇ ਹਨ।

## ਕਿਕਲੀ

ਕਿਕਲੀ ਛੋਟੀਆਂ ਕੁੜੀਆ ਦਾ ਨਾਚ ਹੈ। ਇਹ ਖੇਡ ਦੀ ਖੇਡ ਤੇ ਨਾਚ ਦਾ ਨਾਚ ਹੈ। ਕੁੜੀਆ ਕਿਕਲੀ ਰਾਹੀਂ ਖੇਡ ਤੇ ਨਾਚ ਦੋਹਾ ਦੀ ਝੱਸ ਪੂਰਾ ਕਰ ਲੈਂਦੀਆਂ ਹਨ। ਇਹ ਨਾਚ ਕੁੜੀਆ ਦੋ ਦੋ ਦੇ ਜੋਟਿਆ ਵਿਚ ਨੱਚਦੀਆਂ ਹਨ। ਦੋ ਕੁੜੀਆਂ ਆਹਮੋ ਸਾਹਮਣੇ ਖਲੋ ਕੇ ਇੱਕ ਦੂਜੇ ਦਾ ਹੱਥ ਇੰਜ ਪਕੜਦੀਆ ਹਨ ਕਿ ਬਾਹਵਾ ਦੀ ਸੰਗਲੀ ਜਿਹੀ ਬਣ ਜਾਦੀ ਹੈ ਤੇ ਫਿਰ ਪੈਰਾ ਦੀਆ ਅਗਲੀਆ ਤਲੀਆ ਉਤੇ ਭਾਰ ਪਾ ਕੇ ਜ਼ੋਰ ਨਾਲ ਭੰਮੀਰੀ ਵਾਂਗ ਘੁੰਮਦੀਆ ਹਨ। ਘੁੰਮਦਿਆਂ ਘੁੰਮਦਿਆ ਉਹ ਆਪਣਾ ਸਾਰਾ ਭਾਰ ਪਿੱਛੇ ਵਲ ਸੱਟ

ਦਿੰਦੀਆਂ ਹਨ, ਅਤੇ ਉਪਰਲੇ ਅੱਧੇ ਧੜ ਨੂੰ ਪਿੱਛੇ ਵਲ ਕੱਸ ਕੇ ਰੱਖਦੀਆਂ ਹਨ। ਦੋਵੇਂ ਕੁੜੀਆਂ ਇਕੋ ਛਿਣ ਉਛਾਲਾ ਲੈਂਦੀਆਂ ਤੇ ਪੈਰਾਂ ਦੀ ਧਮਕ ਦੇਂਦੀਆਂ ਹੋਈਆਂ ਘੇਰੇ ਵਿਚ ਜੋਸ਼ ਨਾਲ ਘੁੰਮਦੀਆਂ ਰਹਿੰਦੀਆਂ ਹਨ ਤੇ ਉਦੋਂ ਤਕ ਨੱਚਦੀਆਂ ਰਹਿੰਦੀਆਂ ਹਨ, ਜਦੋਂ ਤਕ ਉਹ ਹਫ਼ ਨਾ ਜਾਣ। ਨੱਚਦਿਆਂ ਪੈਰਾਂ ਦੇ ਤਾਲ ਦਾ ਉਚੇਚਾ ਖ਼ਿਆਲ ਰਖਿਆ ਜਾਂਦਾ ਹੈ। ਜੇ ਕੁੜੀਆਂ ਛੋਟੀਆਂ ਹੋਣ, ਤਾਂ ਦੂਰੋਂ ਇੰਜ ਲੱਗਦਾ ਹੈ, ਜਿਵੇਂ ਕੰਵਲ ਫੁੱਲ ਘੁੰਮ ਰਹੇ ਹੋਣ। ਜੇ ਵੱਡੀਆਂ ਹੋਣ, ਤਾਂ ਉਨ੍ਹਾਂ ਦੀਆਂ ਚੁੰਨੀਆਂ ਲਹਿਰਦੀਆਂ ਤੇ ਗੁੱਤਾਂ ਹਵਾ ਵਿਚ ਸੱਪਣੀ ਵਾਂਗ ਤਰਦੀਆਂ ਅਜਬ ਦ੍ਰਿਸ਼ ਪੈਦਾ ਕਰਦੀਆ ਹਨ। ਕਿਕਲੀ ਨਾਲ ਗੀਤ ਵੀ ਗਾਏ ਜਾਂਦੇ ਹਨ। ਇਨ੍ਹਾਂ ਵਿਚ ਮਾ ਪਿਓ ਤੇ ਵੀਰ ਨੂੰ ਸਲਾਹਿਆ ਹੁੰਦਾ ਹੈ। ਕੁਝ ਗੀਤਾਂ ਵਿਚ ਪੇਕੇ ਘਰ ਦੇ ਸੁੱਖ ਅਤੇ ਸਹੁਰੇ ਘਰ ਵਿਚ ਸੱਸਾਂ ਨਨਾਣਾਂ ਦੀਆਂ ਵਧੀਕੀਆ ਵਲ ਸੰਕੇਤ ਹਨ। ਇਹ ਗੀਤ ਜਵਾਨੀ ਨੂੰ ਛੁਹ ਰਹੀਆਂ ਕੁੜੀਆਂ ਦੀਆਂ ਨਿਰਛਲ ਭਾਵਨਾ ਤੇ ਰੀਝਾ ਦੇ ਉਛਾਲੇ ਹਨ :

ਗਈ ਸਾਂ ਮੈਂ ਗੰਗਾ
ਚੜ੍ਹਾ ਲਿਆਈ ਵੰਗਾਂ
'ਸਮਾਨੀ ਮੇਰਾ ਘਗਰਾ
ਮੈਂ ਕਿਹੜੀ ਕਿੱਲੀ ਟੰਗਾਂ
ਨੀ ਮੈਂ ਏਸ ਕਿੱਲੀ ਟੰਗਾਂ
ਨੀ ਮੈਂ ਓਸ ਕਿੱਲੀ ਟੰਗਾਂ

'ਲੁਡੀ' ਤੇ 'ਝੁੰਮਰ' ਦੋ ਹੋਰ ਉਲਾਸ ਤੇ ਅਨੰਦ ਪੂਰਣ ਲੋਕ-ਨਾਚ ਹਨ, ਜੋ ਖੁਸੀ ਦੇ ਮੌਕੇ ਉਤੇ ਨੱਚੇ ਜਾਦੇ ਹਨ। ਲੁਡੀ ਨਾਚ ਤਾਂ ਕਿਸੇ ਮੁਕੱਦਮੇ ਜਾਂ ਮੁਕਾਬਲੇ ਵਿਚ ਹੋਈ ਫ਼ਤਹ ਦੀ ਖ਼ੁਸ਼ੀ ਮਨਾਉਣ ਲਈ ਨੱਚਿਆ ਜਾਂਦਾ ਹੈ। ਇਹ ਨਾਚ ਵੀ ਢੋਲ ਦੇ ਤਾਲ ਉਤੇ ਹੀ ਨੱਚਿਆ ਜਾਦਾ ਹੈ। ਨੱਚਾਰ ਬਾਹਵਾਂ ਨੂੰ ਉਲਾਰ ਕੇ ਕਦੇ ਇੱਕ ਪੈਰ ਉਤੇ ਨੱਚਦੇ ਹਨ ਤੇ ਕਦੇ ਦੂਜੇ ਉਤੇ। ਇੱਕ ਪੈਰ ਉਤੇ ਉਛਲਦਿਆਂ ਦੂਜਾ ਪੈਰ ਤੇ ਬਾਂਹ ਚੁੱਕੀ ਰੱਖਦੇ ਹਨ। ਨਾਲ ਹੀ ਕਦੇ ਅੱਗੇ ਵਲ ਤੇ ਕਦੇ ਪਿੱਛਾਂਹ ਵਲ ਇੱਕ ਪੈਟਰਨ ਵਿਚ ਝੁੱਕਦੇ ਤੇ ਘੇਰੇ ਵਿਚ ਘੁੰਮਦੇ ਜਾਂਦੇ ਹਨ। ਵਿਚ ਵਿਚ ਮੋਢੇ ਮਟਕਾਂਦੇ ਤੇ ਲੱਕ ਲਚਕਾਂਦੇ ਹਨ। ਕਦੇ ਇੱਕ ਪੈਰ ਉਤੇ ਬੈਠ ਕੇ ਲਾਟੂ ਵਾਂਗ ਘੁੰਮਦੇ ਹਨ।

ਭਾਵੇਂ ਲੁੱਡੀ ਨਾਲ ਗੀਤ ਨਹੀਂ ਗਾਏ ਜਾਂਦੇ, ਪਰ ਦਿਲ ਦੀ ਅਥਾਹ ਖ਼ੁਸੀ ਤੇ ਭਖ਼ਦੇ ਉਤਸ਼ਾਹ ਨੂੰ ਅੰਗਾਂ ਦੇ ਹੁਲਾਰਿਆਂ ਤੇ ਥਰਕਣ ਵਿਚ ਰੂਪਮਾਨ ਕੀਤਾ ਹੁੰਦਾ ਹੈ। ਲੁੱਡੀ ਮਰਦ ਤੇ ਤੀਵੀਆਂ ਦੋਵੇਂ ਵੱਖੋ ਵੱਖਰੇ ਨੱਚਦੇ ਹਨ।

'ਝੁੰਮਰ' ਪੱਛਮੀ ਪੰਜਾਬ ਦੇ ਉਨ੍ਹਾਂ ਆਦਿ-ਵਾਸੀਆਂ ਦਾ ਲੋਕ-ਨਾਚ ਹੈ, ਜੋ ਰਾਵੀ ਤੇ ਝਨਾਂ ਦਰਿਆ ਦੇ ਵਿਚਕਾਰਲੇ ਦੁਆਬੇ ਵਿਚ ਵਸਦੇ ਤੇ ਜਾਂਗਲੀ ਅਖਵਾਉਂਦੇ ਸਨ। ਪਿੱਛੋਂ ਜਦੋਂ, ਇਸ ਇਲਾਕੇ ਵਿਚ ਜੰਗਲ ਸਾਫ਼ ਕਰ ਕੇ ਨਹਿਰਾਂ ਕੱਢੀਆਂ ਗਈਆਂ, ਤਾ ਪੰਜਾਬ ਦੇ ਦੂਜੇ ਇਲਾਕਿਆਂ ਵਿਚੋਂ ਲੋਕ ਇਥੇ ਆ ਕੇ ਵਸੇ, ਤਾਂ ਇਹ ਨਾਚ ਦੂਜੇ ਪੰਜਾਬੀਆਂ ਵਿਚ ਵੀ ਪ੍ਰਚਲਤ ਹੋ ਗਿਆ। ਦੇਸ਼ ਵੰਡ ਪਿੱਛੋਂ ਪੂਰਬੀ ਪੰਜਾਬ ਵਿਚ ਲਾਇਲਪੁਰ, ਸ਼ੇਖ਼ੂਪਰਾ ਤੇ ਮਿੰਟਗੁਮਰੀ ਦੇ ਇਲਾਕੇ ਵਿਚੋਂ ਆ ਕੇ ਵਸੇ ਹਿੰਦੂ ਸਿੱਖ ਇਸ ਨਾਚ ਨੂੰ ਨੱਚਦੇ ਰਹੇ ਤੇ ਇਹ ਨਾਚ ਪੂਰਬੀ ਪੰਜਾਬ ਦੀ ਸੰਸਕ੍ਰਿਤੀ ਦਾ ਅੰਗ ਬਣ ਗਿਆ। ਇਹ ਨਾਚ ਢੋਲ ਦੇ

ਤਾਲ ਉਤੇ ਨੱਚਿਆ ਜਾਦਾ ਹੈ। ਝੂੰਮਰ ਦਾ ਤਾਲ ਭੰਗੜੇ ਦੇ ਤਾਲ ਨਾਲੋਂ ਵੱਖਰਾ ਹੈ।

ਪੰਜਾਬ ਵਿਚ ਕੁਝ ਹੋਰ ਲੋਕ-ਨਾਚ ਵੀ ਪ੍ਰਚਲਤ ਹਨ, ਜੋ ਸਥਾਨਕ ਪੱਧਰ ਉਤੇ ਉਪ੍ਰੋਕਤ ਨਾਚਾਂ ਦੀਆਂ ਸ਼ੈਲੀਆਂ ਹੀ ਹਨ ਅਤੇ ਇਹ ਸਭ ਪੰਜਾਬੀ ਜੀਵ ਦੀ ਬਹੁਰੰਗਤਾ ਦੇ ਪ੍ਰਤੀਕ ਹਨ।

# 8. ਲੋਕ-ਸੰਗੀਤ

ਸੰਗੀਤ ਉਹ ਧੁਨੀ ਹੈ, ਜੋ ਆਤਮਾ ਨੂੰ ਬ੍ਰਹਿਮੰਡ ਨਾਲ ਇੱਕਸੁਰ ਕਰ ਦੇਂਦੀ ਹੈ। ਸੰਗੀਤ ਦੀਆਂ ਜਿਨ੍ਹਾਂ ਸਵਰ-ਲਹਿਰੀਆਂ ਵਿਚੋਂ, ਕੋਈ ਜਾਤੀ ਆਪਣੀ ਆਤਮਾ ਦੇ ਬੋਲ ਤੇ ਨੁਹਾਰ ਪਛਾਣਨ ਲੱਗਦੀ ਹੈ, ਉਹੋ ਧੁਨਾਂ ਉਸ ਦਾ ਲੋਕ-ਸੰਗੀਤ ਹੁੰਦੀਆਂ ਹਨ। ਲੋਕ-ਸੰਗੀਤ ਜਾਤੀ ਦੇ ਚਰਿਤ੍ਰ ਨਾਲ ਇੱਕਸੁਰ ਹੋਇਆ ਹੁੰਦਾ ਹੈ। ਲੋਕ-ਸੰਗੀਤ ਦਾ ਪ੍ਰਵਾਹ ਲੋਕ-ਗੀਤਾਂ ਤੇ ਕਾਵਿ-ਕਥਾਵਾਂ ਵਿਚ, ਰਸ ਰੂਪ ਹੋ ਕੇ, ਸਮਿਚਿਆ ਹੁੰਦਾ ਹੈ। ਲੋਕ-ਗੀਤ ਕਿਸੇ ਜਾਤੀ ਦੇ ਅੰਤ੍ਰੀਵ ਜਜ਼ਬਿਆਂ ਦਾ ਤਾਲਬਧ ਸੁਭਾਵਕ ਉਛਾਲ ਹਨ, ਜੋ ਬੁੱਲ੍ਹਾਂ ਉਤੇ ਤੁਰਦੇ, ਯੁੱਗਾਂ ਦਾ ਪੈਂਡਾ ਤੈਅ ਕਰ ਲੈਂਦੇ ਹਨ। ਇਨ੍ਹਾਂ ਵਿਚਲਾ ਸੰਗੀਤ, ਕਿਸੇ ਵਿਅਕਤੀ ਦੇ ਨਿੱਜੀ ਭਾਵਾਂ ਦੀ ਤਰੰਗ ਨਹੀਂ ਹੁੰਦਾ, ਸਮੁੱਚੀ ਜਾਤੀ ਦੇ ਭਾਵਾਂ ਦਾ ਪ੍ਰਵਾਹ ਹੁੰਦਾ ਹੈ।

ਪੰਜਾਬੀਆਂ ਨੂੰ ਸਵਰ-ਲਹਿਰੀਆਂ ਗੁੜ੍ਹਤੀ ਵਿਚ ਮਿਲਦੀਆਂ ਹਨ। ਜੰਮਦਿਆਂ ਸਾਰ ਹੀ, ਬੱਚੇ ਦੇ ਕੰਨਾਂ ਵਿਚ, ਗੀਤਾਂ ਦੀਆਂ ਮਧੁਰ ਧੁਨੀਆਂ ਤੇ ਢੋਲਕੀ ਦਾ ਤਾਲ ਛਣਕਣ ਲੱਗਦਾ ਹੈ। ਲੋਕ-ਸੰਗੀਤ ਬਾਲ ਦੀ ਆਤਮਾ ਵਿਚ ਇੱਕਰਸ ਹੋ ਕੇ ਰਚ ਜਾਂਦਾ ਹੈ ਤੇ ਜੀਵਨ ਭਰ ਕਈ ਰੂਪਾਂ-ਰੰਗਾਂ ਵਿਚ ਉਸ ਦੇ ਬੁੱਲ੍ਹਾਂ ਉਤੇ ਨੱਚਦਾ ਰਹਿੰਦਾ ਹੈ।

ਲੋਕ-ਸੰਗੀਤ ਸਹਿਜ ਸੰਗੀਤ ਹੈ, ਗਾਇਕ ਗੀਤਾਂ ਦੀਆਂ ਧੁਨੀਆਂ ਨੂੰ ਕਿਸੇ ਉਸਤਾਦ ਤੋਂ ਨਹੀਂ ਸਿੱਖਦੇ। ਉਹ ਇਸ ਸੰਗੀਤ ਨੂੰ, ਕੰਨਾਂ ਰਾਹੀਂ ਸੁਣ ਕੇ ਮਾਣਦੇ ਦੇ ਅੰਦਰ ਜੀਰ ਲੈਂਦੇ ਹਨ। ਜਦੋਂ ਦਿਲ ਵਿਚ, ਕਿਸੇ ਗੀਤ ਨੂੰ ਗਾਣ ਦੀ ਰੀਝ ਮਚਲਦੀ ਹੈ, ਤਾਂ ਦੂਜਿਆਂ ਨੂੰ ਗਾਂਉਂਦਿਆਂ ਵੇਖ, ਉਨ੍ਹਾਂ ਵਿਚ ਸ਼ਾਮਲ ਹੋ ਕੇ, ਉਹ, ਸਹਿਜ ਭਾਵ ਨਾਲ ਗੀਤ ਦੀ ਧੁਨੀ ਸਿੱਖ ਲੈਂਦੇ ਹਨ। ਇਹ ਧੁਨੀ ਸਹਿਜ ਵਿਚ ਹੀ ਜੀਉਂਦੀ ਵਿਗਸਦੀ ਰਹਿੰਦੀ ਹੈ। ਪਰ ਕਦੇ ਕੋਈ ਪੇਸ਼ਾਵਰ ਗਾਇਕ, ਭੱਟ, ਰਾਸਧਾਰੀਆ, ਇਸ ਸਹਿਜ ਵਿਚ ਰਹੇ ਸੰਗੀਤ ਨੂੰ, ਆਪਣੀ ਕਲਾ ਤੇ ਅਨੁਭਵ ਰਾਹੀਂ ਮਾਂਜ ਚਮਕਾ ਕੇ, ਪੱਕਾ ਰਸਾ ਵੀ ਲੈਂਦਾ ਹੈ।

ਲੋਕ-ਗੀਤ ਗਾਣ ਲਈ ਰਚੇ ਜਾਂਦੇ ਹਨ, ਪੋਥੀਆਂ ਲਈ ਨਹੀਂ। ਇਹ ਕਾਗ਼ਜ਼ ਦੀ ਕੁੱਖ ਉਤੇ ਨਹੀ, ਬੁੱਲ੍ਹਾਂ ਦੇ ਸਾਜ਼ ਉਤੇ ਜੰਮਦੇ ਪਲਦੇ ਹਨ। ਜਿਸ ਲੋਕ-ਗੀਤ ਨੂੰ ਬੁੱਲ੍ਹਾਂ ਉਤੇ ਨੱਚਣਾ ਨਹੀ ਆਉਂਦਾ, ਉਸ ਦੀ ਸੰਘੀ ਜੰਮਦੇ ਸਾਰ ਹੀ ਘੁੱਟੀ ਜਾਂਦੀ ਹੈ। ਕਿਸੇ ਗੀਤ ਦੀ ਲੰਮੀ ਉਮਰ ਉਸ ਦੀ ਮਧੁਰ ਲੈਅ ਤੇ ਤਾਲ ਉਤੇ ਨਿਰਭਰ ਕਰਦੀ ਹੈ। ਸੰਗੀਤ ਬਿਨਾਂ ਉਹ ਅਮਰ ਨਹੀਂ ਹੋ ਸਕਦਾ।

ਲੋਕ-ਗੀਤਾਂ ਵਿਚ ਸੰਗੀਤ ਤੱਤ ਤੇ ਕਾਵਿ-ਤੱਤ ਦੋਵੇਂ ਇੱਕ ਦੂਜੇ ਵਿਚ, ਮਿਸ਼ਰੀ ਪਾਣੀ ਵਾਂਗ ਘੁੱਲੇ ਹੁੰਦੇ ਹਨ। ਗੀਤ ਦਾ ਪੂਰਾ ਅਨੰਦ ਉਦੋਂ ਹੀ ਮਾਣਿਆ ਜਾ ਸਕਦਾ ਹੈ, ਜਦੋਂ ਗੀਤ ਨੂੰ ਉਸ ਦੀ ਧੁਨੀ ਵਿਚ ਗਾਇਆ ਜਾਵੇ। ਸ਼ਬਦ ਤਾਂ ਚਮੜੀ ਹਨ, ਲੋਕ-ਗੀਤ ਦੀ ਰੂਹ ਤਾਂ ਧੁਨੀ ਵਿਚ ਸਮਾਈ ਹੁੰਦੀ ਹੈ। ਬਿਨਾਂ ਧੁਨੀ ਦੇ ਲੋਕ-ਗੀਤ ਦਾ ਕੋਈ ਅਸਤਿਤਵ ਨਹੀਂ। ਇਸੇ ਲਈ ਲੋਕ-ਗੀਤ ਕਾਗ਼ਜ਼ ਦੇ ਟੁੱਕੜੇ ਉਤੇ ਲਿਖੇ ਹੋਏ ਬਹੁਤੇ ਨਹੀਂ ਖਿੱਚਦੇ

ਅਤੇ ਨਿਰਜਿੰਦ ਪ੍ਰਤੀਤ ਹੁੰਦੇ ਹਨ, ਪਰ ਜਦੋਂ ਕੋਈ ਗਾਇਕ ਉਨ੍ਹਾਂ ਵਿਚ ਸੁਰ ਭਰਦਾ ਹੈ, ਤਾਂ ਉਨ੍ਹਾ ਗੀਤਾਂ ਵਿਚੋਂ ਜ਼ਿੰਦਗੀ ਧੜਕ ਪੈਂਦੀ ਹੈ। ਲੋਕ-ਗੀਤਾਂ ਦੀਆਂ ਧੁਨਾਂ ਦੇ ਮਹੱਤਵ ਉਤੇ ਜੋਰ ਦੇਂਦਿਆਂ, ਪ੍ਰਸਿੱਧ ਲੋਕਧਾਰਾ ਵਿਗਿਆਨੀ ਸੀਸਲ ਜੇ. ਸ਼ਾਟਪ ਲਿਖਦੇ ਹਨ : "ਮੇਰਾ ਆਪਣਾ ਅਨੁਮਾਨ ਤਾਂ ਇਹ ਹੈ ਕਿ ਗੀਤ ਦੀਆਂ ਧੁਨਾਂ ਸਬਦਾਂ ਨਾਲੋਂ ਅਧਿਕ ਮੁੱਲ ਰੱਖਦੀਆਂ ਹਨ।" ਇਸ ਦੇ ਉਲਟ ਰਾਬਿੰਦਰ ਨਾਥ ਟੈਗੋਰ ਨੇ, ਲੋਕ-ਗੀਤਾਂ ਵਿਚ ਧੁਨੀ ਨਾਲੋਂ ਸਬਦਾਂ ਨੂੰ ਵਧੇਰੇ ਮਹੱਤਵਪੂਰਣ ਦੱਸਿਆ ਹੈ। ਉਨ੍ਹਾਂ ਦੇ ਖ਼ਿਆਲ ਅਨੁਸਾਰ ਧੁਨੀ ਦੀ ਆਪਣੀ ਕੋਈ ਨਵੇਕਲੀ ਹੋਂਦ ਨਹੀਂ ਹੁੰਦੀ। ਪਰ ਸੱਚ ਤਾਂ ਇਹ ਹੈ ਕਿ ਲੋਕ-ਗੀਤਾਂ ਵਿਚ ਸ਼ਬਦ ਤੇ ਧੁਨੀ ਤਾਣੇ ਪੇਟੇ ਵਾਗ ਓਤ ਪੋਤ ਹੁੰਦੇ ਹਨ ਅਤੇ ਕਈ ਵਾਰ ਇਹ ਨਿਤਾਰਾ ਕਰਨਾ ਔਖਾ ਹੁੰਦਾ ਹੈ ਕਿ ਵਧੇਰੇ ਮਹੱਤਤਾ ਕਿਸ ਨੂੰ ਪ੍ਰਾਪਤ ਹੈ। ਕਈ ਲੋਕ-ਗੀਤ ਧੁਨੀ ਦੇ ਆਸਰੇ ਜੀਵੰਤ ਰਹਿੰਦੇ ਹਨ ਤੇ ਕਈ ਸਬਦਾਂ ਦੇ ਆਸਰੇ।

ਪੰਜਾਬੀ ਲੋਕ-ਗੀਤ ਜਿਨ੍ਹਾਂ ਲੋਕ-ਧਾਰਣਾਂ ਤੇ ਤਰਜ਼ਾਂ ਵਿਚ ਗਾਏ ਜਾਂਦੇ ਹਨ, ਉਹ ਸ਼ੁੱਧ ਰੂਪ ਵਿਚ ਲੋਕ-ਸ਼ੈਲੀ ਦੀਆਂ ਹਨ। ਉਨ੍ਹਾਂ ਵਿਚ ਸਿੱਧੇ ਸਾਦੇ ਪੇਂਡੂ ਪੰਜਾਬੀਆਂ ਦੀਆਂ ਦਿਲੀ ਧੜਕਣਾ ਸੁਣਾਈ ਦੇਂਦੀਆਂ ਹਨ। ਇਹ ਪੰਜਾਬੀਆਂ ਦੇ ਅੰਤ੍ਰੀਵ ਜਜ਼ਬਿਆਂ ਵਿਚੋਂ ਉਭਰੀਆ ਹੋਣ ਕਰਕੇ, ਉਨ੍ਹਾਂ ਦੇ ਜੀਵਨ ਦੀ ਲੈਅ ਨਾਲ ਇੱਕਸੁਰ ਹਨ ਤੇ ਪੰਜਾਬੀਆ ਦੇ ਲਹੂ ਮਾਸ ਵਿਚ ਰਚੀਆਂ ਹੋਈਆਂ ਹਨ। ਇਸ ਧਾਰਣਾਂ ਉਤੇ ਪੰਜਾਬੀ ਚਰਿਤ੍ਰ ਦੀ ਮੋਹਰ ਛਾਪ ਹੈ ਅਤੇ ਇਹ ਦੂਜੇ ਖੇਤਰਾਂ ਵਿਚ ਗਾਈਆ ਜਾਦੀਆਂ ਧੁਨੀਆਂ ਨਾਲੋਂ ਨਵੇਕਲੀਆ ਹਨ।

ਪੰਜਾਬ ਦਾ ਲੋਕ-ਸੰਗੀਤ, ਜੀਵਨ-ਪ੍ਰਵਾਹ ਵਿਚੋਂ ਸਹਿਜ ਭਾਵ ਵਿਚ ਉਪਜਿਆ ਹੈ ਤੇ ਇਸ ਵਿਚ ਸਿੱਧੇ ਸਾਦੇ, ਪਰ ਮਾਖਿਓਂ ਮਿੱਠੇ ਤਾਲ, ਤਰਜਾ ਤੇ ਲੈਆ ਮਿਲਦੀਆਂ ਹਨ। ਇਹ ਤਾਲ ਤੇ ਲੈਆਂ ਰੋਜ਼ਾਨਾ ਜੀਵਨ ਦੇ ਨਿੱਕੇ ਨਿੱਕੇ ਤਾਲਬਧ ਪੈਟਰਨਾ ਜਿਹਾ ਕਿ ਚੱਕੀ ਦੀ ਲੈਅ, ਚਰਖ਼ੇ ਦੀ ਘੂਕਰ, ਹਰਟ ਦੀ ਠੱਕ-ਠੱਕ ਰੀਂ-ਰੀਂ, ਘੋੜੇ ਦੀ ਦੜ੍ਹਕ ਆਦਿ ਨਾਲ ਮੇਲ ਖਾਦੀਆਂ ਹਨ। ਜੀਵਨ ਵਿਚੋਂ ਲਹਿਰਾਂ ਵਾਗ ਉਭਰੀਆਂ ਇਨ੍ਹਾਂ ਵੰਨ-ਸਵੰਨੀਆਂ ਲੈਆਂ ਨੂੰ ਹੀ ਸੋਧ ਸੰਵਾਰ ਕੇ ਸਮਰੂਪੀ ਲੈਆਂ (Symmetrical Thythem) ਵਿਚ ਬਦਲ ਲਿਆ ਗਿਆ ਹੈ ਅਤੇ ਇਨ੍ਹਾਂ ਉਤੇ ਹੀ ਪੰਜਾਬੀ ਦਾ ਸਾਰਾ ਲੋਕ-ਸੰਗੀਤ ਆਧਾਰਤ ਹੈ।

ਪੰਜਾਬ ਵਿਚ, ਰਾਗਾ ਦੀਆਂ ਕਈ ਪ੍ਰਣਾਲੀਆਂ ਪ੍ਰਚਲਿਤ ਹਨ, ਜਿਨ੍ਹਾਂ ਵਿਚੋਂ ਦੋ ਪ੍ਰਮੁੱਖ ਹਨ। ਇੱਕ ਸ਼ਾਸਤ੍ਰੀ ਸੰਗੀਤ, ਜੋ ਸੁੱਘੜ, ਨੇਮ-ਬਧ-ਤੇ ਕਲਾ-ਰਚਿਆ ਹੈ ਅਤੇ ਆਮ ਵੇਦ ਵਿਚਲੇ ਸੰਗੀਤ-ਤੱਤਾਂ ਤੋਂ ਵਿਕਾਸ ਕਰ ਕੇ, ਸਾਡੇ ਤਕ ਪੁੱਜਾ ਹੈ। ਦੂਜਾ, ਦੇਸੀ ਸੰਗੀਤ ਹੈ, ਜੋ ਸਿੱਧਾ ਲੋਕ-ਸੰਗੀਤ ਤੋਂ ਪ੍ਰਫਲਤ ਹੋਇਆ ਹੈ। ਦੇਸੀ ਸੰਗੀਤ ਦੀ ਆਪਣੀ ਨਵੇਕਲੀ ਸ਼ੈਲੀ ਤੇ ਵਿਲਖਣਤਾ ਹੈ। ਇਹ ਜਨ-ਜੀਵਨ ਨਾਲ ਇੱਕਸੁਰ ਹੈ। ਪੰਜਾਬ ਦਾ ਲੋਕ-ਸੰਗੀਤ, ਬਹੁਤਾ ਦੇਸੀ ਸੰਗੀਤ ਦੇ ਰਾਗ ਤੇ ਰਾਗਣੀਆਂ ਵਿਚ ਗਇਆ ਜਾਂਦਾ ਹੈ। 'ਸਿੰਧੜਾ', 'ਮਾਂਡ' ਤੇ 'ਪਹਾੜੀ' ਦੇਸੀ ਰਾਗਣੀਆ ਹਨ ਤੇ ਇਸ ਵਿਚ ਸਾਡੇ ਜਿਆਦਾਤਰ ਪਰਵਾਰਕ ਗੀਤ, ਘੋੜੀਆਂ, ਹੋਲਰ, ਮਹਿੰਦੀ ਤੇ ਬਬਾਲ ਗਾਏ ਜਾਂਦੇ ਹਨ।[1] ਮਾਹੀਆ ਸ਼ੁੱਧ 'ਭੈਰਵੀਂ' ਵਿਚ ਗਇਆ ਜਾਂਦਾ ਹੈ, ਗਿੱਧੇ ਦੀਆ ਬੋਲੀਆਂ 'ਤਿਲੰਗ ਵਿਚ, ਪਰ ਜਰਾ ਮਿਸ ਨਾਲ। ਸੂਫ਼ੀਆਂ ਦੀ ਮੰਡਲੀ ਵਿਚ 'ਕਾਫ਼ੀ' ਰਾਗਣੀ ਵਧੇਰੇ ਪ੍ਰਧਾਨ ਰਹੀ ਹੈ। ਵਿਜੋਗ ਦੀ

---

1. ਸਾਕਰ ਪੁਰਸਾਰਥੀ, ਪੰਜਾਬੀ ਦੁਨੀਆ, ਜੂਨ 1957, ਪੰਨੇ 12-13

ਭਾਵਨਾ ਵਾਲੇ ਕਈ ਲੋਕ-ਗੀਤ, ਇਸੇ ਵਿਚ ਗਾਏ ਜਾਂਦੇ ਹਨ।

ਪੰਜਾਬ ਦਾ ਲੋਕ-ਸੰਗੀਤ ਬੰਧਨਾਂ ਤੋਂ ਮੁਕਤ ਹੋਣ ਕਰ ਕੇ ਕਰੜਾ ਨਹੀਂ, ਟਹਿਣ ਵਾਂਗ ਲਚਕਦਾਰ ਹੈ। ਇਸ ਵਿਚ ਰੂਪ ਦੀ ਭਿੰਨਤਾ ਤੇ ਸੁਰ-ਸੰਗਤੀ ਦਾ ਸਥਾਨ ਨਾਲ ਪਰਿਵਰਤਨ ਵੀ ਹੈ। ਇਸ ਵਿਚ ਸਥਾਨਕ ਰੰਗ ਵੀ ਸੋਹਣੇ ਨਿੱਖਰੇ ਹਨ। ਪੰਜਾਬ ਦੇ ਭਿੰਨ ਭਿੰਨ ਇਲਾਕਿਆਂ ਵਿਚ ਜੋ ਧਾਰਣਾਂ ਤੇ ਧੁਨੀਆਂ ਪ੍ਰਚਲਤ ਹਨ, ਉਨ੍ਹਾਂ ਵਿਚ ਸ਼ੈਲੀ ਭੇਦ ਹੈ। ਪੱਛਮੀ ਪੰਜਾਬ ਦਾ ਲੋਕ-ਸੰਗੀਤ ਪੂਰਬੀ ਪੰਜਾਬ ਨਾਲੋਂ ਭਿੰਨ ਹੈ। ਪੱਛਮੀ ਪੰਜਾਬ ਵਿਚ, ਦਿਲਾਂ ਦੀਆਂ ਗੱਲਾਂ 'ਮਾਹੀਏ' ਤੇ 'ਢੋਲੇ' ਰਾਹੀਂ ਕੀਤੀਆਂ ਜਾਂਦੀਆਂ ਹਨ, ਪਰ ਪੂਰਬੀ ਪੰਜਾਬ ਵਿਚ ਦਿਲ ਦੀ ਆਵਾਜ਼ ਬੋਲੀਆਂ ਵਿਚ ਪ੍ਰਗਟੀ ਹੈ। ਚੜ੍ਹਦੇ ਤੇ ਲਹਿੰਦੇ ਪੰਜਾਬ ਵਿਚ ਬੋਲੀਆਂ ਦੀ ਧਾਰਣਾਂ ਵੀ ਵਖਰੀ ਹੈ। ਕਈ ਵਾਰ ਇਕੋ ਖੇਤਰ ਵਿਚ, ਕੋਈ ਗੀਤ ਵੱਖੋ ਵੱਖਰੀਆਂ ਧੁਨਾਂ ਵਿਚ ਗਾ ਲਿਆ ਜਾਂਦਾ ਹੈ।

ਪੰਜਾਬੀ ਲੋਕ-ਗੀਤਾਂ ਦੀਆਂ ਧੁਨਾਂ ਤੇ ਧਾਰਣਾਂ ਸਾਜ਼ਾਂ ਦੀਆਂ ਮੁਹਤਾਜ ਨਹੀਂ। ਸਾਜ ਭਾਵੇਂ ਸੋਨੇ ਤੇ ਸੁਹਾਗੇ ਦਾ ਕੰਮ ਕਰਦੇ ਹਨ, ਪਰ ਇਨ੍ਹਾ ਤੋਂ ਬਿਨਾਂ ਵੀ ਕੰਮ ਸਾਰ ਲਿਆ ਜਾਂਦਾ ਹੈ ਅਤੇ ਤਾਲ ਦਾ ਕੰਮ ਤਾੜੀ ਤੇ ਚੁਟਕੀ ਆਦਿ ਤੋਂ ਲੈ ਲਿਆ ਜਾਂਦਾ ਹੈ। ਖੇਤਾਂ ਵਿਚ ਹਲ ਵਾਹੁੰਦਾ ਕਿਸਾਨ, ਗੱਡੇ ਨੂੰ ਹਿੱਕਦਾ ਗੱਡੀਵਾਨ, ਗੋਡੀ ਕਰਦਾ ਸੇਪੀ ਜਾ ਮੌਜ ਵਿਚ ਤੁਰਿਆ ਜਾਂਦਾ ਗਭਰੂ, ਬਿਨਾਂ ਕਿਸੇ ਸਾਜ਼ ਦੇ ਹੀ ਗੀਤਾਂ ਨੂੰ ਅਲਾਪਦਾ ਹੈ। ਇਸੇ ਤਰ੍ਹਾਂ ਖੇਤਾਂ ਵਿਚ ਫੁੱਟੀਆਂ ਚੁੱਗਦੇ ਲੇਤਰੇ ਤੇ ਤ੍ਰਿੰਞਣਾਂ ਵਿਚ ਚਰਖ਼ੇ ਕਤਦੀਆਂ ਸਵਾਣੀਆਂ ਕੰਮ ਦੀ ਥਕਾ ਦੇਣ ਵਾਲੀ ਇੱਕਸਾਰਤਾ ਨੂੰ ਤੋੜਨ ਲਈ ਜਾਂ ਫ਼ਿਰ ਪੀਂਘਾ ਝੂਟਦੀਆਂ ਮੁਟਿਆਰਾਂ ਜਦੋਂ ਮੌਜ ਵਿਚ ਗੀਤ ਗਾਂਦੀਆਂ ਹਨ, ਤਾਂ ਕਿਸੇ ਸਾਜ਼ ਦਾ ਸਹਾਰਾ ਨਹੀਂ ਲੈਂਦੀਆਂ। ਉਹ ਦਿਲ ਦੇ ਤੂੰਬੇ ਉਤੇ ਹੀ ਗੀਤ ਛੋਹ ਲੈਂਦੀਆਂ ਹਨ। ਸੰਗੀਤ ਤੇ ਸਾਜ਼ ਕੇਵਲ ਮੰਗਲ ਕਾਰਜਾ, ਵਿਸੇਸ ਸਮਾਜਕ ਇਕੱਠਾਂ ਤੇ ਮੇਲਿਆਂ ਵਿਚ ਹੀ ਵਰਤੇ ਜਾਂਦੇ ਹਨ। ਵਿਆਹਾਂ ਸਮੇਂ ਗੀਤ ਢੋਲਕੀ ਦੀ ਤਾਲ ਉਤੇ ਗਾਏ ਜਾਂਦੇ ਹਨ, ਜਿਸ ਕਰ ਕੇ ਇਨ੍ਹਾਂ ਨੂੰ 'ਢੋਲਕੀ ਦੇ ਗੀਤ' ਵੀ ਕਹਿ ਲਿਆ ਜਾਂਦਾ ਹੈ। ਢੋਲਕੀ ਪੰਜਾਬਣਾਂ ਦਾ ਸਭ ਤੋਂ ਪਿਆਰਾ ਸਾਜ਼ ਹੈ। ਇਸ ਨਾਲ, ਉਨ੍ਹਾਂ ਦੇ ਦਿਲ ਦੀਆਂ ਧੜਕਣਾਂ ਇੱਕਸੁਰ ਹੋਈਆਂ ਪਈਆਂ ਹਨ, ਢੋਲਕੀ ਦੀ ਆਵਾਜ਼ ਸੁਣਦਿਆਂ ਸਾਰ ਉਨ੍ਹਾਂ ਉਤੇ ਇੱਕ ਨਸ਼ਾ ਧੂੜਿਆ ਜਾਂਦਾ ਹੈ ਤੇ ਹੇਠਾਂ ਉਤੇ ਗੀਤ ਨੱਚਣ ਲੱਗਦੇ ਹਨ। ਹਰ ਪੰਜਾਬੀ ਢੋਲਕੀ ਦੇ ਤਾਲ ਵਿਚ ਜੰਮਦਾ ਤੇ ਜਵਾਨ ਹੁੰਦਾ ਹੈ। ਢੋਲਕੀ ਉਸ ਦੀਆਂ ਖ਼ੁਸ਼ੀਆਂ ਦੀ ਪ੍ਰਤੀਕ ਤੇ ਮਿੱਠੀਆਂ ਯਾਦਾਂ ਦਾ ਭੰਡਾਰਾ ਹੈ। ਹਰ ਖ਼ੁਸ਼ੀ ਦੇ ਮੌਕੇ ਉਤੇ ਘਰ ਵਿਚ ਢੋਲਕੀ ਪਹਿਲਾਂ ਵਜਦੀ ਹੈ। ਛੋਟੀਆਂ ਕੁੜੀਆਂ ਗੁੱਡੀ ਗੁੱਡੇ ਦਾ ਵਿਆਹ ਰਚਾਦੀਆਂ, ਨਿੱਕੀ ਜਿਹੀ ਢੋਲਕੀ ਉਤੇ ਹੱਥ ਮਾਰ ਕੇ, ਗੀਤ ਗਾਂਦੀਆਂ ਹੋਈਆਂ ਇਸ ਖੇਡ ਨੂੰ ਵਾਸਤਵਿਕ ਰੰਗ ਦਾ ਛੱਟਾ ਦੇ ਲੈਂਦੀਆਂ ਹਨ। ਮੁੰਡਨ, ਮੰਗਣੀ ਤੇ ਹੋਰ ਵਿਆਹ ਉਤੇ ਘਰਾਂ ਵਿਚ ਢੋਲਕੀ ਦੀ ਕੁਰਕੁਟ ਪਈ ਰਹਿੰਦੀ ਹੈ। ਵਿਆਹ ਦੇ ਦਿਨੀਂ ਤਾਂ ਢੋਲਕੀ ਪ੍ਰਧਾਨ ਹੁੰਦੀ ਹੈ। ਜੇ ਢੋਲਕੀ ਨਾ ਮਿਲੇ, ਤਾਂ ਸੱਖਣੇ ਘੜੇ ਨੂੰ ਮੂਧਾ ਮਾਰ ਕੇ, ਉਸ ਉਤੇ ਰੋੜੇ ਨਾਲ ਤਾਲ ਦਿੱਤਾ ਜਾਂਦਾ ਹੈ। ਘੜੇ ਦੇ ਤਾਲ ਦਾ ਆਪਣਾ ਰਸ ਹੈ। ਇਹ ਪੰਜਾਬਣਾਂ ਦਾ ਆਪਣਾ ਘੜਿਆ ਸਾਜ਼ ਹੈ, ਜਿਸ ਵਿਚੋਂ ਉਹ ਰੋੜੇ ਨਾਲ ਅਜਿਹੇ ਤਾਲ ਕੱਢਦੀਆਂ ਹਨ ਕਿ ਢੋਲਕੀ ਮਾਤ ਪੈ ਜਾਂਦੀ ਹੈ ਤੇ ਸਰੋਤੇ ਕੀਲੇ ਜਾਂਦੇ ਹਨ। ਢੋਲਕੀ ਉੱਪਰ ਗਾਏ ਜਾਂਦੇ ਗੀਤਾਂ ਦੀਆਂ ਧਾਰਣਾਂ ਬੜੀਆਂ ਪੁਰਾਣੀਆਂ ਹੁੰਦਿਆਂ ਵੀ ਦਿਲ

ਟੁੰਬਵੀਆਂ ਹਨ। ਪੰਜਾਬਣਾਂ ਨੇ ਇਨ੍ਹਾ ਨੂੰ ਬੜੇ ਚਾਵਾਂ ਨਾਲ ਆਪਣੀ ਯਾਦ ਨਾਲ ਪਾਲਿਆ ਤੇ ਲਹੂ ਵਿਚ ਸਿੰਜਿਆ ਹੈ।

ਪੰਜਾਬੀਆ ਦੇ ਕੁਝ ਹੋਰ ਪਿਆਰੇ ਸਾਜ ਕਿੰਗ, ਇੱਕਤਾਰਾ, ਅਲਗੋਜਾ, ਵੰਝਲੀ ਤੇ ਢੱਡ ਸਾਰੰਗੀ ਆਦਿ ਹਨ। ਇਸ ਸਾਰੇ ਸਾਜ਼ ਦੇਸੀ ਹਨ ਅਤੇ ਤੂੰਬੇ, ਬਾਂਸ ਤੇ ਤਾਰ ਨੂੰ ਵਿਧੀ ਨਾਲ ਜੋੜ ਕੇ ਸਹਿਜੇ ਹੀ ਬਣਾਏ ਜਾ ਸਕਦੇ ਹਨ। ਪਰ ਇਨ੍ਹਾ ਸਾਧਾਰਣ ਸਾਜ਼ਾਂ ਵਿਚੋਂ, ਪੰਜਾਬੀਆਂ ਨੇ, ਦਿਲਾਂ ਦੀਆਂ ਧੜਕਣਾਂ ਤੇ ਭਾਵਨਾਵਾਂ ਦੇ ਅਨੁਕੂਲ ਸੁਰ-ਲਹਿਰੀਆਂ ਕੱਢ ਲਈਆਂ ਹਨ। ਕਿੰਗ ਹੀ ਲਓ, ਸਿਧੇ ਜਿਹੇ ਡੰਡੇ ਦੇ ਸਿਰੇ ਉਤੇ ਕੱਦੂ ਮੜ੍ਹ ਕੇ ਤੇ ਉਪਰੋਂ ਦੀ ਤਾਰ ਲੰਘਾ ਕੇ ਦੋਹਾ ਸਿਰਿਆ ਨਾਲ ਕੱਸ ਦਿੱਤੀ ਜਾਦੀ ਹੈ। ਇਸ ਨੂੰ ਉਂਗਲ ਦੀ ਠੋਕਰ ਨਾਲ ਵਜਾਇਆ ਜਾਦਾ ਹੈ। ਇਸ ਨੂੰ ਇੱਕਤਾਰਾ ਵੀ ਕਿਹਾ ਜਾਂਦਾ ਹੈ। ਇਸ ਵਿਚੋਂ ਬੜੀ ਮਧੁਰ ਧੁਨੀ ਨਿਕਲਦੀ ਹੈ:

ਇੱਕ ਤਾਰਾ ਵਜਦਾ ਵੇ ਰਾਂਝਣਾ
ਨੂਰ ਮਹਲ ਦੀ ਮੋਰੀ
ਉਹ ਐਸਾ ਵਜਦਾ ਵੇ
ਜਿਉਂ ਹੰਸਾ ਦੀ ਜੋੜੀ।

ਤੇ ਇੱਕ ਹੋਰ ਗੀਤ ਵਿਚ ਤੂੰਬਾ ਦਿਲਾਂ ਦੀ ਤਰਬਾਂ ਨੂੰ ਇਉਂ ਟੁੰਬਦਾ ਹੈ.

ਤੂੰਬਾ ਵਜਦਾ ਈ ਨਾ
ਤਾਰ ਬਿਨਾ
ਸੋਹਣੀ ਰਹਿੰਦੀ ਨਾ
ਆਪਣੇ ਯਾਰ ਬਿਨਾ

ਮਾਹੀ ਵੇ! ਕਲਾ ਮਰੋੜ
ਗੋਰੀਏ! ਗੱਲ ਕਰ ਹੋਰ

ਤੂੰਬੇ ਦੇ ਵਜਾਣ ਵਾਲਿਆ
ਤੇਰੇ ਤੂੰਬੇ ਦੀ ਤਰਜ ਨਿਰਾਲੀ

ਵੰਝਲੀ ਤਾਂ ਰਾਂਝੇ ਦੇ ਬੁੱਲ੍ਹਾਂ ਨਾਲ ਜੁੜ ਕੇ ਪ੍ਰੇਮ ਭਾਵਾਂ ਦੀ ਪ੍ਰਤੀਕ ਹੋ ਗਈ ਹੈ। ਕਹਿੰਦੇ ਹਰ ਰਾਂਝੇ ਦੀ ਵੰਝਲੀ ਵਿਚੋਂ ਜਦੋਂ ਸੁਰਾਂ ਝਰਦੀਆਂ ਤਾਂ ਪਸ਼ੂ ਪੰਛੀ ਤਾਂ ਇਕ ਪਾਸੇ ਰਹੇ, ਬੇਲੇ ਦੇ ਸ਼ੇਰ, ਚੀਤੇ ਤੇ ਸੱਪ ਵੀ ਕੀਲੇ ਜਾਦੇ ਹਨ। ਵੰਝਲੀ ਵਿਚ ਜਦੋਂ ਫੂਕਾਂ ਮਾਰੀਆਂ ਜਾਂਦੀਆਂ ਹਨ, ਤਾਂ ਇਹ ਦਿਲਾਂ ਦੀ ਆਵਾਜ ਬਣ ਕੇ ਗੂੰਜਦੀ ਹੈ। ਪਿੰਡਾਂ ਦੇ ਅਲਬੇਲੇ ਗਭਰੂ, ਮੇਲਿਆਂ ਵਿਚ, ਵੰਝਲੀਆਂ ਤੇ ਅਲਗੋਜ਼ਿਆਂ ਵਿਚੋਂ, ਲੰਮੀਆਂ ਹੇਕਾਂ ਕੱਢ ਕੇ, ਲੋਕਾਂ ਦੇ ਦਿਲ ਲੁੱਟਦੇ ਫ਼ਿਰਦੇ ਹਨ।

ਢੱਡ ਤੇ ਸਾਰੰਗੀ ਪੰਜਾਬੀਆਂ ਦੇ ਦੋ ਹੋਰ ਪਿਆਰੇ ਸਾਜ਼ ਹਨ, ਇਨ੍ਹਾਂ ਨੂੰ ਢਾਡੀ ਕਿਸੇ ਸਾਕੇ ਜਾਂ ਪ੍ਰਸੰਗ ਸੁਨਾਣ ਲੱਗਿਆਂ ਵਜਾਂਦੇ ਹਨ। ਰਬਾਬੀ ਅਲਾਹੀ ਬਾਣੀ ਦੇ ਕੀਰਤਨ ਸਮੇਂ ਰਬਾਬ ਵਜਾਉਂਦੇ ਹਨ। ਪੰਜਾਬੀਆਂ ਦੀ ਬੀਰ-ਰੁਚੀਆਂ ਦੀ ਪੂਰਤੀ ਢੋਲ ਕਰਦਾ ਹੈ ਜਿਸ ਵਿਚੋਂ ਮੀਂਹ ਦੀ ਨਿੰਮੀ ਨਿੰਮੀ ਕਣੀ ਵਰਗੇ ਤਾਲ ਤੋਂ ਲੈ ਕੇ ਬੱਦਲਾਂ ਦੀ ਘੂਕਰ ਵਾਂਗ ਸ਼ੂਕਵੇਂ ਤੇ ਕਰਕੁਟਵੇਂ ਤਾਲ ਕੱਢੇ ਜਾਂਦੇ ਹਨ।

ਪਿੰਡ ਦੇ ਪਰਿਆ ਤੇ ਸਥਾਂ ਵਿਚ, ਕਦੇ ਕਦੇ ਕਸਬੀ ਗਵੱਈਏ, ਕਵੀਸ਼ਰ, ਢਾਡੀ ਤੇ ਰਬਾਬੀ ਆ ਕੇ ਪ੍ਰਸੰਗ, ਸਾਕੇ ਤੇ ਕਿੱਸੇ ਸੁਣਾ ਕੇ ਵਾਤਾਵਰਣ ਵਿਚ ਜਾਦੂ ਧੂੜ ਦੇਂਦੇ ਹਨ। ਇੱਕ ਲੰਮੀ ਕਹਾਣੀ ਤੁਰਦੀ ਹੈ ਤੇ ਚੋਖੀ ਰਾਤ ਗਈ ਤਕ ਪਿੰਡ ਦੇ ਬੱਚੇ, ਗਭਰੂ ਤੇ ਬਿਰਧ, ਚੰਨ ਦੀ ਚਾਨਣੀ ਜਾਂ ਤਾਰਿਆਂ ਦੀ ਛਾਵੇਂ ਕੀਲੇ ਬੈਠੇ, ਸੰਗੀਤ ਦੇ ਝਰਨੇ ਵਿਚੋਂ ਰਸ ਮਾਣਦੇ ਰਹਿੰਦੇ ਹਨ। ਇਹ ਕਸਬੀ ਗਾਇਕ ਰੰਗ ਜਮਾਉਣ ਲਈ ਸਾਜ਼ਾਂ ਤੋਂ ਕਾਫ਼ੀ ਕੰਮ ਲੈਂਦੇ ਹਨ ਤੇ ਇਨ੍ਹਾਂ ਨਾਲ ਸਾਜ਼ਿੰਦੇ ਵੀ ਹੁੰਦੇ ਹਨ, ਜਿਨ੍ਹਾਂ ਕੋਲ ਇੱਕਤਾਰਾ, ਢੱਡ, ਰਬਾਬ ਆਦਿ ਸਾਜ਼ ਹੁੰਦੇ ਹਨ। ਭਾਵੇਂ ਕਥਾ-ਕਹਾਣੀ ਤੋਂ ਲੋਕੀਂ ਪਹਿਲਾਂ ਹੀ ਚੰਗੀ ਤਰ੍ਹਾਂ ਜਾਣੂ ਹੁੰਦੇ ਹਨ, ਪਰ ਹਰ ਕਸਬੀ ਕੱਥਕ ਕਹਾਣੀ ਨੂੰ ਅਜਿਹੀ ਰਸੀਲੀ ਬਣਾ ਕੇ ਸੁਣਾਉਂਦਾ ਹੈ ਕਿ ਇਹ ਨਵੀਂ ਲੱਗਦੀ ਹੈ। ਪ੍ਰਸੰਗਾਂ, ਸਾਕਿਆਂ ਤੇ ਕਿੱਸਿਆਂ ਵਿਚ ਜੋ ਕਥਾ-ਕਹਾਣੀ ਤੁਰਦੀ ਹੈ, ਉਸ ਦਾ ਜਜ਼ਬਿਆਂ ਨੂੰ ਹਲੂਣਨ ਵਾਲਾ ਭਾਗ, ਕਾਵਿ ਬੰਦਾਂ ਵਿਚ ਹੁੰਦਾ ਹੈ, ਜਿਸ ਨੂੰ ਗਵੱਈਏ ਲੋਕ-ਧੁਨੀਆਂ ਵਿਚ ਗਾ ਕੇ ਸੁਣਾਉਂਦੇ ਹਨ। ਕਹਾਣੀ ਦੀਆਂ ਤੰਦਾਂ ਜੋੜਨ ਲਈ ਕਥਾਕਾਰ ਵਾਰਤਕ ਤੋਂ ਵੀ ਕੰਮ ਲੈਂਦੇ ਹਨ।

ਇਨ੍ਹਾ ਪ੍ਰਸੰਗਾਂ, ਸਾਕਿਆਂ ਤੇ ਕਿੱਸਿਆਂ ਵਿਚ ਭਗਤੀ ਭਾਵਨਾ, ਬੀਰਤਾ, ਸਾਹਸ ਜਾਂ ਇਸ਼ਕ ਦੀ ਕੋਈ ਅਨੂਠੀ ਕਥਾ ਜਾਂ ਘਟਨਾ ਹੁੰਦੀ ਹੈ। ਭਗਤੀ ਭਾਵਨਾ ਵਾਲੀਆਂ ਕਥਾਵਾਂ ਵਿਚੋਂ ਪੂਰਨ ਭਗਤ, ਗੋਪੀ ਚੰਦ ਤੇ ਹਕੀਕਤ ਰਾਏ; ਸੂਰਮਗਤੀ ਦੀਆਂ ਕਥਾਵਾਂ ਵਿਚ ਰਾਜਾ ਰਸਾਲੂ, ਸੁੱਚਾ ਸਿੰਘ ਸੂਰਮਾ ਤੇ ਜੀਊਣਾ ਮੋੜ; ਪ੍ਰੀਤ ਕਥਾਵਾਂ ਵਿਚੋਂ ਹੀਰ ਰਾਂਝਾ, ਸੱਸੀ-ਪੁੰਨੂੰ, ਮਿਰਜ਼ਾ ਸਾਹਿਬਾਂ, ਸੋਹਣੀ ਮਹੀਂਵਾਲ ਤੇ ਯੂਸਫ਼ ਜ਼ੁਲੇਖ਼ਾਂ ਆਦਿ ਖ਼ਾਸ ਪ੍ਰਸਿਧ ਹਨ। ਇਹ ਕਥਾਵਾਂ ਪੰਜਾਬੀਆਂ ਦੇ ਲਹੂ ਵਿਚ ਰਚੀਆਂ ਹੋਈਆਂ ਹਨ ਅਤੇ ਇਨ੍ਹਾਂ ਦੇ ਨਾਇਕ ਤੇ ਨਾਇਕਾਵਾਂ ਉਨ੍ਹਾਂ ਨੂੰ ਆਪਣੇ ਟੱਬਰ ਦੇ ਜੀਅ ਹੀ ਲੱਗਦੇ ਹਨ। ਇਸੇ ਲਈ ਪੰਜਾਬੀ ਇਨ੍ਹਾਂ ਕਿੱਸਿਆਂ ਨੂੰ ਬੜੇ ਭਾਵੁਕ ਹੋ ਕੇ ਸੁਣਦੇ ਹਨ।

ਹਰ ਕਿੱਸਾ ਜਾਂ ਪ੍ਰਸੰਗ ਛੋਟੇ ਛੋਟੇ ਬੰਦਾਂ ਵਿਚ ਵੰਡਿਆ ਹੁੰਦਾ ਹੈ ਅਤੇ ਜਿਸ ਨੂੰ ਕਿਸੇ ਅਜਿਹੀ ਲੋਕ-ਧਾਰਣਾਂ ਵਿਚ ਗਇਆ ਜਾਂਦਾ ਹੈ, ਜੋ ਉਸ ਕਿੱਸੇ ਦੀ ਭਾਵਨਾ ਦੇ ਅਨੁਕੂਲ ਹੁੰਦੀ ਹੈ। ਮਿਰਜ਼ੇ ਦੀਆਂ ਸੱਦਾਂ ਨੂੰ ਲੰਮੀ ਸੋਗੀ ਹੇਕ ਵਿਚ ਅਲਾਪਿਆ ਜਾਂਦਾ ਹੈ, ਜਿਵੇਂ ਕੋਈ ਪ੍ਰੇਮੀ ਵਿਛੋੜੇ ਵਿਚ ਕੁਠਾ ਵਿਰਲਾਪ ਕਰ ਰਿਹਾ ਹੋਵੇ। ਇਸ ਨੂੰ ਗਾਣ ਵੇਲੇ ਇੱਕ ਹੱਥ ਕੰਨ ਉਤੇ ਅਤੇ ਦੂਜਾ ਉੱਪਰ ਵਲ ਕੂਕਰ ਪਾਉਣ ਲਈ ਚੁੱਕਿਆ ਹੁੰਦਾ ਹੈ :

ਮਿਰਜ਼ਾ ਮਾਰਿਆ ਉਹਦੇ ਗਮਾਨ ਨੇ
ਸਾਹਿਬਾਂ ਮਰੀ ਕਟਾਰੀ ਖਾ।
ਲੋਥਾਂ ਰਹੀਆਂ ਜੰਡ ਹੇਠ
ਬੁੱਤ ਵੜੇ ਬਹਿਸ਼ਤੀ ਜਾ।
ਕੋਈ ਮੁਸਾਫ਼ਰ ਮਰ ਗਿਆ
ਕਿੰਨੇ ਨਾ ਮਾਰੀ ਧਾ।
ਭਾਈ ਹੁੰਦੇ ਬਹੁੜਦੇ
ਦੁੱਖ ਲੈਂਦੇ ਵੰਡਾ।
ਹਾਇ ਵੇ ਮਿਰਜ਼ਿਆ...

ਹਰ ਕਿੱਸੇ ਦੇ ਸੰਗੀਤ ਦੀ ਨਵੇਕਲੀ ਸੈਲੀ ਹੈ। ਮਿਰਜ਼ਾ ਸਾਹਿਬਾਂ ਦਾ ਕਿੱਸਾ ਆਮ ਤੌਰ ਉਤੇ 'ਸਾਰੰਗ' ਵਿਚ 'ਕਹਿਰਵਾ' ਤਾਲ ਵਿਚ ਗਾਇਆ ਜਾਂਦਾ ਹੈ, ਪਰ ਕਈ ਇਸ ਨੂੰ 'ਤਿਲੰਗ' ਵਿਚ 'ਆਡ-ਚੌਤਾਲ' ਵਿਚ ਗਾਉਂਦੇ ਹਨ। ਹੀਰ ਰਾਂਝੇ ਦਾ ਕਿੱਸਾ ਆਮ ਤੌਰ 'ਤੇ 'ਸਿੰਧੂ ਭੈਰਵੀਂ' ਵਿਚ, ਸੋਹਣੀ ਮਹੀਂਵਾਲ ਦਾ 'ਪਹਾੜੀ' ਵਿਚ ਅਤੇ ਯੂਸਫ਼ ਜ਼ੁਲੇਖ਼ਾ ਦਾ 'ਭੈਰਵੀਂ' ਵਿਚ 'ਕਹਿਰਵਾ' ਤਾਲ ਵਿਚ ਗਾਉਂਦੇ ਹਨ। ਪੂਰਨ ਭਗਤ ਦਾ ਕਿੱਸਾ 'ਆਸਾਵਰੀ' ਤੇ 'ਮਾਂਡ' ਦੇ ਸਮਿਲਤ ਤਾਲਾਂ ਵਿਚ ਗਾਇਆ ਜਾਂਦਾ ਹੈ।

ਪੰਜਾਬ ਦੇ ਲੋਕ-ਸੰਗੀਤ ਨੂੰ, ਵਿਗਿਆਨਕ ਵਿਧੀ ਨਾਲ ਟੇਪ ਕਰ ਕੇ, ਸੰਭਾਲਣ ਦੇ ਗੰਭੀਰ ਯਤਨ, ਅੱਜੇ ਕਿਸੇ ਸੰਸਥਾ ਨੇ ਨਹੀਂ ਕੀਤੇ ਅਤੇ ਨਾ ਹੀ ਇਥੋਂ ਦੀਆਂ ਧੁਨਾਂ ਤੇ ਲੋਕ-ਧਾਰਣਾਂ ਦੀਆਂ ਸ਼ੈਲੀਆਂ ਦਾ ਭਰਵਾਂ ਅਧਿਐਨ ਹੋਇਆ ਹੈ। ਫ਼ਿਲਮੀ ਸੰਗੀਤ ਦੇ ਫ਼ੈਲਵੇਂ ਅਸਰ ਹੇਠ ਮੌਲਿਕ ਧੁਨਾਂ ਤੇ ਧਾਰਣਾਂ ਵਿਚ ਤਬਦੀਲੀਆਂ ਆਉਂਦੀਆਂ ਜਾ ਰਹੀਆਂ ਹਨ। ਜੇ ਇਸ ਪਾਸੇ ਉਚੇਚਾ ਧਿਆਨ ਨਾ ਦਿੱਤਾ ਗਿਆ, ਤਾ ਇਹ ਅਮੀਰ ਵਿਰਸਾ ਨਸ਼ਟ ਹੋ ਜਾਵੇਗਾ।

ਪੰਜਾਬ ਦੀਆਂ ਅਨਗਿਣਤ ਲੋਕ-ਧਾਰਣਾ ਵਿਚੋਂ 'ਮਾਹੀਆ', 'ਢੋਲਾ' ਤੇ 'ਬੋਲੀਆਂ' ਦੀਆ ਧਾਰਣਾਂ ਦਾ ਉਭਰਵਾਂ ਸਥਾਨ ਹੈ। ਇਨ੍ਹਾਂ ਸਭਨਾਂ ਦੀਆਂ ਆਪੋ ਆਪਣੀਆਂ ਸੁਤੰਤਰ ਸ਼ੈਲੀਆਂ ਹਨ। ਇਹ ਤਿੰਨੇ ਧਾਰਣਾਂ ਏ'ਨੀਆ ਲੋਕਪ੍ਰਿਯ ਹੋਈਆਂ ਹਨ ਕਿ ਸੰਸਕਾਰਕ ਗੀਤਾਂ ਨੂੰ ਛੱਡ ਕੇ ਬਾਕੀ ਦੇ ਬਹੁਤੇ ਲੋਕ-ਗੀਤ, ਇਨ੍ਹਾਂ ਵਿਚ ਹੀ ਰਚੇ ਮਿਲਦੇ ਹਨ। ਇਹ ਕਾਵਿ-ਰੂਪ ਛਿਣ-ਭੰਗਰੀ ਤੇ ਤਰਲ ਭਾਵਾਂ ਦੇ ਪ੍ਰਗਟਾਓ ਦਾ ਬਹੁਤ ਖ਼ੂਬਸੂਰਤ ਮਾਧਿਅਮ ਹਨ। ਇਨ੍ਹਾਂ ਕਾਵਿ ਰੂਪਾ ਨੂੰ ਪੰਜਾਬੀਆ ਨੇ ਭਾਵਨਾਵਾ ਨਾਲ ਪਾਲਿਆ ਤੇ ਅਰਮਾਨਾਂ ਨਾਲ ਸਿੰਜਿਆ ਹੈ, ਇਸੇ ਲਈ ਇਹ ਅਮਰ ਹੋ ਗਏ ਹਨ।

ਮਾਹੀਆ ਧਨ-ਪੋਠੋਹਾਰ ਦਾ ਬੜਾ ਪਿਆਰਾ ਲੋਕ-ਕਾਵਿ ਰੂਪ ਹੈ। ਭਾਵਾਂ ਨਾਲ ਰੱਸਿਆ ਤੇ ਮਿਠਾਸ ਵਿਚ ਗੁੱਧਿਆ ਹੋਣ ਕਰ ਕੇ, ਕੋਈ ਦੂਜਾ ਕਾਵਿ-ਰੂਪ ਇਸ ਦੇ ਤੁੱਲ ਨਹੀਂ ਪਹੁੰਚਦਾ। ਧਨ ਪੋਠੋਹਾਰ ਦੇ ਇਲਾਕੇ ਵਿਚੋਂ ਜਿਧਰੋਂ ਲੰਘ ਜਾਉ, ਕੰਨਾਂ ਵਿਚ ਮਾਹੀਏ ਦੇ ਟੱਪਿਆਂ ਦਾ ਰਸ, ਮਿਸ਼ਰੀ ਬਣ ਕੇ ਘੁੱਲਦਾ ਰਹਿੰਦਾ ਹੈ। ਮਾਹੀਏ ਦੇ ਟੱਪੇ ਅੰਮ੍ਰਿਤ ਦੇ ਨਿੱਕੇ ਨਿੱਕੇ ਉਮਾਹੂ ਚੋਹਿਆਂ ਵਾਂਗ ਹਨ, ਜਿਨ੍ਹਾਂ ਵਿਚ ਦਿਲ ਦਾ ਕੋਈ ਬਲਵਾਨ ਜਜ਼ਬਾ ਇੱਕਰਸ ਹੋ ਕੇ ਫੁੱਟ ਪਿਆ ਹੈ। ਇਨ੍ਹਾਂ ਟੱਪਿਆਂ ਵਿਚ ਪ੍ਰੀਤ-ਕੁੱਠੀ ਜਿੰਦ ਦੀ ਵਿਲਕਣੀ, ਸੱਧਰ, ਸੁਪਨਾ ਜਾਂ ਮਨੋ-ਲਹਿਰੀ ਨੂੰ ਜੀਭ ਲੱਗੀ ਹੋਈ ਹੈ।

ਮਾਹੀਏ ਦਾ ਆਪਣਾ ਇੱਕ ਨਵੇਕਲਾ ਰੂਪ-ਵਿਧਾਨ ਹੈ। ਇਹ ਛੋਟੇ ਆਕਾਰ ਦਾ ਤਿੰਨ ਸੱਤਰਾਂ ਦਾ ਗੀਤ ਹੈ। ਪਹਿਲੀ ਸੱਤਰ ਵਿਚ ਕੋਈ ਚਿੱਤਰ ਜਾਂ ਦ੍ਰਿਸ਼ਟਾਂਤ ਹੁੰਦਾ ਹੈ। ਇਹ ਸੱਤਰ ਕਈ ਵਾਰ ਅਪ੍ਰਸੰਗਕ ਜਾਪਦੀ ਹੈ ਤੇ ਮੂਲ ਭਾਵ ਨਾਲ ਇਸ ਦਾ ਕੋਈ ਸਿੱਧਾ ਸੰਬੰਧ ਨਹੀਂ ਜੁੜਦਾ, ਪਰ ਇਹ ਸੱਤਰ ਵੀ ਅਵਚੇਤਨ ਮਨ ਦੀ ਕੋਈ ਲਹਿਰੀ ਹੁੰਦੀ ਹੈ ਤੇ ਕਿਸੇ ਅਪੂਰਵ ਸੱਧਰ ਜਾਂ ਰੀਝ ਦਾ ਪਤਾ ਦੇਂਦੀ ਹੈ। ਅਗਲੀਆਂ ਤੁੱਕਾਂ ਨਾਲ, ਜੇ ਇਸ ਦਾ ਸੰਬੰਧ ਨਾ ਵੀ ਜੁੜਦਾ ਹੋਵੇ, ਤਾਂ ਵੀ ਇਸ ਤੁੱਕ ਦੀ ਬੋਲਣ ਵਾਲੇ ਦੀ ਮਨੋ-ਅਵਸਥਾ ਨਾਲ ਕੋਈ ਸਾਂਝ ਹੁੰਦੀ ਹੈ। ਇਸ ਸੱਤਰ ਟੱਪੇ ਦੀ ਲੈਅ ਨੂੰ ਤਵਾਜ਼ਨ ਵਿਚ ਰੱਖਣ ਲਈ ਜਾਂ ਅਨੁਪ੍ਰਾਸ ਮੇਲਣ ਲਈ ਵੀ ਰਚੀ ਜਾਂਦੀ ਹੈ। ਕੁਝ ਟੱਪਿਆਂ ਵਿਚ ਪਹਿਲੀ ਸੱਤਰ ਸਮੁੱਚੇ ਭਾਵ ਦਾ ਉਤਨਾ ਹੀ ਅੰਗ ਹੁੰਦੀ ਹੈ, ਜਿੰਨੀਆਂ ਕਿ ਬਾਕੀ ਦੀਆਂ ਦੋ ਤੁੱਕਾਂ। ਟੱਪੇ ਦਾ

ਮੂਲ ਭਾਵ ਦੂਜੀ ਤੇ ਤੀਜੀ ਤੁੱਕ ਵਿਚ ਹੁੰਦਾ ਹੈ ਅਤੇ ਇਹ ਤੁੱਕਾ ਕਿਸੇ ਅੰਤ੍ਰੀਵ ਜਜਬੇ ਦਾ ਸਾਬਦਿਕ ਚਿੱਤਰ ਹੁੰਦੀਆਂ ਹਨ। ਇਨ੍ਹਾ ਵਿਚ ਤਰਲ, ਸੂਖਮ ਤੇ ਅਬੋਧ ਭਾਵਾ ਦਾ ਨਿੱਗਰ ਸਰੂਪ ਮੂਰਤ ਵਾਂਗ ਉਕਰਿਆ ਹੁੰਦਾ ਹੈ। ਖਿਆਲ ਸਿੱਧਾ ਦਿਲ ਵਿੱਚੋਂ ਨਿਕਲਿਆ ਹੋਣ ਕਰਕੇ ਟੁੰਬਵਾ ਤੇ ਪ੍ਰਭਾਵਸ਼ਾਲੀ ਹੁੰਦਾ ਹੈ। ਹਰ ਟੱਪਾ ਪੂਰੀ ਕਵਿਤਾ ਦਾ ਸਵਾਦ ਦੇ ਜਾਂਦਾ ਹੈ।

ਤੰਦੂਰੀ ਤਾਈ ਹੋਈ ਆ
ਬਾਲਣ ਹੱਡੀਆਂ ਦਾ
ਰੋਟੀ ਇਸਕੇ ਦੀ ਲਾਈ ਹੋਈ ਆ।
ਇਹ ਬੱਦਲ ਜੋ ਆਏ ਹੋਏ ਨੇ
ਧੂੰਏਂ ਮੇਰੇ ਦਿਲ ਵਾਲੇ
ਅਸਮਾਨਾਂ 'ਤੇ ਛਾਏ ਹੋਏ ਨੇ।

ਮਾਹੀਆ ਵਧੇਰੇ ਕਰ ਕੇ ਦੇਸੀ ਤੇ ਸਥਾਨਕ ਰਾਗਣੀਆ ਵਿਚ ਗਾਇਆ ਜਾਦਾ ਹੈ, ਜਿਵੇਂ 'ਪਹਾੜੀ', 'ਸਿੰਧੀ', 'ਭੈਰਵੀ' ਅਤੇ 'ਸਿੰਧੜਾ' ਆਦਿ। ਮਾਹੀਏ ਦੀ ਇੱਕ ਬੜੀ ਪ੍ਰਸਿੱਧ ਧੁਨੀ 'ਮਾਡ' ਵਿਚ ਗਾਈ ਜਾਦੀ ਹੈ। 'ਮਾਡ' ਬੜੀ ਕਰੁਣਾਮਈ ਰਾਗਣੀ ਹੈ ਤੇ ਇਸ ਵਿਚ ਗਾਏ ਮਾਹੀਏ ਦੇ ਟੱਪੇ ਸਿੱਧੇ ਦਿਲ ਵਿਚ ਉਤਰ ਜਾਦੇ ਹਨ।

ਪੰਜਾਬੀ ਲੋਕ-ਗੀਤਾ ਦਾ ਇੱਕ ਹੋਰ ਪ੍ਰਸਿੱਧ ਕਾਵਿ-ਰੂਪ 'ਢੋਲਾ' ਹੈ। ਮਾਹੀਏ ਵਾਗ ਢੋਲੇ ਵਿਚ ਵੀ ਦਿਲ ਦੇ ਅੰਤ੍ਰੀਵ ਭਾਵਾ ਤੇ ਮਚਲ ਰਹੇ ਜਜਬਿਆ ਨੂੰ ਬੜੀ ਮਿੱਠੀ ਤੇ ਜਜਬੇ ਗੁਧੀ ਬੋਲੀ ਵਿਚ ਪੇਸ ਕੀਤਾ ਹੁੰਦਾ ਹੈ। ਇਨ੍ਹਾ ਦਾ ਪ੍ਰਧਾਨ ਵਿਸਾ, ਮਾਹੀਏ ਵਾਗ ਹੀ, 'ਹੁਸਨ ਇਸਕ' ਹੈ, ਜੋ ਆਦਿ ਕਾਲ ਤੋਂ ਹੀ ਮਨੁੱਖੀ ਜਜਬਿਆ ਨੂੰ ਰੰਗਦਾ ਰਿਹਾ ਹੈ। ਢੋਲਾ ਕਈ ਸੈਲੀਆਂ ਵਿਚ ਪ੍ਰਚਲਿਤ ਹੈ। ਪੋਠੋਹਾਰ ਵਿਚ ਪ੍ਰਚਲਿਤ ਢੋਲੇ, ਰੂਪ ਤੇ ਲੈਅ ਵਿਚ, ਸਾਦਲ ਬਾਰ ਦੇ ਜਾਗਲੀਆ ਦੇ ਢੋਲਿਆਂ ਨਾਲੋਂ ਵੱਖਰੇ ਹਨ। ਪੋਠੋਹਾਰੀ ਢੋਲਿਆ ਦਾ ਇੱਕ ਬੱਝਵਾਂ ਰੂਪ-ਵਿਧਾਨ ਹੈ। ਇਹ ਪੰਜ ਸੱਤਰਾ ਦੇ ਹੁੰਦੇ ਹਨ ਅਤੇ ਦੋ ਟੁੱਕੜੀਆਂ ਵਿਚ ਵੰਡੇ ਹੁੰਦੇ ਹਨ। ਪਹਿਲੀ ਟੁੱਕੜੀ ਤਿੰਨ ਸੱਤਰਾ ਦੀ ਹੁੰਦੀ ਹੈ, ਜਿਸ ਵਿਚ ਪਹਿਲੀਆ ਦੋ ਸੱਤਰਾ ਦਾ ਤੁਕਾਂਤ ਮਿਲਦਾ ਹੈ, ਤੀਜੀ ਦਾ ਨਹੀਂ, ਦੂਜੀ ਟੁੱਕੜੀ ਦੋ ਸੱਤਰਾਂ ਦੀ ਹੁੰਦੀ ਹੈ ਜੋ ਪਹਿਲੀ ਟੁੱਕੜੀ ਦੇ ਪ੍ਰਭਾਵ ਨੂੰ ਗੂੜ੍ਹਾ ਕਰਦੀ ਤੇ ਬਿਜਲੀ ਦੀ ਲਿਸਕ ਵਾਂਗ ਚਕਾਚੌਂਦ ਕਰ ਜਾਂਦੀ ਹੈ। ਇਹ ਦੂਜੀ ਟੁੱਕੜੀ ਢੋਲੇ ਦੀ ਇੱਕਾਈ ਦਾ ਬੱਝਵਾਂ ਅੰਗ ਹੁੰਦਿਆਂ ਵੀ, ਭਾਵ ਵਿਚ ਸੁੰਤਤਰ ਤੇ ਸੰਪੂਰਣ ਹੋਣ ਕਰਕੇ, ਕਿਸੇ ਵੀ ਢੋਲੇ ਦੀ ਪਹਿਲੀ ਕਲੀ ਨਾਲ ਲੱਗ ਕੇ ਗਾਈ ਜਾ ਸਕਦੀ ਹੈ। ਸੋ, ਇਹ ਦੂਜੀ ਕਲੀ, ਕਿਸੇ ਢੋਲੇ ਦਾ ਹਿੱਸਾ ਹੁੰਦਿਆਂ ਵੀ, ਹਰ ਢੋਲੇ ਨਾਲ ਨਿਸਚਿਤ ਨਹੀਂ, ਇਹ ਜਿਥੇ ਢੁੱਕ ਜਾਵੇ, ਢੁੱਕਾ ਕੇ ਗਾ ਲਈ ਜਾਂਦੀ ਹੈ :

ਮੇਰਾ ਢੋਲਾ ਤੇ ਮੈਂ ਹਾਣੀ
ਢੋਲੇ ਕਧਾ ਤੋਂ ਮੰਗਿਆ ਪਾਣੀ
ਦੁੱਧ ਚਾ ਦੇਸਾਂ, ਜੀਵੇਂ ਢੋਲਾ।
ਢੋਲ ਰੰਗਲਾ
ਚਿੱਟੀ ਤੇਰੀ ਪੱਗੜੀ ਗੁਲਾਬੀ ਸ਼ਮਲਾ।

ਪੋਠੋਹਾਰੀ ਢੋਲੇ ਆਮ ਤੌਰ ਉਤੇ 'ਪਹਾੜੀ' ਵਿਚ 'ਕਹਿਰਵਾ' ਤਾਲ ਵਿਚ ਗਾਏ ਜਾਂਦੇ ਹਨ, ਪਰ ਕੁਝ ਢੋਲੇ ਤਿਲੰਗ ਤੇ ਭੈਰਵੀ ਰਾਗ ਵਿਚ ਵੀ ਗਾ ਲਏ ਜਾਦੇ ਹਨ।

ਸਾਦਲ ਬਾਰ ਵਿਚ ਪ੍ਰਚਲਤ ਢੋਲਿਆ ਦਾ ਕੋਈ ਬਝਵਾ ਰੂਪ-ਵਿਧਾਨ ਨਹੀਂ ਅਤੇ ਇਨ੍ਹਾ ਦੀ ਲੈਅ ਪੋਠੋਹਾਰੀ ਢੋਲਿਆ ਨਾਲੋਂ ਵੱਖਰੀ ਹੈ। ਇਨ੍ਹਾ ਵਿਚ ਤਾਲ ਤੇ ਲੈਅ ਦੀ ਭਿੰਨਤਾ ਹੈਰਾਨ ਕਰਨ ਵਾਲੀ ਹੈ। ਛੰਦ ਦੀ ਚਾਲ ਭਾਵਾ ਦੀਆ ਲਹਿਰੀਆ ਉਤੇ ਨਿਰਭਰ ਕਰਦੀ ਹੈ। ਇਹ ਢੋਲੇ ਬਹੁਤੇ ਭੈਰਵੀ ਵਿਚ ਗਾਏ ਜਾਦੇ ਹਨ। "ਢੋਲਿਆਂ ਨੂੰ ਗਾਉਣ ਵਾਲੇ ਆਮ ਤੌਰ ਉਤੇ ਲੋਕ-ਕਵੀ ਹੁੰਦੇ ਹਨ। ਗਾਇਆ ਇਹ ਇੱਕ ਇਕੱਠ ਵਿਚ ਜਾਦਾ ਹੈ, ਕੰਨਾ ਤੇ ਹੱਥ ਧਰ ਕੇ ਲੰਮੀ ਜਿਹੀ ਹੇਕ ਨਾਲ। ਇਸ ਤਰ੍ਹਾ ਜਾਪਦਾ ਹੈ ਜਿਵੇਂ ਵੈਰਾਗ ਵਿਚ ਆ ਕੇ ਕੋਈ ਵੈਣ ਪਾ ਰਿਹਾ ਹੋਵੇ, ਕਿਸੇ ਮੁਟਿਆਰ ਦੇ ਦੱਬੇ ਹੋਏ ਅਰਮਾਨਾ ਦਾ ਉਹ ਚਿੱਤਰ ਖਿੱਚ ਰਿਹਾ ਹੁੰਦਾ ਹੈ*।" ਜਾਗਲੀ ਢੋਲੇ ਦੀ ਮਿਠਾਸ ਕੱਚੇ ਦੁੱਧ ਵਰਗੀ ਹੈ :

ਕੰਨਾ ਨੂੰ ਸੋਹਣੇ ਬੁੰਦੇ
ਸਿਰ ਤੇ ਛੱਤ ਨੇਂ ਲਾਡੇ।
ਕੇਡੀ ਰਿਹਾੜ ਕਰੇਂਦੇ ਨੁ
ਨੀਂਦਰ ਕੱਚੀ ਦੇ ਜਾਗੇ।
ਸੁੱਤੀ ਸੁਫਨਾ ਵਾਚਿਆ
ਮਾਹੀ ਮਿਲਿਆ ਏ ਖਾਬੇ।
ਅਭੜ ਭਾਦੇ ਹੱਥ ਸੇਜਾ ਤੇ ਮਾਰੇ
ਢੋਲਾ ਕੋਲ ਹੋਵੇ ਤਾ ਜਾਗੇ।

'ਬੋਲੀ' ਦਾ ਆਪਣਾ ਨਵੇਕਲਾ ਰੂਪ-ਰੰਗ ਤੇ ਰਸ ਹੈ। ਇਹ ਅੰਮ੍ਰਿਤ ਦੀ ਕਣੀ ਵਾਗ ਤੱਪਦੇ ਹਿਰਦੇ ਵਿਚ ਰਸ ਤੇ ਝਰਨਾਟਾ ਛੇੜ ਜਾਦੀ ਹੈ। 'ਬੋਲੀ' ਪੰਜਾਬੀ ਦਾ ਸਭ ਤੋਂ ਛੋਟਾ ਕਾਵਿ-ਰੂਪ ਹੈ। ਇਸ ਤੋਂ ਹੋਰ ਛੋਟਾ ਰੂਪ ਕਿਆਸਿਆ ਹੀ ਨਹੀਂ ਜਾ ਸਕਦਾ। ਛੋਟੇ ਰੂਪ ਵਿਚ ਕਲਾ ਨੂੰ ਜੀਰਨਾ ਵਧੇਰੇ ਔਖਾ ਹੁੰਦਾ ਹੈ। ਪਰ ਆਕਾਰ ਵਿਚ ਛੋਟੀ ਹੁੰਦਿਆ ਵੀ, 'ਬੋਲੀ' ਪ੍ਰਭਾਵ ਵਿਚ ਬੜੀ ਟੁੰਬਵੀਂ, ਰਸੀਲੀ ਤੇ ਰੋਚਕ ਹੁੰਦੀ ਹੈ। ਇਸ ਵਿਚ ਅਖਾਣਾ ਵਾਲੇ ਸੰਜਮ ਤੇ ਮਾਹੀਏ ਵਾਲੇ ਚੁਹਲ ਤੋਂ ਬਿਨਾਂ ਇੱਕ ਆਪਣਾ ਰੰਗ ਵੀ ਹੈ। ਤੁਕਾਤ ਤੋਂ ਮੁਕਤ ਹੋਣ ਕਰ ਕੇ ਬਨਾਵਟ ਦਾ ਅੰਸ ਇਸ ਵਿਚ ਰਤੀ ਭਰ ਵੀ ਨਹੀਂ ਹੁੰਦਾ। ਇਹ ਸਹਿਜ ਕਾਵਿ-ਰੂਪ ਹੈ। ਪਰ ਲੈਅ ਦੀ ਇਹ ਇਕਾਈ ਆਪਣੇ ਆਪ ਵਿਚ ਸੰਪੂਰਨ ਹੋਣ ਕਰ ਕੇ ਸਿਧੀ ਮਨ ਨੂੰ ਟੁੰਬਦੀ ਹੈ। ਬੋਲੀਆ ਵਿਚ ਮਨੁੱਖੀ ਮਨ ਵਿਚੰ, ਪਲ ਛਿਣ ਲਈ ਉਪਜੇ ਕਿਸੇ ਭਾਵ, ਸੱਧਰ ਤੇ ਕਾਮਨਾ ਨੂੰ ਇੱਕ ਬੁਰਸ਼ ਛੁਹ ਨਾਲ ਸਾਕਾਰ ਕੀਤਾ ਜਾਂਦਾ ਹੈ। ਵਿਸੇ ਜੀਵਨ ਦੀਆ ਤਰੰਗਾ ਵਾਗ ਹੀ ਬਹੁ-ਪੱਖੀ ਹਨ :

ਟਾਂਡੇ ਚੂਪਣੇ ਚਰੀ ਦੇ ਹਾਣੀਆਂ
ਘਰ 'ਚ ਸੰਧੂਰੀ ਅੰਬੀਆ।
ਦਾਣੇ ਲੱਗਦੇ ਮਖਾਣਿਆ ਵਰਗੇ

* ਨੀਲੀ ਤੇ ਰਾਵੀ, ਪੰਨਾ 5

ਮਿੱਤਰਾਂ ਦੇ ਮੁੱਠ ਵਿਚ ਦੇ।
ਘੁੰਡ ਕੱਢ ਲੈ ਪਤਣ 'ਤੇ ਖੜੀਏ
ਪਾਣੀਆਂ ਨੂੰ ਅੱਗ ਲੱਗ ਜਾਊ।
ਲਾਲੀ ਮੇਰੀਆਂ ਅੱਖਾਂ ਵਿਚ ਰੜਕੇ
ਅੱਖ ਮੇਰੇ ਯਾਰ ਦੀ ਦੁੱਖੇ।

ਬੁਨਿਆਦੀ ਤੌਰ ਉਤੇ 'ਬੋਲੀ' ਇੱਕ ਤੁੱਕ ਦੀ ਹੁੰਦੀ ਹੈ, ਪਰ ਕੁਝ ਬੋਲੀਆਂ ਦੋ, ਚਾਰ ਜਾਂ ਵਧੀਕ ਤੁੱਕਾਂ ਦੀਆਂ ਵੀ ਮਿਲਦੀਆਂ ਹਨ। ਵੱਡੀਆਂ ਬੋਲੀਆਂ ਲੋਕ-ਨਾਚਾਂ ਨਾਲ ਸਬੰਧਿਤ ਹਨ। ਕੁੜੀਆਂ ਗਿੱਧਾ ਪਾਦਿਆਂ ਅਤੇ ਗਭਰੂ ਭੰਗੜਾ ਨੱਚਦਿਆਂ 'ਬੋਲੀ' ਦੀ ਭਾਵਨਾ ਨਾਲ ਇੱਕਸੁਰ ਹੋ ਜਾਂਦੇ ਹਨ। ਗਿੱਧੇ ਦੀਆਂ ਬੋਲੀਆਂ ਤਿਲੰਗ ਰਾਗ ਵਿਚ ਗਾਈਆਂ ਜਾਂਦੀਆਂ ਹਨ।

ਬੱਚੇ ਨੂੰ ਸੁਲਾਣ ਤੇ ਵਰਚਾਣ ਲਈ ਲੋਰੀਆਂ ਦਿੱਤੀਆਂ ਜਾਂਦੀਆਂ ਹਨ, ਜਿਨ੍ਹਾਂ ਦੀਆਂ ਸੁਰਾਂ ਦੀ ਆਪਣੀ ਨਵੇਕਲੀ ਸੈਲੀ ਹੈ। ਲੋਰੀਆਂ ਨੂੰ ਇੱਕ ਖ਼ਾਸ ਝੀਣੀ, ਲਮਕਵੀਂ ਤੇ ਧੀਮੀ ਹੇਕ ਵਿਚ ਇੰਜ ਅਲਾਪਿਆ ਜਾਂਦਾ ਹੈ, ਜਿਵੇਂ ਵਾਤਾਵਰਣ ਉਤੇ ਕਿਸੇ ਜਾਦੂ ਧੂੜ ਦਿੱਤਾ ਹੋਵੇ। ਆਲਾ ਦੁਆਲਾ ਅਲਸਾਇਆ ਲੱਗਦਾ ਹੈ ਤੇ ਬੱਚਾ ਖ਼ੁਮਾਰੀ ਜਿਹੀ ਵਿਚ ਆ ਕੇ ਸੌਂ ਜਾਂਦਾ ਹੈ। ਤੁੱਕਾਂ ਨਿੱਕੀਆਂ, ਪਰ ਲਚਕਦਾਰ ਹੁੰਦੀਆਂ ਹਨ ਅਤੇ ਅਨੁਪ੍ਰਾਸ ਦਾ ਸੁਮੇਲ ਬੜਾ ਚਟਪਟਾ। ਹਰ ਤੁੱਕ ਪਿੱਛੋਂ ਕੁਝ ਸਵਰ-ਲਹਿਰੀਆਂ ਗੁਣਗੁਣਾਈਆਂ ਜਾਂਦੀਆਂ ਹਨ, ਜਿਨ੍ਹਾਂ ਵਿਚੋਂ ਸੰਗੀਤ ਫੁੱਵਾਰੇ ਵਾਗ ਝਰਦਾ ਹੈ, ਜਿਵੇਂ 'ਊਂ ਊਂ ਊਂ' 'ਕੂ ਹੂੰ' 'ਕੂ ਹੂੰ'। ਲੋਰੀ ਦੀ ਲੈਅ ਵਿਚ ਇੱਕ ਅਨੋਖੀ ਮਸਤੀ ਹੁੰਦੀ ਹੈ, ਜੋ ਬੱਚੇ ਨੂੰ ਸੁਪਨਿਆਂ ਦੀ ਦੁਨੀਆਂ ਵਿਚ ਪਹੁੰਚਾ ਦਿੰਦੀ ਹੈ। ਲੋਰੀਆਂ ਆਮ ਤੌਰ ਉਤੇ 'ਤਿਲੰਗ' ਤੇ 'ਭੈਰਵੀਂ' ਰਾਗਣੀ ਵਿਚ ਗਾਈਆਂ ਜਾਂਦੀਆਂ ਹਨ, ਜਿਵੇਂ :

ਦੁਰ ਵੇ ਕੁੱਤਿਆ
ਢੰਨਾ ਤਲੈ ਸੁੱਤਿਆ
ਢੰਨ ਬੜੀ ਪੁਰਾਣੀ
ਲਾਡੋ ਬੜੀ ਸਿਆਣੀ

ਇਹ ਲੋਰੀ 'ਭੈਰਵੀਂ' ਵਿਚ ਗਾਈ ਜਾਂਦੀ ਹੈ।

ਮੌਤ ਸਮੇਂ ਅਲਾਹੁਣੀਆਂ ਤੇ ਵੈਣ ਪਾਏ ਜਾਂਦੇ ਹਨ; ਜਿਨ੍ਹਾਂ ਦੀ ਆਪਣੀ ਧਾਰਣਾ ਹੈ। ਅਲਾਹੁਣੀਆਂ ਸਿਰਫ਼ ਲੈਅਬਧ ਵਿਰਲਾਪ ਹੀ ਨਹੀਂ, ਇਨ੍ਹਾਂ ਵਿਚ ਸੰਸਾਰ ਦੀ ਨਾਸ਼ਮਾਨਤਾ ਤੇ ਮਨੁੱਖੀ ਜੀਵਨ ਦੀ ਅਨਸਥਿਰਤਾ ਦਾ ਦਿਲ ਚੀਰਵਾਂ ਵਰਣਨ ਵੀ ਹੁੰਦਾ ਹੈ। ਵੈਣ 'ਭੈਰਵੀਂ' ਰਾਗਣੀ ਵਿਚ ਪਾਏ ਜਾਂਦੇ ਹਨ ਅਤੇ ਇਹ ਮੱਠੀ, ਝੀਣੀ, ਸੋਗੀ ਤੇ ਲਮਕਾਈ ਹੋਈ ਹੇਕ ਵਿਚ ਅਲਾਪੇ ਜਾਂਦੇ ਹਨ, ਵਿਚ ਵਿਚ 'ਹੂ ਕੂੰ', 'ਮੈਂ ਪਟੀ ਗਈ' 'ਮੈਂ ਮਾਰੀ ਗਈ,' ਆਦਿ ਦੇ ਕੀਰਨੇ ਵੀ ਪਾਏ ਜਾਂਦੇ ਹਨ।

'ਕਿਕਲੀ' ਤੇ 'ਥਾਲ' ਦੇ ਗੀਤਾਂ ਦੀ ਨਵੇਕਲੀ ਧਾਰਣਾ ਹੈ ਤੇ ਲੋਹੜੀ ਤੇ ਤੀਆਂ ਦੇ ਗੀਤਾਂ ਦੀ ਆਪਣੀ ਵੱਖਰੀ। 'ਵਾਰਾਂ' ਵਿਚ ਬੀਰ-ਰਸੀ ਘੂਕਰ ਹੋਣ ਕੇ ਇਹ ਹੋਰ ਧਾਰਨਾਂ ਵਿਚ ਗਾਈਆਂ ਜਾਂਦੀਆਂ ਹਨ। 'ਛਈਂ' ਤੇ 'ਜਿੰਦੂਏ' ਦੀ ਧਾਰਨਾ ਇੱਕ ਦੂਜੇ ਨਾਲੋਂ ਵੱਖਰੀ ਹੈ।

ਲੋਕ-ਧਾਰਨਾ ਦੀ ਵੰਨ-ਸਵੰਨਤਾ ਗੌਣਾ ਵਿਚ ਵੇਖਣ ਯੋਗ ਹੈ। ਹਰ ਗੌਣ ਦੀ ਆਪਣੀ ਲੈਅ ਤੇ ਧੁਨੀ ਹੈ ਤੇ ਹਰ ਗੀਤ ਨਵੇਕਲੀ ਧਾਰਣਾਂ ਵਿਚ ਗਾਇਆ ਜਾਦਾ ਹੈ। ਜਦੋਂ ਕੋਈ ਗੀਤ ਆਪਣੀ ਪ੍ਰਚਲਤ ਧਾਰਣਾਂ ਵਿਚ ਗਾਇਆ ਜਾਦਾ ਹੈ, ਤਾਂ ਇੰਜ ਲੱਗਦਾ ਹੈ ਕਿ ਗੀਤ ਵਿਚ ਜ਼ਿੰਦਗੀ ਧੜਕ ਪਈ ਹੈ ਤੇ ਸ਼ਬਦ ਜੀਉ ਪਏ ਹਨ। ਹੇਠਾਂ ਕੁਝ ਗੀਤਾਂ ਦੀਆਂ ਟੇਕ ਦੀਆਂ ਤੁਕਾਂ ਦਿੱਤੀਆਂ ਜਾਂਦੀਆਂ ਹਨ। ਇਹ ਗੀਤ ਭਾਵੇਂ ਲੰਮੀ ਉਮਰ ਭੋਗ ਚੁੱਕੇ ਹਨ, ਪਰ ਰਾਗ ਤੇ ਲੈਅ ਦੀ ਮਿਠਾਸ ਅਤੇ ਧਾਰਣਾਂ ਦੇ ਰਸ ਕਾਰਨ ਸਦਾ ਜਵਾਨ ਤੇ ਨਰੋਏ ਲੱਗਦੇ ਹਨ :

(ੳ) ਉੱਚੀਆਂ ਤੇ ਲੰਮੀਆ ਟਾਹਲੀਆ ਨੀ ਮਾਏ
ਵਿੱਚ ਗੁਜਰੀ ਦੀ ਪੀਂਘ ਵੇ ਮਾਹੀਆ

(ਅ) ਕਿਥੇ ਤੇ ਲਾਨੀਆਂ ਟਾਹਲੀਆਂ ਕਿ ਪੱਤਾਂ ਵਾਲੀਆਂ
ਵੇ ਕਿੱਥੇ ਤੇ ਲਾਨੀਆਂ ਸ਼ਤੂਤ

(ੲ) ਚੜ੍ਹਿਆ ਮਹੀਨਾ ਹਾੜ ਕਿ ਤਪਣ ਪਹਾੜ ਕਿ ਬਲਣ ਅੰਗੀਠੀਆਂ
ਮਾਹੀ ਗਿਆ ਪ੍ਰਦੇਸ ਮੈਂ ਬਿਰਹੋਂ ਲੂਠੀਆਂ

(ਸ) ਵਗਦੀ ਸੀ ਰਾਵੀ ਮਾਹੀ ਵੇ ਵਿਚ ਫੁੱਲ ਕਪਾਹੀ ਦਾ ਢੋਲਾ
ਮੈਂ ਨਾ ਜੰਮਦੀ ਮਾਹੀ ਵੇ ਤੂੰ ਕਿੱਥੋਂ ਵਿਆਹੀ ਦਾ ਢੋਲਾ

(ਹ) ਸਾਡਾ ਚਿੜੀਆਂ ਦਾ ਚੰਬਾ ਵੇ
ਬਾਬਲ ਅਸਾਂ ਉੱਡ ਜਾਣਾ

ਮਧੁਰ ਲੈਆਂ ਸਦਕਾ ਹੀ ਇਹ ਗੀਤ ਸਾਡੀ ਜ਼ਿੰਦਗੀ ਵਿਚ ਰੱਚੇ ਹੋਏ ਹਨ।

# 9. ਲੋਕ-ਕਲਾ

ਸਰੀਰਕ ਲੋੜਾਂ ਵਾਂਗ, ਮਨੁੱਖ ਦੀਆਂ ਕੁਝ ਮਾਨਸਕ ਲੋੜਾਂ ਵੀ ਹਨ, ਜਿਨ੍ਹਾਂ ਦੀ ਤ੍ਰਿਪਤੀ ਸੁਹਜ-ਰਸ ਨਾਲ ਹੁੰਦੀ ਹੈ। ਸੁਹਜ ਨੂੰ ਮਾਨਣ ਦੀ ਇੱਛਾ ਨੇ ਕਲਾ ਨੂੰ ਜਨਮ ਦਿੱਤਾ। ਉਹ ਕਲਾ, ਜਿਸ ਨੂੰ ਆਦਿ-ਕਾਲ ਤੋਂ ਅਨੇਕਾਂ ਕਿਰਤੀਆਂ ਨੇ, ਆਪਣੇ ਅਨੁਭਵ ਨਾਲ ਸਿੰਜ ਕੇ ਰਸਾਇਆ ਪਕਾਇਆ ਤੇ ਨਿਖਾਰਿਆ ਅਤੇ ਜੋ ਪਰੰਪਰਾ ਦੀ ਧਾਰਾ ਦਾ ਅੰਗ ਬਣ ਕੇ ਵਿਗਸੀ, ਲੋਕ-ਕਲਾ ਅਖਵਾਈ। ਲੋਕ-ਕਲਾ ਦੀ ਵੱਡੀ ਸਿਫ਼ਤ ਇਹ ਹੈ ਕਿ ਇਹ ਸੁਹਜ ਰਸ ਦੀ ਤ੍ਰਿਪਤੀ ਕਰਨ ਦੇ ਨਾਲ ਉਪਯੋਗੀ ਵੀ ਹੁੰਦੀ ਹੈ ਅਤੇ ਜੀਵਨ ਵਿਚ ਸਹਿਜ ਰੂਪ ਵਿਚ ਰਚੀ ਹੁੰਦੀ ਹੈ।

ਲੋਕ-ਕਲਾ ਜੀਵਨ ਦੀਆਂ ਲੋੜਾਂ ਵਿਚੋਂ ਉਪਜੀ ਹੋਣ ਕਰ ਕੇ, ਜਨ-ਜੀਵਨ ਤੇ ਸਭਿਆਚਾਰ ਨਾਲ ਇੱਕਰਸ ਹੁੰਦੀ ਹੈ। ਇਸ ਦਾ ਸੁਹਜ ਤੇ ਫਬਨ ਜਾਤੀ ਦੀਆਂ ਕਲਾ-ਰੁਚੀਆਂ ਦਾ ਬੋਧਿਕ ਹੈ। ਲੋਕ-ਕਲਾ ਪਿੰਡਾ ਦੇ ਅਲ੍ਹੜ ਲੋਕਾ ਦੀਆਂ ਅੰਤ੍ਰੀਵ ਖ਼ਾਹਸ਼ਾ, ਭਾਵਨਾਵਾ ਤੇ ਤਜਰਬਿਆਂ ਦਾ ਸੁਭਾਵਕ ਪ੍ਰਗਟਾਵਾ ਹੈ ਅਤੇ ਇਸ ਵਿਚ ਸਦੀਆਂ ਤੋਂ ਚਲੀਆ ਆ ਰਹੀਆ ਕਲਾ-ਰੁਚੀਆਂ ਸਹਿਜ ਭਾਵ ਵਿਚ ਹੀ ਪ੍ਰਫੁੱਲਤ ਹੁੰਦੀਆ ਰਹੀਆਂ ਹਨ। ਪੀੜ੍ਹੀਆ ਦਾ ਅਨੁਭਵ ਖੁਰ ਖੁਰ ਕੇ ਇਸ ਕਲਾ ਨੂੰ ਨਿਖਾਰਦਾ ਤੇ ਸੰਵਾਰਦਾ ਰਿਹਾ ਹੈ। ਭਾਵੇਂ ਵੇਖਣ ਵਿਚ ਲੋਕ-ਕਲਾ ਸਾਦਾ ਜਿਹੀ ਲੱਗਦੀ ਹੈ, ਪਰ ਇਸ ਵਿਚ ਕਲਾ ਦੀ ਇੱਕ ਪ੍ਰਬਲ ਕਣੀ ਹੁੰਦੀ ਹੈ, ਜੋ ਇਸ ਦੀ ਛੱਬੀ ਨੂੰ ਮਨਮੋਹਣਾ ਤੇ ਪ੍ਰਭਾਵਸ਼ਾਲੀ ਬਣਾਉਂਦੀ ਹੈ।

ਲੋਕ-ਕਲਾ ਘਰਾ ਦਾ ਸੁਹਜ ਤੇ ਸ਼ਿੰਗਾਰ ਹੈ। ਪਰ ਮਨੁੱਖ ਵਿਚ ਜਨਮ ਤੋਂ ਹੀ ਸੁੰਦਰਤਾ ਦੀ ਭੁੱਖ ਹੁੰਦੀ ਹੈ ਤੇ ਇਸ ਦੀ ਤ੍ਰਿਪਤੀ ਸਾਧਾਰਣ ਜੀਵਨ ਵੇਗ ਵਿਚ ਲੋਕ-ਕਲਾ ਹੀ ਕਰਦੀ ਹੈ। ਨਿੱਤ ਵਰਤੋਂ ਦੀਆਂ ਚੀਜ਼ਾ ਨੂੰ ਲੋਕ-ਕਲਾ ਇੱਕ ਜਲੌ ਬਖ਼ਸ਼ਦੀ ਹੈ ਅਤੇ ਸਾਧਾਰਣ ਤੋਂ ਅਸਾਧਾਰਣ ਬਣਾ ਦੇਂਦੀ ਹੈ। ਘਰਾ ਵਿਚ ਵਰਤੀਂਦੇ ਖੇਸ, ਦਰੀਆ, ਗਲੀਚੇ ਅਤੇ ਫੁੱਲਕਾਰੀਆਂ ਵਿਚ ਰੰਗਾ, ਪੈਟਰਨਾਂ ਤੇ ਕਲਾ-ਰੂੜ੍ਹੀਆ ਦੁਆਰਾ, ਲੱਕੜੀ ਜਾਂ ਦੰਦ-ਖੰਡ ਦੀਆਂ ਬਣੀਆ ਘਰੇਗੀ ਵਰਤੋਂ ਦੀਆਂ ਕਲਾ-ਕਿਰਤਾਂ ਵਿਚ ਰੂਪ ਤੇ ਨਕਾਸ਼ੀ ਨਾਲ, ਗਹਿਣਿਆਂ ਵਿਚ ਵੰਨ-ਸੁਵੰਨੇ ਪੈਟਰਨਾ ਤੇ ਕਲਾ-ਛੱਬੀਆਂ ਦੇ ਸੁਹਜ ਨਾਲ, ਮਿੱਟੀ ਜਾ ਧਾਤ ਦੇ ਬਣੇ ਭਾਡਿਆਂ ਵਿਚ ਫੁੱਲਾਂ, ਵੇਲਾ ਤੇ ਬੂਟਿਆਂ ਨਾਲ, ਕੰਧਾ ਉਤੇ ਉੱਕਰੇ ਦੇਵੀ ਦੇਵਤਿਆਂ, ਜਨੌਰਾਂ ਤੇ ਫੁੱਲਾਂ ਦੇ ਚਿੱਤਰਾਂ ਨਾਲ, ਇਹ ਕਲਾ ਸਾਡੇ ਜੀਵਨ ਵਿਚ ਸੁਹਜ ਖਲੇਰਦੀ ਤੇ ਸਾਡੀਆਂ ਕਲਾ-ਰੁਚੀਆਂ ਨੂੰ ਸੰਤੁਸ਼ਟ ਕਰਨ ਤੋਂ ਬਿਨਾਂ ਮਾਨਸਿਕ ਤੇ ਆਤਮਿਕ ਤ੍ਰਿਪਤੀ ਦਿੰਦੀ ਰਹੀ ਹੈ।

ਲੋਕ-ਕਲਾ ਦਾ ਮੁੱਢ ਵੀ ਬੋਲੀ ਜਾਂ ਲਿੱਪੀ ਵਾਂਗ ਦੈਵੀ ਹੈ। ਕਿਹਾ ਜਾਂਦਾ ਹੈ ਕਿ ਸੰਸਾਰ ਦੇ ਮੁੱਢ ਵਿਚ, ਭੈਆਜੀਤ ਨਾ ਦਾ ਇੱਕ ਸੱਤਵਾਦੀ ਰਾਜਾ ਹੋਇਆ, ਜੋ ਪੂਜਾ ਪਾਠ ਤੇ ਤਪੱਸਿਆ ਦੇ ਨਾਲ ਨਾਲ, ਲੋਕਾ ਦੇ ਸੁੱਖ ਦੇ ਸਾਧਨਾ ਲਈ ਸੋਚਦਾ ਰਹਿੰਦਾ ਸੀ।

ਉਸ ਨੇ ਆਪਣੀ ਨਗਰੀ ਨੂੰ ਸਵੱਰਗ ਵਾਂਗ ਖੁਸ਼ਹਾਲ ਬਣਾਇਆ ਹੋਇਆ ਸੀ। ਇਸੇ ਨਗਰੀ ਵਿਚ ਇੱਕ ਨੇਕ ਬ੍ਰਾਹਮਣ ਰਹਿੰਦਾ ਸੀ, ਜਿਸ ਦੇ ਘਰ ਇਕੋ ਇੱਕ ਸਹਿਕ-ਸਕੀਵਾਂ ਬੱਚਾ ਸੀ। ਇਸ ਬ੍ਰਾਹਮਣ ਨੇ, ਉਸ ਦੀ ਲੰਮੀ ਉਮਰ ਲਈ, ਸਾਰੇ ਸੰਸਕਾਰ ਧਰਮ ਮਰਿਆਦਾ ਅਨੁਸਾਰ ਕੀਤੇ ਸਨ, ਪਰ ਫ਼ਿਰ ਵੀ ਅਚਾਨਕ ਇਸ ਬੱਚੇ ਦੀ ਮੌਤ ਹੋ ਗਈ। ਇਸ ਤੋਂ ਪਹਿਲਾਂ, ਇਸ ਨਗਰੀ ਵਿਚ ਕਦੇ ਕੋਈ ਬੱਚਾ ਛੋਟੀ ਉਮਰ ਵਿਚ ਨਹੀਂ ਸੀ ਮਰਿਆ, ਲੋਕ ਖਾ ਹੰਢਾ ਕੇ ਮਰਦੇ ਸਨ। ਸੋ, ਲੋਕਾਂ ਨੇ ਕਿਹਾ ਕਿ ਇਸ ਨਗਰੀ ਵਿਚ, ਜਰੂਰ ਕੋਈ ਅਜਿਹਾ ਉਪੱਧਰ ਹੋਇਆ ਹੈ, ਜਿਸ ਕਰ ਕੇ ਬੱਚੇ ਦੀ ਮੌਤ ਹੋ ਗਈ ਹੈ। ਰਾਜੇ ਨੂੰ ਬੜਾ ਦੁੱਖ ਹੋਇਆ ਤੇ ਉਸ ਨੇ ਪੂਜਾ ਪਾਠ ਤੇ ਤੱਪਾ ਦੁਆਰਾ ਇਕੱਠੀ ਕੀਤੀ ਸਕਤੀ ਨਾਲ ਜਮਦੂਤਾਂ ਦੇ ਕੰਮ ਵਿਚ ਵਿਘਨ ਪਾਇਆ। ਜਦੋਂ ਬ੍ਰਹਮਾ ਦੇਵਤੇ ਨੂੰ ਇਸ ਗੱਲ ਦੀ ਖ਼ਬਰ ਹੋਈ, ਤਾ ਉਹ ਖੁਦ ਮਾਤ ਲੋਕ ਵਿਚ ਆਏ ਅਤੇ ਰਾਜੇ ਨੂੰ ਦੱਸਿਆ ਕਿ ਬੱਚੇ ਦੀ ਮੌਤ ਦਾ ਕਾਰਣ, ਉਸ ਦੇ ਪਿਛਲੇ ਜਨਮ ਦੇ ਕੁਕਰਮ ਹਨ, ਪਰ ਰਾਜੇ ਨੇ ਇਸ ਗੱਲ ਉਤੇ ਵਿਸ਼ਵਾਸ ਨਾ ਕੀਤਾ। ਰਾਜੇ ਨੇ ਬ੍ਰਹਮਾ ਅੱਗੇ ਬੜੇ ਵਾਸਤੇ ਪਾਏ। ਜਦੋਂ ਬ੍ਰਹਮਾ ਨੂੰ ਕੋਈ ਰਾਹ ਨਾ ਦਿੱਸਿਆ, ਤਾ ਉਸ ਨੇ ਬੱਚੇ ਵਿਚ ਮੁੜ ਜਾਨ ਫੂਕਣੀ ਚਾਹੀ, ਪਰ ਉਦੋਂ ਤਕ ਬੱਚੇ ਦਾ ਮੁਰਦਾ ਸਰੀਰ ਗਲ ਸੜ ਗਿਆ ਸੀ। ਸੋ, ਬ੍ਰਹਮਾ ਨੇ ਰਾਜੇ ਨੂੰ ਕਿਹਾ ਕਿ ਕਿਸੇ ਸਿਲਪੀ ਤੋਂ ਬੱਚੇ ਦੀ ਮੂਰਤੀ ਬਣਾਈ ਜਾਵੇ। ਰਾਜੇ ਦਾ ਕੋਈ ਵੀ ਸਿਲਪੀ ਮੂਰਤੀ ਨਾ ਬਣਾ ਸਕਿਆ। ਅਖੀਰ ਬ੍ਰਹਮਾ ਨੇ ਵਿਸਕਰਮਾ ਨੂੰ ਸੱਦਿਆ ਤੇ ਉਸ ਵਿਚ ਆਪਣੀ ਸਿਰਜਣਾ ਸਕਤੀ ਦਾ ਕੁਝ ਅੰਸ ਸਿੰਚਿਆ। ਵਿਸਕਰਮਾ ਨੇ ਮਿੱਟੀ ਨੂੰ ਗੁੰਨ ਕੇ, ਬੱਚੇ ਦੀ ਮੂਰਤੀ ਬਣਾਈ, ਜੋ ਅਸਲ ਨਾਲ ਇਨ ਬਿਨ ਮੇਲ ਖਾਦੀ ਸੀ। ਇਹ ਸੰਸਾਰ ਦੀ ਪਹਿਲੀ ਕਲਾ-ਮੂਰਤੀ ਸੀ। ਬ੍ਰਹਮਾ ਨੇ ਇਸ ਮੂਰਤੀ ਵਿਚ ਜਾਨ ਪਾ ਦਿੱਤੀ। ਉਦੋਂ ਤੋਂ ਸੰਸਾਰ ਵਿਚ ਕਲਾ ਦਾ ਜਨਮ ਹੋਇਆ।

ਪੰਜਾਬ ਦੀ ਲੋਕ-ਕਲਾ ਇਥੋਂ ਦੀ ਸੰਸਕ੍ਰਿਤੀ ਜਿੰਨੀ ਹੀ ਪੁਰਾਣੀ ਹੈ। ਇਥੋਂ ਦੀ ਕਲਾ ਨੂੰ ਵਿਗਸਣ ਤੇ ਨਿਖਰਣ ਦੇ ਪੂਰੇ ਮੌਕੇ ਨਹੀਂ ਮਿਲੇ। ਪੰਜਾਬ, ਲੰਬੇ ਸਮੇਂ ਤਕ, ਮੱਧ-ਪੂਰਬ ਤੇ ਕੇਂਦਰੀ ਏਸੀਆ ਤੋਂ ਹੁੰਦੇ ਹੱਲਿਆ ਦਾ ਸਿਕਾਰ ਬਣਿਆ ਰਿਹਾ। ਇਸ ਕਰਕੇ ਇਥੋਂ ਦੇ ਲੋਕਾਂ ਦਾ ਜੀਵਨ ਹਮੇਸ਼ਾ ਹੀ ਐਨਾ ਔਖਾ ਤੇ ਅਸੁਰੱਖਿਅਤ ਰਿਹਾ ਕਿ ਉਨ੍ਹਾ ਨੂੰ ਅਕਸਰ ਕਲਾ ਦੇ ਵਿਕਾਸ ਲਈ ਟਿਕ ਕੇ ਕੰਮ ਕਰਨ ਦੇ ਮੌਕੇ ਘੱਟ ਮਿਲਦੇ ਰਹੇ। ਪੰਜਾਬ ਨੂੰ ਹਮੇਸਾ ਕਲਾਕਾਰਾ ਦੀ ਥਾਂ ਲੜਾਕੇ ਵੀਰਾ ਤੇ ਯੋਧਿਆਂ ਦੀ ਲੋੜ ਰਹੀ। ਇਸ ਲਈ, ਇਥੋਂ ਦੀ ਧਰਤੀ ਨੇ ਲੋਕ-ਕਲਾਕਾਰ ਪੈਦਾ ਕਰਨ ਦੀ ਥਾਂ ਸੂਰਮੇ ਵਧੇਰੇ ਪੈਦਾ ਕੀਤੇ। ਇਹ ਲੋਕ ਸੁਹਜ ਨਾਲੋਂ ਸ਼ਕਤੀ ਦੇ ਵਧੇਰੇ ਪੁਜਾਰੀ ਰਹੇ। ਕਲਾ ਭਾਵੇਂ ਮਨੁੱਖੀ ਹਿਰਦੇ ਦੇ ਅੰਦਰਲੇ ਸੁਹਜ ਤੇ ਸੱਚ ਦਾ ਸਹਿਜ ਪ੍ਰਕਾਸ਼ ਹੈ, ਪਰ ਇਸ ਨੂੰ ਪੇਸ਼ ਕਰਨ ਲਈ ਸ਼ਾਂਤ ਵਾਤਾਵਰਣ ਤੇ ਮਨ ਦੇ ਟਿਕਾਓ ਦੀ ਵੀ ਲੋੜ ਹੈ ਤੇ ਇਹ ਦੋਵੇਂ ਗੱਲਾਂ ਪੰਜਾਬੀਆਂ ਲਈ ਦੁਰਲਭ ਰਹੀਆ। ਪਰ, ਫ਼ਿਰ ਵੀ, ਰੋਜ਼ਾਨਾ ਜੀਵਨ ਦੀਆਂ ਲੋੜਾਂ ਦੀ ਪੂਰਤੀ ਲਈ, ਜੋ ਚੀਜ਼ਾਂ ਬਣਦੀਆ ਰਹੀਆ, ਉਨ੍ਹਾਂ ਨੂੰ ਕਲਾ ਤੇ ਸੁਹਜ ਨਾਲ ਨਿਖਾਰਿਆ ਜਾਂਦਾ ਰਿਹਾ ਤੇ ਪਿੰਡਾ ਵਿਚ, ਲੋਕ-ਕਲਾ ਕਈ ਰੂਪਾ ਤੇ ਸ਼ੈਲੀਆ ਵਿਚ ਵਿਗਸਦੀ ਰਹੀ।

ਪੰਜਾਬ ਦੀ ਲੋਕ-ਕਲਾ ਦੇ ਸਭ ਤੋਂ ਪੁਰਾਣੇ ਨਮੂਨੇ ਹੜੱਪਾ ਤੇ ਰੋਪੜ ਦੀਆਂ ਪੁਰਾਣੀਆਂ

ਥੇਹਾਂ ਦੀ ਖੁਦਾਈ ਵੇਲੇ ਮਿਲੇ। ਇਨ੍ਹਾਂ ਵਿਚੋਂ ਕੁਝ ਮਿੱਟੀ ਦੇ ਘੜੇ ਤੇ ਅੱਗ ਵਿਚ ਪੱਕੇ ਖਿਡੌਣੇ (Terracottas) ਹਨ, ਜੋ ਘਰਾਂ ਵਿਚ ਸਜਾਵਟ ਲਈ ਵਰਤੇ ਜਾਂਦੇ ਸਨ। ਮੁੱਢਲੇ ਮਿਆਰ ਨੂੰ ਮੁੱਖ ਰੱਖਦਿਆਂ, ਇਹ ਖਿਡੌਣੇ ਲੋਕ-ਕਲਾ ਦੇ ਬੜੇ ਉੱਤਮ ਨਮੂਨੇ ਹਨ। ਗੁੰਨੀ ਹੋਈ ਮਿੱਟੀ ਵਿਚੋਂ ਸੁੰਦਰ ਆਕਾਰ ਨੂੰ ਢਾਲਣਾ, ਭਾਵੇਂ ਸਾਧਾਰਣ ਜਿਹੀ ਕਲਾ ਸੀ, ਪਰ ਰਚਨਾਤਮਕ ਖੇਤਰ ਵਿਚ ਇਹ ਇੱਕ ਬੜਾ ਵੱਡਾ ਕਦਮ ਸੀ—ਕਲਪਨਾ ਨੂੰ ਮਿੱਟੀ ਵਿਚੋਂ ਉਭਾਰਨਾ, ਭਾਵਾਂ ਨੂੰ ਮਿੱਟੀ ਵਿਚ ਸਮੋ ਕੇ ਨਿਖਾਰਨਾ। ਹੜੱਪਾ ਤੇ ਰੋਪੜ ਵਿਚੋਂ ਕੁਝ ਹੋਰ ਕਲਾ-ਕਿਰਤਾਂ, ਠੀਕਰ-ਮੋਹਰਾਂ ਤੇ ਦੇਵੀ ਦੀਆਂ ਮੂਰਤੀਆਂ ਵੀ ਮਿਲੀਆਂ ਹਨ, ਜਿਨ੍ਹਾ ਵਿਚ ਨਕਸ਼ ਨੁਹਾਰ, ਅਨੁਪਾਤ ਤੇ ਬਣਤਰ ਵਲ ਉਚੇਚਾ ਧਿਆਨ ਦਿੱਤਾ ਜਾਪਦਾ ਹੈ। ਇਨ੍ਹਾਂ ਦੀ ਕਲਾ ਬੜੀ ਪ੍ਰਭਾਵਸਾਲੀ ਹੈ। ਇਹ ਕਲਾ-ਕਿਰਤਾਂ ਦਰਾਵੜੀ ਸਭਿਅਤਾ ਦੀ ਰਹਿੰਦ ਮੰਨੀਆਂ ਜਾਂਦੀਆਂ ਹਨ, ਜਿਨ੍ਹਾਂ ਨੂੰ, ਧਰਤੀ ਨੇ ਆਪਣੀ ਕੁੱਖ ਵਿਚ ਸੰਭਾਲੀ ਰੱਖਿਆ। ਇੱਕ ਮੋਹਰ ਉਤੇ ਪਿੱਪਲ ਦੀ ਪੂਜਾ ਕਰ ਰਹੇ ਆਦਮੀ ਦੀ ਛਾਪ ਹੈ, ਕੁਝ ਮੋਹਰਾਂ ਉਤੇ ਬ੍ਰਿਛਾਂ, ਬੂਟਿਆਂ ਤੇ ਪਸ਼ੂਆ ਦੇ ਚਿੱਤਰ ਹਨ। ਇਨ੍ਹਾਂ ਮੂਰਤੀਆਂ ਵਿਚੋਂ ਕੁਝ ਮੂਰਤੀਆਂ ਤੀਵੀਆਂ ਦੀਆਂ ਹਨ, ਜੋ ਗਹਿਣਿਆਂ ਨਾਲ ਸਜੀਆ ਹੋਈਆਂ ਹਨ। ਮੂਰਤੀਆਂ ਭਾਵੇਂ ਸਧਾਰਣ ਹਨ, ਪਰ ਇਨ੍ਹਾ ਵਿਚ ਕਲਾ ਦੀ ਅਜੇਹੀ ਕਣੀ ਹੈ, ਜੋ ਮਨ ਨੂੰ ਖਿੱਚਦੀ ਹੈ। ਠੀਕਰ-ਮੋਹਰਾਂ ਉਤੇ ਘੋੜਾ, ਕੁੱਤਾ, ਭੇਡ, ਸੂਰ, ਝੋਟਾ, ਬਲਦ ਤੇ ਸ਼ੇਰ ਆਦਿ ਜਾਨਵਰਾ ਦੇ ਚਿੱਤਰ ਉੱਕਰੇ ਹੋਏ ਹਨ ਤੇ ਇਨ੍ਹਾਂ ਦੀ ਮੂਰਤੀ-ਕਲਾ ਬੜੀ ਉੱਚੇ ਪੱਧਰ ਦੀ ਹੈ। ਇਹ ਠੀਕਰ-ਮੋਹਰਾਂ ਉਤੇ ਉੱਕਰੇ ਪਸ਼ੂ-ਚਿੰਨ੍ਹ ਇਨ੍ਹਾਂ ਦੇ ਰਚਣਹਾਰਿਆਂ ਦੇ ਪੁਰਖਿਆਂ ਦੇ ਚਿੰਨ (Totem) ਜਾਪਦੇ ਹਨ। ਇੱਕ ਮੋਹਰ ਉਤੇ ਇੱਕ ਮਨੁੱਖ ਪਿੱਪਲ ਦੇ ਬ੍ਰਿਛ ਅੱਗੇ ਗੋਡਿਆਂ ਦੇ ਭਾਰ ਹੋ ਕੇ ਮੱਥਾ ਟੇਕ ਰਿਹਾ ਹੈ। ਇੱਕ ਹੋਰ ਮੋਹਰ ਵਿਚ ਇੱਕ ਤਪੱਸਵੀ ਤੱਪ ਕਰਦਾ ਵਿਖਾਇਆ ਗਿਆ ਹੈ ਤੇ ਉਸ ਦੇ ਆਸ ਪਾਸ ਅਨੇਕਾਂ ਜੰਗਲੀ ਜਾਨਵਰ ਘੇਰਾ ਪਾਈ ਬੈਠੇ ਹਨ।

ਮੂਰਤੀ ਕਲਾ ਵਿਚ ਪੰਜਾਬ ਦੀ ਗੰਧਾਰ ਸ਼ੈਲੀ ਬੜੀ ਪ੍ਰਸਿੱਧ ਹੈ। ਇਹ ਮੂਲ ਵਿਚ ਲੋਕ-ਸੈਲੀ ਸੀ, ਜੋ ਯੂਨਾਨੀ ਤੇ ਈਰਾਨੀ ਸੈਲੀਆਂ ਦੇ ਪ੍ਰਭਾਵ ਹੇਠ, ਬੁੱਧ ਕਾਲ ਵਿਚ ਨਿੱਖਰੀ। ਇਸ ਕਲਾ ਦਾ ਉਭਾਰ ਭਾਰਤ ਦੀ ਉੱਤਰ-ਪੱਛਮੀ ਸੀਮਾ ਦੇ ਉਸ ਇਲਾਕੇ ਵਿਚ ਹੋਇਆ, ਜਿਸ ਨੂੰ ਗੰਧਾਰ ਪ੍ਰਦੇਸ਼ ਕਿਹਾ ਜਾਂਦਾ ਹੈ। ਇਸੇ ਤੋਂ ਇਸ ਕਲਾ ਦਾ ਨਾਂ 'ਗੰਧਾਰ ਸ਼ੈਲੀ' ਪਿਆ। ਪਿਸਾਵਰ ਤੇ ਤਕਸ਼ਿਲਾ ਇਸ ਦੇ ਗੜ੍ਹ ਸਨ। ਗੰਧਾਰ ਸ਼ੈਲੀ ਦੀ ਵੱਡੀ ਵਿਸ਼ੇਸ਼ਤਾ ਇਹ ਸੀ ਕਿ ਮੂਰਤੀਆਂ ਵਿਚ ਨਕਸ਼ਾਂ ਤੇ ਅੰਗਾਂ ਨੂੰ ਬੜੀ ਮਿਹਨਤ ਨਾਲ ਘੜਿਆ ਤੇ ਨਿਖਾਰਿਆ ਜਾਂਦਾ ਸੀ। ਚਿਹਰੇ ਦੇ ਸਾਰੇ ਨਕਸ਼ ਉੱਭਰੇ ਹੁੰਦੇ ਸਨ। ਗੰਧਾਰ ਸ਼ੈਲੀ ਦੀਆਂ ਕਈ ਕਲਾ-ਕਿਰਤਾਂ ਲਾਹੌਰ ਤੇ ਪਿਸ਼ਾਵਰ ਦੇ ਅਜਾਇਬ ਘਰਾਂ ਵਿਚ ਹਨ।

ਚਿੱਤਰ ਕਲਾ ਵਿਚ ਪਹਾੜੀ ਕਲਮ ਦੀ ਸਭ ਤੋਂ ਵੱਧ ਨਿੱਖਰੀ ਤੇ ਵਿਗਸੀ ਹੈ, ਖ਼ਾਸ ਤੌਰ ਉਤੇ ਕਾਂਗੜਾ ਕਲਮ ਦੇ ਚਿੱਤਰ। ਕਾਂਗੜਾ ਇੱਕ ਤਾਂ ਪੰਜਾਬ ਦੀਆਂ ਨਿੱਤ ਦੀਆਂ ਉੱਥਲ-ਪੁਥਲੀਆਂ ਤੋਂ ਬੱਚਿਆ ਰਿਹਾ ਤੇ ਇਥੇ ਕਲਾ ਦੇ ਸਿਰਜਣ ਤੇ ਵਿਗਸਣ ਦੇ ਸਾਰੇ ਅਵਸਰ ਪ੍ਰਾਪਤ ਰਹੇ। ਦੂਜਾ, ਇਥੋਂ ਦੇ ਕੁਦਰਤੀ ਦ੍ਰਿਸ਼ ਲੋਕ-ਕਲਾਕਾਰਾਂ ਦੀਆਂ ਭਾਵਨਾਵਾਂ ਨੂੰ ਹਲੂਣਦੇ ਰਹੇ। ਪਹਾੜੀ ਸਕੂਲ ਦੀਆਂ ਪ੍ਰਮੁੱਖ ਕਲਾ-ਕਿਰਤਾਂ ਵਿਚ ਕ੍ਰਿਸ਼ਨ ਲੀਲਾ ਤੇ ਰਾਗਮਾਲਾ ਤੇ ਚਿੱਤਰ ਮਿਲਦੇ ਹਨ। ਹਰ ਰਾਗ ਨੂੰ ਆਕਾਰ ਤੇ ਰੰਗਾਂ ਰਾਹੀਂ ਚਿੱਤਿਰਆ

ਗਿਆ ਹੈ, ਜੋ ਆਪਣੀ ਕਿਸਮ ਦੀ ਅਨੋਖੀ ਚੀਜ ਬਣੀ ਹੈ। ਰਾਗ ਜੀਵਨ ਨਾਲ ਇੱਕ ਰਸ ਹੋਏ ਲੱਗਦੇ ਹਨ ਤੇ ਹਰ ਰਾਗ ਆਪਣੇ ਨਵੇਕਲੇ ਰੰਗ ਤੇ ਪਤ੍ਰਿਭਾ ਵਿਚ ਪ੍ਰਕਾਸਮਾਨ ਹੋਇਆ ਹੈ।

ਪੰਜਾਬ ਵਿਚ ਕੁਝ ਜਾਤਾਂ ਨੇ ਪੀੜ੍ਹੀਆ ਦੇ ਅਨੁਭਵ ਖੋਰ ਕੇ, ਕੁਝ ਉਪਯੋਗੀ ਲੋਕ-ਕਲਾਵਾਂ ਨੂੰ ਨਿਖਾਰਿਆ ਤੇ ਪਾਲਿਆ ਹੈ। ਪੁਰਖੀ ਕਿੱਤੇ ਨੂੰ ਅਪਨਾਣ ਦੀ ਰੁਚੀ ਨੇ, ਇਨ੍ਹਾਂ ਲੋਕ-ਕਲਾਵਾਂ ਨੂੰ ਪਕਾਣ ਤੇ ਰਸਾਣ ਵਿਚ ਚੋਖਾ ਹਿੱਸਾ ਪਾਇਆ ਹੈ। ਲਹੂ ਮਾਸ ਵਿਚ ਰਚਿਆ, ਪੁਰਖਿਆਂ ਦਾ ਅਨੁਭਵ, ਇਨ੍ਹਾਂ ਕਲਾਵਾ ਵਿਚ ਪੀੜ੍ਹੀ ਦਰ ਪੀੜ੍ਹੀ ਨਿੱਖਾਰ ਲਿਆਉਂਦਾ ਰਿਹਾ। ਇਹ ਅਸਲੀ ਸ਼ਬਦਾਂ ਵਿਚ, ਲੋਕ-ਕਲਾਕਾਰ ਹਨ, ਜੋ ਯੁੱਗਾਂ ਦਾ ਅਨੁਭਵ ਖ਼ੂਨ ਵਿਚ ਰਚਾਈ ਬੈਠੇ ਹਨ। ਘੁਮਿਆਰ ਚੱਕ ਉਤੇ ਉਦੋਂ ਦਾ ਭਾਂਡੇ ਘੜਦਾ ਆ ਰਿਹਾ ਹੈ, ਜਦੋਂ ਤੋਂ ਵਿਸ਼ਕਰਮੇ ਨੇ ਉਸ ਨੂੰ ਭਾਂਡੇ ਘੜਨ ਲਈ ਚੱਕ ਬਣਾ ਕੇ ਦਿੱਤਾ। ਉਹ ਸਿਰਫ਼ ਭਾਂਡੇ ਘੜਦਾ ਹੀ ਨਹੀਂ, ਉਨ੍ਹਾਂ ਨੂੰ ਕਈ ਰੂਪਾਂ ਤੇ ਸੈਲੀਆਂ ਵਿਚ ਸਿਰਜਦਾ, ਉਨ੍ਹਾਂ ਵਿਚ ਕਲਾ ਤੇ ਸੁਹਜ ਰਚਾਂਦਾ ਹੈ। ਭਾਂਡਿਆਂ ਉਤੇ ਵੇਲ ਬੂਟਿਆਂ ਨੂੰ ਚਿੱਤਰ ਕੇ ਘੁਮਿਆਰ ਉਨ੍ਹਾਂ ਦੇ ਬਾਹਰਲੇ ਰੂਪ ਨੂੰ ਵੀ ਨਿਖਾਰਦਾ ਰਿਹਾ ਹੈ। ਮੁਸਲਮਾਨਾਂ ਦੇ ਆਉਣ ਨਾਲ ਕੁੰਭਕਾਰੀ ਦੀ ਕਲਾ ਕਾਫ਼ੀ ਵਿਗਸੀ ਤੇ ਪ੍ਰਫੁੱਲਤ ਹੋਈ। ਕਿਉਂ ਜੋ ਮੁਸਲਮਾਨ ਧਾਤ ਦੇ ਭਾਂਡਿਆਂ ਨਾਲੋਂ ਮਿੱਟੀ ਦੇ ਭਾਂਡੇ ਵਧੇਰੇ ਵਰਤਦੇ ਹਨ। ਹਿੰਦੂ ਧਰਮ-ਸਾਸਤਰਾ ਅਨੁਸਾਰ ਮਿੱਟੀ ਦੇ ਭਾਂਡੇ, ਸੂਤਕ ਪਾਤਕ ਵਿਚ, ਝਟ ਭਿੱਟ ਜਾਦੇ ਹਨ। ਉਂਜ ਵੀ ਹਿੰਦੂਆ ਵਿਚ ਮਿੱਟੀ ਦੇ ਭਾਂਡਿਆਂ ਨੂੰ, ਭਾਵੇਂ ਉਹ ਖਰਾਬ ਨਾ ਵੀ ਹੋਏ ਹੋਣ, ਬਹੁਤੀ ਦੇਰ ਤਕ ਵਰਤਿਆ ਨਹੀਂ ਜਾਂਦਾ ਤੇ ਕਮੀ ਕਮੀਣਾਂ ਨੂੰ ਦੇ ਦਿੱਤੇ ਜਾਂਦੇ ਹਨ, ਪਰ ਇਸ ਦੇ ਉਲਟ ਮੁਸਲਮਾਨਾ ਵਿਚ ਧਾਤ ਦੇ ਭਾਂਡਿਆਂ ਨਾਲੋਂ ਮਿੱਟੀ ਦੇ ਭਾਡੇ ਵਧੇਰੇ ਵਰਤੇ ਜਾਦੇ ਹਨ, ਕਿਉਂ ਜੋ ਮੁਸਲਮਾਨਾਂ ਅਨੁਸਾਰ ਜਿਸ ਘਰ ਵਿਚ, ਮਿੱਟੀ ਦੇ ਭਾਡੇ ਹੋਣ ਉਥੇ ਫ਼ਰਿਸਤੇ ਬੜੇ ਚਾਓ ਤੇ ਰੀਝ ਨਾਲ ਫ਼ੇਰੇ ਪਾਉਂਦੇ ਹਨ।

ਸੋ, ਮੁਸਲਮਾਨੀ ਵਿਸ਼ਵਾਸ਼ਾ ਨੇ ਕੁੰਭਕਾਰੀ ਦੀ ਕਲਾ ਨੂੰ ਵਿਗਸਾਣ ਵਿਚ ਚੋਖਾ ਹਿੱਸਾ ਪਾਇਆ। ਪਹਿਲਾਂ ਪੰਜਾਬ ਦੇ ਮਿੱਟੀ ਦੇ ਭਾਡੇ ਰੋਗਨੀ ਨਹੀਂ ਸਨ ਹੁੰਦੇ। ਰੋਗਨੀ ਤੇ ਰੰਗਦਾਰ ਭਾਂਡਿਆਂ ਦਾ ਰਵਾਜ ਵੀ ਮੁਸਲਮਾਨਾਂ ਦੇ ਵੇਲੇ ਪਿਆ ਤੇ ਇਹ ਕਲਾ ਮੂਲ ਵਿਚ ਈਰਾਨੀ ਹੈ।

ਗੁਜਰਾਤ ਵਿਚ ਕੁੰਭਕਾਰੀ ਕਲਾ ਮੁਗਲਾ ਦੇ ਰਾਜ ਵੇਲੇ ਸਿੱਖਰ ਉਤੇ ਸੀ। ਇਥੋਂ ਦੇ ਘੁਮਿਆਰ ਇੱਕ ਖ਼ਾਸ ਤਰ੍ਹਾਂ ਦੀ ਮਿੱਟੀ ਨੂੰ ਕਈ ਵਾਰ ਪਾਣੀ ਵਿਚ ਧੋ ਧੋ ਕੇ ਉਸ ਤੋਂ ਬੜੀ ਸੂਖਮ ਕਿਸਮ ਦੀ ਮਿੱਟੀ ਤਿਆਰ ਕਰਦੇ ਸਨ, ਜਿਸ ਤੋਂ ਬੜੇ ਸੁੰਦਰ ਕਾਗ਼ਜ ਵਰਗੇ ਪਤਲੇ, ਪਰ ਫ਼ੌਲਾਦ ਵਾਂਗ ਮਜਬੂਤ ਭਾਂਡੇ ਬਣਾਏ ਜਾਦੇ ਸਨ। ਇਹ ਕਾਗ਼ਜੀ ਭਾਂਡੇ ਕਿਸੇ ਸਮੇਂ ਕਾਬਲ ਦੇ ਮਹਿਲਾਂ ਦਾ ਸ਼ਿੰਗਾਰ ਹੋਇਆ ਕਰਦੇ ਸਨ। ਪੰਜਾਬ ਵਿਚ ਜਾਂਦੇ ਸਨ। ਸੋਹਣੀ ਦਾ ਆਸ਼ਕ ਮਿਰਜ਼ਾ ਇਜ਼ਤ ਬੇਗ ਇਨ੍ਹਾਂ ਭਾਂਡਿਆ ਨੂੰ ਖ਼ਰੀਦਣ ਲਈ ਹੀ ਕਾਬਲ ਤੋਂ ਗੁਜਰਾਤ ਆਇਆ ਸੀ।

ਬਰਤਨਾਂ ਤੋਂ ਬਿਨਾਂ, ਘੁਂਮਿਆਰ ਬੱਚਿਆਂ ਲਈ ਮਿੱਟੀ ਦੇ ਸੁੰਦਰ ਖਿਡੌਣੇ ਤੇ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਵੀ ਘੜਦਾ ਹੈ, ਜਿਸ ਨੂੰ ਰੰਗਾਂ ਵਿਚ ਸਜਾ ਸਿਰਗਾਰ ਕੇ ਉਹ ਅਨੂਪਮ ਕਲਾ-ਕਿਰਤਾਂ ਬਣਾ ਦੇਂਦਾ ਹੈ। ਇਹ ਖਿਡੌਣੇ ਦੀਵਾਲੀ ਦੇ ਮੇਲੇ ਉਤੇ ਸਭ

ਤੋਂ ਵੱਧ ਵਿੱਕਦੇ ਹਨ।

ਲੱਕੜੀ ਦੀ ਸ਼ਿਲਪ-ਕਲਾ ਦਾ ਆਪਣਾ ਸੁਹਜ ਹੈ। ਇਸ ਕਲਾ ਦੀ ਉਸਾਰੀ ਵਿਚ ਤਰਖਾਣਾਂ ਨੇ ਆਪਣਾ ਅਨੁਭਵ ਖੋਰਿਆ ਹੈ। ਤਰਖਾਣ ਘਰਾਂ ਲਈ ਪਲੰਘ, ਪੀੜ੍ਹੀਆਂ ਤੇ ਚਰਖੇ ਬੜੇ ਰੀਝ ਨਾਲ ਘੜਦੇ ਰਹੇ ਹਨ ਅਤੇ ਇਨ੍ਹਾਂ ਉਤੇ ਕਈ ਤਰ੍ਹਾਂ ਦੇ ਫੁੱਲ, ਵੇਲ ਬੂਟੇ ਤੇ ਜਨੌਰਾਂ ਦੇ ਚਿੱਤਰ ਉਭਾਰ ਕੇ, ਆਪਣੀ ਕਲਾ-ਪ੍ਰਤਿਭਾ ਦੀ ਪ੍ਰਦਰਸ਼ਨੀ ਕਰਦੇ ਰਹੇ ਹਨ। ਰਾਂਗਲੇ ਚਰਖਿਆਂ ਨਾਲ ਸ਼ੀਸ਼ੇ ਦੀਆਂ ਟੁਕੱੜੀਆਂ ਨੂੰ ਇਸ ਤਰ੍ਹਾਂ ਬੀੜਿਆ ਜਾਂਦਾ ਰਿਹਾ ਕਿ ਕੱਤਣ ਵਾਲੀ ਮੁਟਿਆਰ ਦੇ ਅਨੇਕਾਂ ਅਕਸ, ਉਸ ਦੇ ਚਰਖੇ ਵਿਚੋਂ ਉੱਭਰਦੇ ਉਸ ਦੀ ਰੂਪ ਦੀ ਪ੍ਰਸੰਸਾ ਕਰਦੇ ਰਹਿਣ। ਘਰਾਂ ਦੇ ਮੁੱਖ ਦਰਵਾਜ਼ਿਆਂ ਵਿਚ, ਲੱਕੜੀ ਦੀ ਸ਼ਿਲਪ-ਕਲਾ ਬਹੁਤ ਸੁਹਣੀ ਨਿੱਖਰੀ ਹੈ। ਇਨ੍ਹਾਂ ਦਰਵਾਜ਼ਿਆਂ ਉਤੇ ਲੱਕੜੀ ਦੇ ਫੁੱਲ ਬੂਟੇ ਤੇ ਜਨੌਰ ਬਣਾ ਕੇ ਜੜ੍ਹੇ ਜਾਂਦੇ ਰਹੇ, ਇਨ੍ਹਾਂ ਦੀ ਘਾੜਤ ਵਿਚ ਸ਼ਿਲਪੀ ਆਪਣੇ ਸਾਰੇ ਕਲਾ-ਗੁਣਾਂ ਨੂੰ ਰਚਾ ਦੇਂਦਾ ਰਿਹਾ ਹੈ। ਮਤਸਯਾ ਪੁਰਾਣ ਅਨੁਸਾਰ ਮਹਿਮਾਨਾਂ ਦੇ ਸਤਿਕਾਰ ਵਜੋਂ ਹਰ ਘਰ ਵਿਚ, ਲੱਕੜੀ ਦੀ ਕੱਟਾਈ ਨਾਲ ਸ਼ਿੰਗਾਰਿਆ ਬੂਹਾ ਹੋਣਾ ਚਾਹੀਦਾ ਹੈ, ਵੱਡੀਆਂ ਹਵੇਲੀਆਂ ਦੇ ਮੁੱਖ ਬੂਹੇ ਕਦੇ ਕਲਾ ਦੀ ਸਿੱਖਰਾਂ ਛੂੰਹਦੇ ਸਨ। ਪੰਜਾਬ ਵਿਚ ਹੁਸ਼ਿਆਰਪੁਰ ਤੇ ਜਲੰਧਰ ਵਿਚ ਲੱਕੜੀ ਦਾ ਜੜਾਊ ਕੰਮ ਅੱਜ ਵੀ ਬਹੁਤ ਸੁੰਦਰ ਹੁੰਦਾ ਹੈ। ਹੁਸ਼ਿਆਰਪੁਰ ਵਰਗੀ ਜੜ੍ਹਤਕਾਰੀ ਹੋਰ ਕਿਧਰੇ ਨਹੀਂ ਹੁੰਦੀ। ਦੰਦ ਖੰਡ ਦੇ ਖਿਡੌਣੇ ਤੇ ਸੁੰਦਰ ਕਲਾ-ਕਿਰਤੀਆਂ ਅੰਮ੍ਰਿਤਸਰ ਵਿਚ ਬਣਾਈਆਂ ਜਾਂਦੀਆਂ ਹਨ। ਵਿਆਹ ਸਮੇਂ ਦੰਦ ਖੰਡ ਦੇ ਰੰਗਲੇ ਚੂੜੇ ਪਹਿਨਣ ਦੇ ਰਵਾਜ ਨੇ ਦੰਦ ਖੰਡ ਦੀ ਕਲਾ ਨੂੰ ਕਾਫ਼ੀ ਉੱਨਤ ਕੀਤਾ। ਦੰਦ ਖੰਡ ਦੇ ਸ਼ਿੰਗਾਰ ਬਕਸੇ ਦਾਜਾਂ ਵਿਚ ਆਮ ਦਿੱਤੇ ਜਾਂਦੇ ਹਨ।

ਪੰਜਾਬਣਾਂ ਦੀਆਂ ਕਲਾ-ਰੁਚੀਆਂ ਨੂੰ ਗਹਿਣਿਆਂ ਤੇ ਕਢਾਈ ਵਾਲੇ ਕਪੜਿਆਂ ਤੋਂ ਮਾਨਸਕ ਤ੍ਰਿਪਤੀ ਮਿਲਦੀ ਰਹੀ ਹੈ। ਹਾਰ ਸ਼ਿੰਗਾਰ ਤੇ ਗਹਿਣੇ ਇਸਤ੍ਰੀ ਦੇ ਸੁਹਜ ਵਿਚ ਸਦਾ ਵਾਧਾ ਕਰਦੇ ਰਹੇ ਹਨ। ਸੁਨਿਆਰੇ ਇਸਤ੍ਰੀ ਦੀ ਸੁਹਜ ਭੁੱਖ ਦੀ ਪੂਰਤੀ ਲਈ, ਸੋਨੇ ਤੇ ਚਾਂਦੀ ਵਿਚ ਆਪਣਾ ਪੁਰਖੀ ਅਨੁਭਵ ਖੋਰ ਕੇ, ਕਈ ਪੈਟਰਨਾਂ, ਰੂਪਾਂ ਤੇ ਸ਼ੈਲੀਆਂ ਦੇ ਗਹਿਣੇ ਘੜਦੇ ਰਹੇ ਹਨ। ਸਰੀਰ ਦੇ ਹਰੇਕ ਅੰਗ ਲਈ ਵੰਨ-ਸੁਵੰਨੇ ਰੂਪਾਂ ਤੇ ਪੈਟਰਨਾਂ ਦੇ ਗਹਿਣੇ ਪ੍ਰਚਲਤ ਹਨ, ਜਿਨ੍ਹਾਂ ਵਿਚ ਲੋਕ-ਕਲਾ ਪੂਰੀ ਤਰ੍ਹਾਂ ਪ੍ਰਫੁਲਤ ਹੋਈ ਹੈ। ਪੰਜਾਬ ਵਿਚ ਗਹਿਣਿਆਂ ਦੇ ਸੌ ਤੋਂ ਉੱਪਰ ਪੈਟਰਨ ਪ੍ਰਚਲਤ ਹਨ, ਜਿਨ੍ਹਾਂ ਨੂੰ ਅੱਗੋਂ ਕਈ ਡੀਜ਼ਾਇਨਾਂ ਵਿਚ ਨਿਖਾਰਿਆ ਤੇ ਸੰਵਾਰਿਆ ਗਿਆ ਹੈ। ਇਨ੍ਹਾਂ ਗਹਿਣਿਆਂ ਉਤੇ ਕਈ ਤਰ੍ਹਾਂ ਦੀਆਂ ਛਬੀਆਂ ਵੀ ਉੱਕਰੀਆਂ ਜਾਂਦੀਆਂ ਹਨ, ਜੋ ਸਮੇਂ ਦੇ ਗੇੜ ਨਾਲ ਬਦਲਦੀਆਂ ਰਹੀਆਂ। ਮੁਸਲਮਾਨਾਂ ਦੇ ਆਉਣ ਤੋਂ ਪਹਿਲਾਂ, ਇਥੋਂ ਦੇ ਗਹਿਣਿਆਂ ਉਤੇ ਵਧੇਰੇ ਕਰ ਕੇ, ਚੰਨ, ਸੂਰਜ ਤੇ ਦੇਵਤਿਆਂ ਦੀਆਂ ਮੂਰਤੀਆਂ ਉੱਕਰੀਆਂ ਜਾਂਦੀਆਂ ਸਨ, ਪਰ ਮੁਸਲਮਾਨ ਦੇਵ-ਪੂਜਾ ਦੇ ਕੱਟੜ ਵਿਰੋਧੀ ਸਨ, ਇਸ ਲਈ ਉਨ੍ਹਾਂ ਦੇ ਰਾਜ ਦੇ ਦੌਰਾਨ ਇਨ੍ਹਾਂ ਦੀ ਥਾਂ ਵੇਲ-ਬੂਟਿਆਂ ਤੇ ਫੁੱਲਾਂ ਨੇ ਮਲ ਲਈ। ਪੰਜਾਬ ਦੀ ਲੋਕ-ਕਲਾ ਕਈ ਰਵਾਇਤਾਂ ਤੇ ਮਨੌਤਾਂ ਦੇ ਸੁਮੇਲ ਵਿਚੋਂ ਨਿੱਖਰੀ ਹੈ ਅਤੇ ਬਾਹਰੋਂ ਆਈ ਹਰ ਨਵੀਂ ਸੰਸਕ੍ਰਿਤੀ ਨੇ, ਆਪਣੀ ਸ਼ੈਲੀ ਦਾ, ਇਥੋਂ ਦੇ ਮੂਲ ਪੈਟਰਨ ਉਤੇ, ਕੁਝ ਪ੍ਰਭਾਵ ਜ਼ਰੂਰ ਪਾਇਆ ਹੈ।

ਕੁਝ ਲੋਕ-ਕਲਾਵਾਂ ਨੂੰ ਪੰਜਾਬ ਦੀਆਂ ਸਵਾਣੀਆਂ ਨੇ ਆਪਣੇ ਮੁੜ੍ਹਕੇ ਤੇ ਸਾਧਨਾਂ ਨਾਲ ਪਾਲਿਆ ਹੈ। ਅਜਿਹੀ ਇੱਕ ਲੋਕ-ਕਲਾ ਫੁੱਲਕਾਰੀ ਹੈ, ਜੋ ਬੇਮੇਲ ਤੇ ਅਮੁੱਲ ਚੀਜ਼ ਹੈ।

ਇਸ ਦੇ ਰੂਪ ਵਿਚ, ਨਵੇਕਲਾ ਸੁਹਜ ਤੇ ਅਨੂਠੀ ਕਲਾ ਹੈ। ਪੰਜਾਬਣਾਂ ਨੇ ਇਸ ਕਲਾ ਨੂੰ ਆਪਣੇ ਆਰਾਮ ਦੀਆਂ ਘੜੀਆਂ ਨੂੰ ਕੁਰਬਾਨ ਕਰ ਕੇ ਬੜੀ ਰੀਝ ਤੇ ਚਾਅ ਨਾਲ ਪਾਲਿਆ ਹੈ। ਫੁੱਲਕਾਰੀ ਉਨ੍ਹਾਂ ਲਈ ਧਰਮ-ਸਾਧਨਾ ਰਹੀ ਹੈ। ਇਹ ਉਹ ਸੁੱਚੀ ਤੇ ਸੱਚੀ ਲੋਕ-ਕਲਾ ਹੈ, ਜਿਸ ਦੇ ਇੱਕ ਇੱਕ ਧਾਗੇ ਵਿਚ ਉਨ੍ਹਾਂ ਨੇ ਆਪਣੀਆਂ ਭਾਵਨਾਵਾਂ ਨੂੰ ਖੋਰਿਆ ਤੇ ਪਿਆਰ ਨੂੰ ਰਚਾਇਆ ਹੈ। ਫੁੱਲਕਾਰੀ ਦੀ ਕੱਢਾਈ ਵਿਚ ਲੰਮੇ ਧੀਰਜ ਤੇ ਹੁੱਬ ਦੀ ਲੋੜ ਹੈ, ਤਦ ਜਾ ਕੇ ਤੰਦਾਂ ਵਿਚ ਜਿੰਦ ਧੜਕਦੀ ਹੈ। ਇਸੇ ਲਈ ਪੰਜਾਬਣ ਮੁਟਿਆਰ ਕਹਿੰਦੀ ਹੈ—"ਜਿੰਨਾ ਡੂੰਘਾ ਪਿਆਰ ਕੋਈ ਮਾਂ ਆਪਣੀ ਧੀ ਨਾਲ ਕਰਦੀ ਹੈ, ਉਨੀ ਸੁੰਦਰ ਤੇ ਸੁਹਜ ਭਰਪੂਰ ਫੁੱਲਕਾਰੀ ਉਹ ਧੀ ਲਈ ਕਢਦੀ ਹੈ।" ਫੁੱਲਕਾਰੀ ਦੇ ਧਾਗੇ ਮੋਹ-ਮਮਤਾ ਦੀਆਂ ਤੰਦਾਂ ਹਨ, ਜਿਨ੍ਹਾਂ ਵਿਚ ਮਾਂ ਆਪਣੀਆਂ ਸਾਰੀਆਂ ਰੀਝਾਂ ਪਰੋ ਦੇਂਦੀ ਹੈ। ਪੰਜਾਬੀ ਮਾਵਾਂ ਦਾਜ ਵਿਚ ਹੋਰ ਕੋਈ ਚੀਜ਼ ਦੇਣ ਜਾਂ ਨਾ, ਪਰ ਫੁੱਲਕਾਰੀ ਜ਼ਰੂਰ ਦੇਂਦੀਆਂ ਸਨ, ਜਿਸ ਨਾਲ ਇਸ ਕਲਾ ਨੂੰ ਨਿੱਖਰਨ ਤੇ ਵਿਗਸਣ ਦੇ ਚੰਗੇ ਮੌਕੇ ਮਿਲਦੇ ਰਹੇ। ਪਹਿਲਿਆਂ ਵਿਚ ਧੀ ਦੇ ਜੰਮਦਿਆਂ ਸਾਰ ਹੀ ਫੁੱਲਕਾਰੀ ਛੋਹ ਦਿੱਤੀ ਜਾਂਦੀ ਸੀ।

ਫੁੱਲਕਾਰੀ ਸ਼ਬਦ ਹਰ ਤਰ੍ਹਾਂ ਦੀ ਕਸੀਦਾਕਾਰੀ ਲਈ ਵਰਤਿਆ ਜਾਂਦਾ ਹੈ। ਇਸ ਸ਼ਬਦ ਦੇ ਅਰਥ ਹਨ—ਫੁੱਲ ਕੱਢਣੇ। ਫੁੱਲਕਾਰੀ ਦੇ ਕਈ ਰੂਪ ਤੇ ਸ਼ੈਲੀਆਂ ਹਨ ਤੇ ਉਨ੍ਹਾਂ ਉਤੇ ਕੱਢੇ ਵੇਲ-ਬੂਟੇ, ਫੁੱਲ ਤੇ ਕਲਾ-ਰੂੜ੍ਹੀਆਂ (Folk-Motif) ਵੀ ਕਲਾ ਰੁਚੀਆ ਅਨੁਸਾਰ ਵੰਨਾਂ ਵੰਨਾਂ ਦੀਆਂ ਹਨ। ਜਿਸ ਕਪੜੇ ਵੀ ਸਾਰੀ ਸੱਤਹ ਹੀ, ਬਿਨਾਂ ਕੋਈ ਵਿਰਲ ਛੱਡੇ, ਵਿਆਪਕ ਰੂਪ ਵਿਚ ਕੱਢੀ ਗਈ ਹੋਵੇ, ਉਸ ਨੂੰ 'ਬਾਗ਼' ਕਹਿੰਦੇ ਹਨ। ਕਈ 'ਬਾਗ਼ਾਂ' ਵਿਚ ਵੇਲਾਂ, ਬੂਟਿਆਂ ਤੇ ਫੁੱਲਾਂ ਦੇ ਵੰਨ-ਸੁਵੰਨੇ ਨਮੂਨਿਆਂ ਨਾਲ ਸਮੁੱਚੇ ਬਾਗ਼ ਦਾ ਚਿੱਤਰ ਉਲੀਕਿਆ ਹੁੰਦਾ ਹੈ। ਜੇ ਕੇਵਲ ਪੱਲੇ ਉਤੇ ਹੀ ਬੂਟੀਆਂ ਦੀ ਕਢਾਈ ਹੋਵੇ ਅਤੇ ਵਿਚੋਂ ਥਾਂ ਖ਼ਾਲੀ ਰਹਿਣ ਦਿੱਤੀ ਜਾਵੇ, ਤਾਂ ਇਸ ਨੂੰ ਚੋਪ ਕਹਿੰਦੇ ਹਨ। ਚੋਪ ਵਿਆਹ ਉਤੇ, ਨਾਨਕੇ ਛੱਕ ਵਿਚ, ਢੋਇਆ ਜਾਂਦਾ ਹੈ ਅਤੇ ਚੂੜਾ ਚੜ੍ਹਾਉਣ ਵੇਲੇ ਵਿਆਹੀ ਜਾਣ ਵਾਲੀ ਕੰਨਿਆਂ ਨੂੰ ਸ਼ਗਣ ਵਜੋਂ ਉਪਰ ਲੈਣ ਲਈ ਦਿੱਤਾ ਜਾਂਦਾ ਹੈ। ਚੋਪ ਸ਼ਗਨਾਂ ਦੀ ਫੁੱਲਕਾਰੀ ਹੈ, ਇਸ ਦਾ ਪਹਿਲਾ ਤੋਪਾ ਸੁਹਾਗ ਦੇ ਗੀਤਾਂ ਨਾਲ ਛੋਹਿਆ ਜਾਂਦਾ ਹੈ। ਇਸ ਨੂੰ ਕਿਰਮਚੀ ਖੱਦਰ ਉਤੇ ਸਿਲਕ ਦੇ ਸੁਨਹਿਰੀ ਪੀਲੇ ਧਾਗਿਆਂ ਨਾਲ ਕੱਢਿਆ ਜਾਂਦਾ ਹੈ।

ਫੁੱਲਕਾਰੀ ਵਿਚ, ਰੰਗਾਂ ਦੀ ਚੋਣ ਤੇ ਢੁੱਕਾਅ ਵਿਚ, ਸੁਘੜਤਾ ਤੋਂ ਕੰਮ ਲਿਆ ਜਾਂਦਾ ਹੈ। ਪੰਜਾਬਣਾਂ ਵਿਚ ਰੰਗਾਂ ਨੂੰ ਮੇਲਣ ਦੀ ਕਲਾਤਮਕ ਸੂਝ ਹੈ। ਫੁੱਲਕਾਰੀ ਵਿਚ ਧਾਗਾ ਵਧੀਆ ਰੇਸ਼ਮ ਦਾ ਤੇ ਕਪੜਾ ਖੱਦਰ ਦਾ ਵਰਤਿਆ ਜਾਂਦਾ ਹੈ। ਇਸ ਦੀ ਕੱਢਾਈ ਕਪੜੇ ਦੇ ਪੁੱਠੇ ਪਾਸਿਉਂ ਕੀਤੀ ਜਾਂਦੀ ਹੈ। ਫੁੱਲਕਾਰੀ ਦੀਆਂ ਕਲਾ-ਰੂੜ੍ਹੀਆਂ ਵੰਨ-ਸੁਵੰਨੀਆਂ ਹਨ। ਵੇਲ ਬੂਟਿਆਂ, ਫੁੱਲਾਂ, ਪੰਛੀਆਂ ਤੋਂ ਬਿਨਾਂ, ਪੇਂਡੂ ਜੀਵਨ ਦੇ ਦ੍ਰਿਸ਼ਾਂ ਨੂੰ ਵੀ ਫੁੱਲਕਾਰੀ ਵਿਚ ਸੁਰਜੀਤ ਕੀਤਾ ਜਾਂਦਾ ਹੈ। ਕਈ ਫੁੱਲਕਾਰੀਆਂ ਵਿਚ ਜਮੈਟਰੀ ਦੇ ਸਾਧਾਰਣ ਆਕਾਰਾਂ ਦੇ ਸੁਮੇਲ ਰਾਹੀਂ ਸੁਹਜ ਪੈਦਾ ਕੀਤਾ ਜਾਂਦਾ ਹੈ।

ਫੁੱਲਕਾਰੀ ਪੰਜਾਂ ਦਰਿਆਵਾਂ ਦੀ ਭੋਇੰ ਵਿਚੋਂ ਨਿੱਖਰੀ ਦੇਸੀ ਲੋਕ-ਕਲਾ ਹੈ, ਜਿਸ ਵਿਚ ਪੰਜਾਬਣਾਂ ਦੇ ਮੁੜ੍ਹਕੇ ਦੀ ਮਹਿਕ ਹੀ ਨਹੀਂ, ਉਨ੍ਹਾਂ ਦੇ ਵਿਅਕਤਿਤੱਵ ਤੇ ਰੰਗੀਲੇ ਸੁਭਾਅ ਦੀ ਛਾਪ ਵੀ ਹੈ। ਇਹ ਪੰਜਾਬਣਾਂ ਦੀਆਂ ਉਂਗਲਾਂ ਦਾ ਕਮਾਲ ਹੈ ਕਿ ਉਹ ਨਿੱਕੀ ਜਹੀ ਸੂਈ ਤੇ ਧਾਗਿਆਂ ਨਾਲ ਕਲਾ ਦੀ ਇੱਕ ਅਲੌਕਿਕ ਦੁਨੀਆ ਰੱਚ ਦਿੰਦੀਆਂ ਹਨ।

ਫੁੱਲਕਾਰੀ ਕੱਢਣ ਲਈ ਜਦੋਂ ਤੀਵੀਆਂ ਜੁੜ ਕੇ ਬੈਠਦੀਆਂ ਹਨ, ਤਾਂ ਹੱਥਾਂ ਨਾਲ ਤਰੋਪੇ ਭਰਦੀਆਂ, ਮੂੰਹ ਨਾਲ ਗੀਤ ਛੋਹੀ ਰੱਖਦੀਆਂ ਹਨ। ਗੀਤਾਂ ਦੀਆਂ ਸਵੱਰ-ਲਹਿਰੀਆਂ ਵਿਚ ਫੁੱਲ ਬੂਟੇ ਤੇ ਵੇਲਾਂ ਜਨਮ ਲੈ ਕੇ ਸਦੀਆਂ ਤਕ ਸਜੀਵ ਰਹਿੰਦੇ ਹਨ। ਫੁੱਲਕਾਰੀ ਨਾਲ ਪੰਜਾਬਣਾਂ ਦੀਆਂ ਅਨੇਕਾਂ ਭਾਵਨਾਵਾਂ ਜੁੜੀਆਂ ਹੋਈਆਂ ਹਨ, ਜੋ ਲੋਕ-ਗੀਤਾਂ ਵਿਚ ਪ੍ਰਗਟ ਹੋਈਆਂ ਹਨ :

ਫੁੱਲਕਾਰੀ ਮੇਰੀ ਰੇਸ਼ਮੀ ਰੰਗ ਢੁਕਾਏ ਠੀਕ
ਛੇਤੀ ਦਰਸ਼ਨ ਦੇਵਣੇ, ਮੈਂ ਰਸਤੇ ਰਹੀ ਉਲੀਕ

ਪੱਛਮੀ ਪੰਜਾਬ ਵਿਚ, ਰਾਵਲਪਿੰਡੀ ਤੇ ਜਿਹਲਮ ਦੇ ਇਲਾਕੇ ਦੇ 'ਬਾਗ਼' ਸੁੰਦਰਤਾ, ਛਬੀ, ਸੁਮੇਲ ਤੇ ਅਨੁਪਾਤ ਨੂੰ ਮੁੱਖ ਰੱਖਦਿਆਂ ਸਭ ਤੋਂ ਵਧੀਆ ਮੰਨੇ ਜਾਂਦੇ ਹਨ। ਪੂਰਬੀ ਪੰਜਾਬ ਵਿਚ ਅੰਮ੍ਰਿਤਸਰ ਤੇ ਫ਼ਿਰੋਜ਼ਪੁਰ ਵਿਚ, ਫੁੱਲਕਾਰੀ ਦਾ ਕੰਮ ਚੋਖਾ ਕੀਤਾ ਜਾਂਦਾ ਹੈ। ਪਰ ਹੁਣ ਇਹ ਕਲਾ ਅਲੋਪ ਹੁੰਦੀ ਜਾ ਰਹੀ ਹੈ। ਪੰਜਾਬੀ ਘਰਾਂ ਵਿਚ ਜਿਹੜੀਆਂ ਫੁੱਲਕਾਰੀਆਂ ਅੱਜਕੱਲ੍ਹ ਮਿਲਦੀਆਂ ਹਨ, ਇਨ੍ਹਾਂ ਵਿਚੋਂ ਬਹੁਤੀਆਂ ਬੀਤੇ ਯੁੱਗ ਦੀ ਯਾਦ ਹਨ। ਨਵਾਂ ਕੰਮ ਘੱਟ ਹੋ ਰਿਹਾ ਹੈ।

ਫੁੱਲਕਾਰੀਆਂ ਤੋਂ ਬਿਨਾਂ, ਰੇਸ਼ਮੀ ਧਾਗੇ ਨਾਲ ਰੁਮਾਲਾਂ ਦੀ ਕੱਢਾਈ ਵੀ ਕੀਤੀ ਜਾਂਦੀ ਹੈ। ਰੁਮਾਲਾਂ ਉਤੇ ਫੁੱਲ ਬੂਟਿਆਂ ਤੇ ਪੰਛੀਆਂ ਤੋਂ ਬਿਨਾਂ ਦੇਵੀ ਦੇਵਤਿਆਂ ਦੇ ਚਿੱਤਰ ਵੀ ਕੱਢੇ ਜਾਂਦੇ ਹਨ। ਡੇਰਾ ਬਾਬਾ ਨਾਨਕ ਵਿਚ ਬੇਬੇ ਨਾਨਕੀ ਦੇ ਹੱਥਾਂ ਦਾ ਕੱਢਿਆ ਇੱਕ ਸੁੰਦਰ ਰੁਮਾਲ ਹੁਣ ਤਕ ਸੰਭਾਲਿਆ ਪਿਆ ਹੈ, ਜੋ ਕਲਾ ਦੇ ਪੱਖੋਂ ਬੜੀ ਉੱਤਮ ਕ੍ਰਿਤ ਹੈ।

ਚਰਖ਼ੇ ਨੇ ਵੀ ਸਾਡੀ ਸ਼ਿਲਪ ਕਲਾ ਕੇ ਵਿਗਸਣ ਵਿਚ ਚੋਖਾ ਹਿੱਸਾ ਪਾਇਆ ਹੈ। ਪੰਜਾਬਣਾਂ ਰੂੰ ਨੂੰ ਘਰਾਂ ਵਿਚ ਕੱਤ ਕੇ, ਸੁੰਦਰ ਦਰੀਆਂ, ਖੇਸ ਤੇ ਚੁਤਹੀਆਂ ਬਣਾਉਂਦੀਆਂ ਰਹੀਆਂ ਹਨ, ਜਿਨ੍ਹਾਂ ਵਿਚ ਕਲਾ ਦੀ ਕਣੀ ਸੁਰਜੀਤ ਹੁੰਦੀ ਹੈ।

ਉੱਪਰ ਜਿਸ ਲੋਕ-ਕਲਾ ਦਾ ਜ਼ਿਕਰ ਕੀਤਾ ਗਿਆ ਹੈ, ਉਹ ਮੂਲ ਵਿਚ ਉਪਯੋਗੀ ਹੈ, ਪਰ ਹੁਣ ਜਿਸ ਕਲਾ ਦਾ ਵਰਣਨ ਕਰ ਰਹੇ ਹਾਂ, ਉਸ ਦਾ ਜਨਮ ਰੀਤਾਂ ਤੇ ਪੂਜਾ-ਵਿਧੀਆਂ ਵਿਚੋਂ ਹੋਇਆ। ਇਸ ਕਲਾ ਦੀ ਜਨਮ-ਦਾਤੀ ਵੀ ਤੀਵੀਂ ਹੈ। ਤੀਜ-ਤਿਹਾਰਾਂ ਤੇ ਹੋਰ ਉਤਸਵਾਂ ਉਤੇ, ਘਰਾਂ ਨੂੰ ਸ਼ਿੰਗਾਰਨ ਲਈ ਸਵਾਣੀਆਂ ਘਰਾਂ ਦੀਆਂ ਕੰਧਾਂ ਉੱਤੇ, ਆਮ ਰੰਗਾਂ ਨਾਲ ਧਾਰਮਕ ਚਿੰਨ੍ਹਾਂ ਤੇ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਚਿੱਤਰਦੀਆਂ ਹਨ। ਵੈਸ਼ਨਵ ਘਰਾਂ ਵਿਚ ਕ੍ਰਿਸ਼ਨ ਤੇ ਰਾਧਾ ਦੀ ਪ੍ਰੇਮ ਲੀਲ੍ਹਾ ਅਤੇ ਰਾਮ ਲਛਮਣ ਤੇ ਸੀਤਾ ਦੇ ਬਨਬਾਸ ਦੇ ਦਿਨਾਂ ਦੇ ਚਿੱਤਰ ਉਲੀਕਣ ਦਾ ਰਵਾਜ ਹੈ। ਸਿੱਖ ਘਰਾਂ ਵਿਚ ਗੁਰੂ ਸਾਹਿਬਾਨ ਦੇ ਚਿੱਤਰ ਤੇ ਸਾਖੀਆਂ ਦੀਆਂ ਕਈ ਝਾਕੀਆਂ, ਖੰਡੇ ਦੇ ਨਿਸ਼ਾਨ, ਬਾਜ਼ ਤੇ ਨੀਲੇ ਘੋੜੇ ਦੇ ਚਿੱਤਰ ਉੱਕਰਨ ਦੀ ਪ੍ਰਥਾ ਰਹੀ ਹੈ। ਕੋਈ ਸੁੱਘੜ ਹੱਥ ਤਾਂ ਕੁਝ ਸਿੱਧੀਆਂ, ਕੁਝ ਵਿੰਗੀਆਂ ਤੇ ਗੁਲਾਈਦਾਰ ਲੀਕਾਂ ਵਾਹ ਕੇ ਅਜਿਹਾ ਚਿੱਤਰ ਉੱਕਰ ਦੇਂਦਾ ਹੈ ਕਿ ਉਸ ਵਿਚ ਸੁਹਜ ਤੇ ਛਬੀ ਤੋਂ ਬਿਨਾਂ ਸਜੀਵਤਾ ਵੀ ਆ ਜਾਂਦੀ ਹੈ। ਚੰਦਰੀਆਂ ਰੂਹਾਂ ਤੋਂ ਘਰ ਦੀ ਰੱਖਿਆ ਕਰਨ ਲਈ ਮਕਾਨ ਦੇ ਮੱਥੇ ਉਤੇ ਕੁਝ ਰੇਖਾਵਾਂ ਵਾਹ ਕੇ, ਜੁਮੈਟਰੀ ਦੇ ਚਿੱਤਰ ਜਿਹੇ ਬਣਾ ਦਿੱਤੇ ਜਾਂਦੇ ਹਨ, ਜਿਨ੍ਹਾਂ ਦਾ ਆਪਣਾ ਸੁਹਜ ਤੇ ਰੂਪ ਹੈ। ਪਿੰਡਾਂ ਵਿਚ, ਰੋਗੀ ਦੇ ਮੰਜੇ ਦੇ ਨੇੜੇ ਕੰਧ ਉੱਤੇ, ਦੇਵੀ ਦੇਵਤੇ ਦੇ ਚਿੱਤਰ ਜਾਂ ਕੁਝ

ਰੇਖਾ-ਚਿੱਤਰ ਉਲੀਕ ਦਿੱਤੇ ਜਾਂਦੇ ਹਨ, ਜਿਨ੍ਹਾਂ ਨਾਲ ਰੋਗੀ ਦੇ ਮਨ ਨੂੰ ਧਰਵਾਸ ਬੱਝਿਆ ਰਹਿੰਦਾ ਹੈ। ਅਜਿਹੇ ਕਈ ਚਿੱਤਰ ਸੁਹਜ ਤੇ ਕਲਾ ਦੇ ਉੱਤਮ ਨਮੂਨੇ ਹੁੰਦੇ ਹਨ। ਪਿੰਡ ਦਾ ਹਿੰਦੂ ਬਾਣੀਆ ਜਦੋਂ ਲੇਖੇ ਦੀਆਂ ਨਵੀਆਂ ਵਹੀਆਂ ਛੂੰਹਦਾ ਹੈ, ਤਾਂ ਉਹ ਪਹਿਲੇ ਸਫ਼ੇ ਉਤੇ ਗਣੇਸ਼ ਦਾ ਰੇਖਾ-ਚਿੱਤਰ ਵਾਹੁੰਦਾ ਹੈ, ਤਾਂ ਜੋ ਕੰਮ ਵਿਚ ਬਰਕਤ ਪਈ ਰਹੇ।

ਨੌਰਾਤਿਆਂ ਦੇ ਦਿਨਾਂ ਵਿਚ 'ਸਾਂਝੀ' ਮਾਈ ਦੀ ਛਬੀ ਕੰਧ ਉਤੇ ਗੋਹੇ ਤੇ ਮਿੱਟੀ ਨਾਲ ਬਣਾਈ ਜਾਂਦੀ ਹੈ। ਸਾਂਝੀ ਮਾਈ ਦੀ ਛਬੀ ਗਹਿਣਿਆਂ ਨਾਲ ਸ਼ਿੰਗਾਰੀ ਹੁੰਦੀ ਹੈ। ਪਿੱਛੇ ਪਿਛੋਕੜ ਵਿਚ ਇੱਕ ਪਾਸੇ ਚੰਨ ਚੜ੍ਹਦਾ ਤੇ ਦੂਜੇ ਪਾਸੇ ਸੂਰਜ ਛਿਪਦਾ ਵਿਖਾਇਆ ਜਾਂਦਾ ਹੈ। ਹਰ ਕੁੜੀ ਆਪਣੀ ਕਲਾ-ਸੂਝ ਰਾਹੀਂ ਮੂਰਤੀ ਨੂੰ ਸੁੰਦਰ ਤੇ ਪ੍ਰਭਾਵਸ਼ਾਲੀ ਬਣਾਉਂਦੀ ਹੈ। ਫ਼ਿਰ ਨੌਰਾਤਿਆਂ ਦੇ ਦਿਨੀਂ ਇਸ ਛਬੀ ਦੀ ਪੂਜਾ ਕੀਤੀ ਜਾਂਦੀ ਹੈ। ਦੀਵਾਲੀ ਦੇ ਦਿਨਾਂ ਵਿਚ ਸਵਾਣੀਆਂ ਕੰਧਾਂ ਉਤੇ ਚੂਨਾ ਫ਼ੇਰ ਕੇ ਉਸ ਉਤੇ ਲੱਛਮੀ ਦੇਵੀ ਤੇ ਕੁਬੇਰ ਦਾ ਚਿੱਤਰ ਬਣਾਉਂਦੀਆਂ ਹਨ।

ਪੰਜਾਬ ਵਿਚ ਗਿੱਲੇ ਪਲਸਤਰ ਦੀ ਚਿੱਤਰਕਾਰੀ ਦਾ ਵੀ ਚੋਖਾ ਰਵਾਜ ਰਿਹਾ ਹੈ। ਇਹ ਵਿਧੀ, ਵੈਸ਼ਨਵ ਮੱਤ ਦੇ ਮੰਦਰਾਂ ਵਿਚ, ਦੇਵੀ ਦੇਵਤਿਆਂ ਦੀਆਂ ਮੂਰਤੀਆਂ ਬਨਾਉਣ ਲਈ ਵਰਤੀ ਜਾਂਦੀ ਸੀ। ਮਕਾਨਾਂ ਦੇ ਮੱਥੇ ਤੇ ਘਰਾਂ ਦੀਆਂ ਕੰਧਾਂ ਨੂੰ ਸਜਾਉਣ ਲਈ ਕਿਸੇ ਸੁਘੜ ਕਲਾਕਾਰ ਤੋਂ ਗਿੱਲੇ ਪਲਸਤਰ ਉਤੇ ਚਿੱਤਰਕਾਰੀ ਕਰਵਾ ਲਈ ਜਾਂਦੀ ਹੈ। ਇਨ੍ਹਾਂ ਚਿੱਤਰਾਂ ਦੇ ਵਿਸ਼ੇ ਬਹੁ-ਰੰਗੀ ਹਨ, ਪਰ ਬਹੁਤੇ ਚਿੱਤਰ ਧਾਰਮਕ ਤੇ ਮਿਥਿਹਾਸਕ ਹੀ ਬਣਾਏ ਜਾਂਦੇ ਹਨ। ਇਹ ਚਿੱਤਰ ਸਾਡੀ ਲੋਕ-ਸੰਸਕ੍ਰਿਤੀ ਦੀ ਵੀ ਪ੍ਰਤੀਨਿਧਤਾ ਕਰਦੇ ਹਨ।

ਸੋ, ਪੰਜਾਬ ਵਿਚ ਲੋਕ-ਕਲਾ ਦੀ ਆਪਣੀ ਨਵੇਕਲੀ ਹੋਂਦ ਹੈ। ਪੰਜਾਬੀ ਚਰਿੱਤਰ ਤੇ ਭਾਵਨਾ ਇਸ ਦੀ ਨੁਹਾਰ, ਆਕਾਰ, ਰੰਗ ਤੇ ਸੁਹਜ ਵਿਚ ਸਮਾਈ ਹੋਈ ਹੈ।

# 10. ਲੋਕ-ਨਾਟ

ਪੰਜਾਬ ਦੀ ਲੋਕ-ਨਾਟ ਪਰੰਪਰਾ, ਇਥੋਂ ਦੀ ਸੰਸਕ੍ਰਿਤੀ ਨਾਲੋਂ ਵੀ ਢੇਰ ਪੁਰਾਣੀ ਹੈ। ਪੁਰਾਣਧਾਰਾ ਇਸ ਪਰੰਪਰਾ ਨੂੰ ਤ੍ਰੇਤੇ ਯੁੱਗ ਨਾਲ ਜੋੜਦੀ ਹੈ। ਜਦੋਂ ਧਰਤੀ ਉਤੇ ਪਾਪ ਤੇ ਵਿਕਾਰ ਵੱਧ ਗਏ ਤਾਂ ਇੰਦਰ ਦੇਵਤੇ ਨੇ ਬ੍ਰਹਮਾ ਨੂੰ, ਇੱਕ ਅਜਿਹਾ ਨਵਾਂ ਵੇਦ ਰਚਣ ਦੀ ਬੇਨਤੀ ਕੀਤੀ, ਜੋ ਸਭ ਜਾਤੀਆਂ ਤੇ ਵਰਣਾਂ ਦਾ ਸਾਂਝਾ ਹੋਵੇ ਤੇ ਸਭ ਲੋਕ ਜਿਸ ਦਾ ਸੁਹਜ ਰਸ ਮਾਣ ਸਕਣ। ਬ੍ਰਹਮਾ ਨੇ ਇਹ ਬੇਨਤੀ ਮੰਨ ਕੇ ਰਿਗ ਵੇਦ ਵਿਚੋਂ ਸੰਬਾਦ, ਸਾਮ ਵੇਦ ਵਿਚੋਂ ਸੰਗੀਤ, ਯੁਜੁਰ ਵੇਦ ਵਿਚੋਂ ਅਦਾਕਾਰੀ ਤੇ ਅਥਰਵ ਵੇਦ ਵਿਚੋਂ ਰਸ ਲੈ ਕੇ, ਇੱਕ ਨਵਾਂ ਵੇਦ 'ਨਾਟ ਵੇਦ' ਰਚਿਆ ਅਤੇ ਉਸ ਦੇ ਨਾਲ ਹੀ ਸੰਸਾਰ ਵਿਚ ਨਾਟਕ ਚੇਟਕ ਦਾ ਮੁੱਢ ਬੱਝਿਆ।

ਪੰਜਾਬ ਵਿਚ, ਨਾਟ ਪਰੰਪਰਾ ਨੂੰ ਸੁਰਜੀਤ ਰੱਖਣ ਵਾਲੀ ਜਾਤੀ, ਅਥਵਾ ਭੰਡਾਂ ਵਿਚ ਨਾਟਕ ਚੇਟਕ ਦੇ ਮੁੱਢ ਬਾਰੇ ਇੱਕ ਕੱਥਾ ਇਉਂ ਪ੍ਰਚਲਤ ਹੈ : ਜਦੋਂ ਪਰਮਾਤਮਾ ਨੇ ਸੰਸਾਰ ਨੂੰ ਸਿਰਜਿਆ, ਤਾਂ ਲੋਕਾਂ ਨੂੰ ਇਹ ਦੁਨੀਆਂ ਬੜੀ ਬੇਰੱਸੀ ਤੇ ਖ਼ੁਸ਼ਕ ਲੱਗੀ। ਪਰਮਾਤਮਾ ਨੇ ਮਨੁੱਖ ਨੂੰ ਖਾਣ ਪੀਣ ਲਈ ਅਨੇਕਾਂ ਰਸ ਕਸ ਤੇ ਸਾਥ ਲਈ ਇਸਤ੍ਰੀ ਵੀ ਦਿੱਤੀ, ਪਰ ਮਨੁੱਖ ਫ਼ਿਰ ਵੀ ਉਦਾਸ ਹੀ ਰਿਹਾ। ਜੀਵ ਨੂੰ ਉਦਾਸ ਵੇਖ ਕੇ, ਪ੍ਰਭੂ ਨੇ ਮਿੱਟੀ ਦਾ ਇੱਕ ਖਿਡੌਣਾ ਬਣਾਇਆ, ਜਿਸ ਦੇ ਸਿਰ ਉਤੇ ਬਿਜਲੀ ਤੋਂ ਲਹਿਰੀਆਂ ਪਟਕਾ ਲੈ ਕੇ ਬੰਨ੍ਹਿਆ, ਗਲ ਵਿਚ ਸੂਰਜ ਤੋਂ ਸੱਤਾਂ ਰੰਗਾਂ ਦੀਆਂ ਕਿਰਨਾਂ ਦਾ ਬੁਣਿਆ ਕੁੜਤਾ ਤੇ ਤਹਿਮਤ ਮੰਗ ਕੇ ਪਾਈ। ਫ਼ਿਰ ਪਰਮਾਤਮਾ ਨੇ ਹਵਾ ਨੂੰ ਹੁਕਮ ਦਿੱਤਾ ਕਿ ਉਹ ਇਸ ਨੂੰ ਖ਼ੂਬ ਨਚਾਏ ਤੇ ਭੜਕਾਏ। ਇਸ ਖਿਡੌਣੇ ਨੇ ਕਈ ਤਰ੍ਹਾਂ ਦੀਆਂ ਕਲਾਬਾਜ਼ੀਆਂ ਲੱਗਾ ਕੇ, ਲੋਕਾਂ ਦਾ ਮਨ ਪ੍ਰਚਾਇਆ। ਜੀਵਾਂ ਦੇ ਕਹਿਣ ਉਤੇ, ਪ੍ਰਭੂ ਨੇ ਇਸ ਖਿਡੌਣੇ ਵਿਚ ਜਿੰਦ ਭਰ ਦਿੱਤੀ ਤੇ ਇਹ ਨਾਟਕ ਚੇਟਕ ਨਾਲ ਲੋਕਾਂ ਦਾ ਜੀਅ ਪ੍ਰਚਾਣ ਲੱਗਾ। ਇੱਕ ਵਾਰ ਤਮਾਸ਼ਾ ਵਿਖਾਂਦਿਆਂ, ਇਸ ਨੇ ਆਪਣਾ ਕੀਮਤੀ ਬਾਣਾ ਉਤਾਰ ਕੇ, ਇੱਕ ਪਾਸੇ ਰੱਖਿਆ। ਇੰਦਰ ਦੇ ਅਖਾੜੇ ਦੀ ਕੋਈ ਅਪਛਰਾਂ ਉਧਰੋਂ ਲੰਘੀ। ਉਸ ਨੂੰ ਇਹ ਪੁਸ਼ਾਕ ਐਨੀ ਪਿਆਰੀ ਲੱਗੀ ਕਿ ਉਹ ਚੁਰਾ ਕੇ ਨਾਲ ਲੈ ਗਈ। ਉਦੋਂ ਤੋਂ ਇਹ ਜੀਵ ਲੋਕਾਂ ਤੋਂ ਫੱਟੇ ਪੁਰਾਣੇ ਕਪੜੇ ਮੰਗ ਕੇ ਪਾਣ ਲੱਗਾ। ਇਹੋ ਜੀਵ ਸੰਸਾਰ ਦਾ ਪਹਿਲਾ ਭੰਡ ਸੀ ਤੇ ਇਸੇ ਨੇ ਹੀ ਸੰਸਾਰ ਨੂੰ ਨਾਟਕ ਚੇਟਕ ਦਿੱਤੇ। ਭੰਡ ਤਾਂ ਇਹ ਵੀ ਕਹਿੰਦੇ ਹਨ ਕਿ ਸਾਰਾ ਸੰਸਾਰ ਹੀ, ਉਨ੍ਹਾਂ ਦੇ ਵਡਿੱਕੇ ਦਾ ਰਚਿਆ ਤਮਾਸ਼ਾ ਸੀ, ਜਿਸ ਉਤੇ ਪਿੱਛੋਂ ਰੱਬ ਨੇ ਹੱਕ ਜਮਾ ਲਿਆ।

ਜਿਹੜਾ ਰੱਬ ਨੂੰ ਵੀ ਚੋਰ ਬਣਾ ਦੇਵੇ, ਉਸ ਤੋਂ ਵੱਡਾ ਮਸਖ਼ਰਾ ਹੋਰ ਕੌਣ ਹੋ ਸਕਦਾ ਹੈ।

ਨਾਟਕ ਪੰਜਾਬੀਆਂ ਦੇ ਜੀਵਨ-ਪ੍ਰਵਾਹ ਵਿਚ ਰਚਿਆ ਹੋਇਆ ਹੈ। ਹੋਰਾਂ ਦੀ ਤਾਂ ਗੱਲ ਹੀ ਜਾਣ ਦਿਓ, ਗਲੀ ਵਿਚੋਂ ਲੰਘਦਾ ਛਾਬੜੀ ਵਾਲਾ, ਜਦੋਂ ਹੋਕਰਾਂ ਦੇ ਕੇ ਕੋਈ ਚੀਜ਼

ਵੇਚਦਾ ਤਾਂ, ਇੰਜ ਲੱਗਦਾ ਹੈ, ਉਹ ਗਲੀ ਦੇ ਰੰਗ-ਮੰਚ ਉਤੇ ਕੋਈ ਨਾਟਕ ਰਚ ਰਿਹਾ ਹੋਵੇ। ਲੋਕਾਂ ਦੇ ਕੰਨਾਂ ਵਿਚ ਰਸ ਘੁੱਲ ਜਾਂਦਾ ਹੈ ਤੇ ਉਹ ਖਿੱਚੇ ਹੋਏ ਬਾਹਰ ਆ ਜਾਂਦੇ ਹਨ। ਸਪੇਰੇ ਦੀ ਬੀਨ ਤੇ ਮਦਾਰੀ ਦੇ ਡੰਮਰੂ ਨੇ ਤਾਂ, ਲੋਕਾਂ ਨੂੰ ਖਿੱਚਣਾ ਹੀ ਹੋਇਆ।

ਪੰਜਾਬ ਦਾ ਲੋਕ-ਨਾਟ, ਪਿੰਡ ਦੇ ਪਰ੍ਹਿਆਂ ਤੇ ਸੱਥਾਂ ਵਿਚ ਜੰਮਿਆ ਤੇ ਨਿੱਖਰਿਆ ਹੈ। ਇਸ ਨੂੰ ਪਿੰਡ ਦੇ ਭੰਡ, ਮਰਾਸੀ, ਭੁਗਤੀਏ, ਨਕਲੀਏ ਤੇ ਰਾਸਧਾਰੀਏ ਆਪਣੇ ਲਹੂ ਪਸੀਨੇ ਨਾਲ ਪਾਲਦੇ ਤੇ ਅਨੁਭਵ ਨਾਲ ਨਿਖਾਰਦੇ ਤੇ ਰਸਾਂਦੇ ਰਹੇ ਹਨ। ਇਹ ਲੋਕ-ਨਾਟ ਕਈ ਰੂਪਾਂ ਤੇ ਸ਼ੈਲੀਆਂ ਵਿਚ ਵਿਗਸਤ ਹੋਇਆ। ਸਵਾਂਗ, ਰਾਸ, ਨਕਲ, ਨੌਟੰਕੀ ਤੇ ਪੁਤਲੀਆਂ ਦਾ ਤਮਾਸ਼ਾ ਆਦਿ ਇਸ ਦੀਆਂ ਕੁਝ ਅਜਿਹੀਆਂ ਵੰਨਗੀਆਂ ਹਨ, ਜੋ ਅੱਜ ਵੀ ਲੋਕਾ ਦੇ ਸੁਹਜ-ਸਵਾਦ ਦੀ ਪੂਰਤੀ ਕਰ ਰਹੀਆਂ ਹਨ। ਮੁਸਲਮਾਨੀ ਰਾਜ ਦੇ ਸਮੇਂ ਸਾਡੇ ਲੋਕ-ਨਾਟ ਨੂੰ ਬੜੀ ਢਾਹ ਲੱਗੀ, ਪਰ ਪੰਜਾਬੀਆਂ ਨੇ ਨਾਟਕ ਨੂੰ ਮਰਨ ਨਹੀਂ ਦਿੱਤਾ ਤੇ ਇਸ ਨੂੰ ਆਪਣੇ ਅੰਦਰ ਜੀਰ ਕੇ ਘਰਾਂ ਦੇ ਵਿਹੜਿਆਂ ਵਿਚ ਪਾਲਦੇ ਰਹੇ। ਜਦੋਂ ਰਤਾ ਖੁਲ੍ਹਾ ਸਾਹ ਲੈਣ ਦਾ ਮੌਕਾ ਬਣਿਆ, ਉਨ੍ਹਾਂ ਨੇ ਫ਼ਿਰ ਲੋਕ-ਨਾਟ ਨੂੰ ਪਿੰਡਾਂ ਦੀਆਂ ਸੱਥਾਂ ਵਿਚ ਸੁਰਜੀਤ ਕਰ ਲਿਆ। ਹੁਣ ਅਸੀਂ, ਪੰਜਾਬ ਦੇ ਕੁਝ ਪ੍ਰਸਿੱਧ ਲੋਕ-ਨਾਟਾਂ ਉਤੇ ਵਿਚਾਰ ਕਰਾਂਗੇ।

## (ੳ) ਪੁਤਲੀਆਂ ਦਾ ਤਮਾਸ਼ਾ

ਕਹਿੰਦੇ ਹਨ, ਸਭ ਜੀਵ ਪੁਤਲੀਆਂ ਹਨ ਤੇ ਪਰਮਾਤਮਾ ਉਨ੍ਹਾਂ ਦਾ ਸੂਤਰਧਾਰ। ਸੂਤਰਧਾਰ ਜਿਵੇਂ ਚਾਹੁੰਦਾ ਹੈ, ਤਿਵੇਂ ਉਸ ਦੀਆ ਪੁਤਲੀਆਂ ਨੱਚਦੀਆ ਤੇ ਕਾਰਜ ਸਾਧਦੀਆਂ ਹਨ। ਮਨੁੱਖ ਨੇ, ਜਦੋਂ ਇਸ ਸੰਕਲਪ ਨੂੰ, ਕਲਾ ਵਿਚ ਸਾਕਾਰ ਕੀਤਾ, ਤਾਂ ਪੁਤਲੀਆਂ ਦਾ ਤਮਾਸਾ ਹੋਂਦ ਵਿਚ ਆਇਆ। ਕਾਠ ਦੀ ਬੇਜਾਨ ਵਸਤੂ ਨੂੰ, ਸੂਤਰਧਾਰ ਦੀਆਂ ਉਂਗਲਾਂ ਉਤੇ ਨੱਚਦਿਆ ਵੇਖ ਕੇ, ਮੁੱਢ ਵਿਚ, ਮਨੁੱਖ ਨੂੰ ਜੋ ਅਸਚਰਜਤਾ ਹੋਈ, ਉਸ ਦਾ ਅਸੀਂ ਅੱਜ ਅਨੁਮਾਨ ਨਹੀਂ ਲੱਗਾ ਸਕਦੇ, ਪਰ ਮਨੁੱਖ ਨੂੰ ਇਹ ਅਹਿਸਾਸ ਜ਼ਰੂਰ ਹੋਇਆ ਕਿ ਉਹ ਕਲਾ ਦੁਆਰਾ ਆਪਣੇ ਸੁਪਨੇ ਸਾਕਾਰ ਕਰ ਸਕਦਾ ਹੈ।

ਪੁਤਲੀਆਂ ਦਾ ਤਮਾਸ਼ਾ, ਪੁਰਾਣੇ ਵੇਲਿਆਂ ਤੋਂ ਹੀ, ਪੰਜਾਬ ਦੇ ਗਲੀ ਮਹੱਲਿਆਂ ਤੇ ਸੱਥਾਂ ਵਿਚ, ਖੇਡਿਆ ਜਾਂਦਾ ਰਿਹਾ ਹੈ। ਬੁੱਢੇ, ਬੱਚੇ ਤੇ ਜਵਾਨ ਸਭ ਇਸ ਦਾ ਰਸ ਮਾਣਦੇ ਰਹੇ ਹਨ। ਮਨੋਰੰਜਨ ਦੇ ਅਨੇਕਾਂ ਹੋਰ ਸਾਧਨ ਪੈਦਾ ਹੋ ਜਾਣ ਕਰਕੇ, ਅੱਜਕੱਲ੍ਹ ਪੁਤਲੀਆਂ ਦਾ ਤਮਾਸ਼ਾ ਭਾਵੇਂ ਪਹਿਲਾਂ ਵਾਂਗ ਮਕਬੂਲ ਨਹੀਂ ਰਿਹਾ, ਪਰ ਕਿਸੇ ਨਿਪੁੰਨ ਸੂਤਰਦਾਰ ਦੀਆਂ ਉਂਗਲਾਂ ਉਤੇ ਨੱਚਦੀਆਂ ਪੁਤਲੀਆਂ, ਅੱਜ ਵੀ ਦਰਸ਼ਕਾਂ ਨੂੰ ਕੀਲ ਕੇ ਬੰਨ੍ਹ ਲੈਂਦੀਆਂ ਹਨ।

ਇਹ ਤਮਾਸ਼ਾ ਰਾਤ ਦੇ ਪਹਿਲੇ ਪਹਿਰ ਵਿਚ ਕੀਤਾ ਜਾਂਦਾ ਹੈ, ਕਿਉਂ ਜੋ ਸੂਤਰਧਾਰ ਪੁਤਲੀਆਂ ਦੀ ਜੋ ਅਲੌਕਿਕ ਦੁਨੀਆਂ ਰਚਦਾ ਹੈ, ਉਹ ਰਾਤ ਦੇ ਟੂਣੇ ਵਿਚ ਬੜੀ ਸਜੀਵ ਲੱਗਦੀ ਹੈ। ਇਸ ਦਾ ਰੰਗ-ਮੰਚ ਸਿੱਧਾ ਸਾਦਾ ਹੈ। ਇੱਕ ਵੱਡੇ ਸਾਰੇ ਤਖ਼ਤਪੋਸ਼ ਉਤੇ ਜਾਂ ਫ਼ਿਰ ਜਮੀਨ ਉਤੇ ਹੀ, ਦੋ ਤਿੰਨ ਮੰਜੀਆਂ ਥੋੜ੍ਹੀ ਵਿੱਥ ਉਤੇ ਸਿੱਧੀਆਂ ਖੜੀਆਂ ਕਰ ਲਈਆਂ ਜਾਂਦੀਆਂ ਹਨ ਅਤੇ ਇਨ੍ਹਾਂ ਵਿਚ ਨਿੱਕੇ ਨਿੱਕੇ ਰੰਗਦਾਰ ਪਰਦੇ ਤਾਣ ਲਏ ਜਾਂਦੇ ਹਨ। ਮੰਚ ਉਤੇ, ਦੀਵੇ ਜਾਂ ਮੋਮ ਬੱਤੀਆਂ ਨਾਲ, ਨਿਮ੍ਹਾ ਨਿਮ੍ਹਾ ਚਾਨਣ ਕਰ ਲਿਆ ਜਾਂਦਾ ਹੈ। ਪੁਤਲੀਆਂ ਲੱਕੜੀ ਦੀਆਂ ਬਣੀਆਂ ਹੁੰਦੀਆਂ ਹਨ ਤੇ ਉਨ੍ਹਾਂ ਦੀ ਘਾੜਤ ਅਜਿਹੀ ਹੁੰਦੀ

ਹੈ ਕਿ ਨੈਣ ਨਕਸ਼ ਬੜੇ ਤਿੱਖੇ ਤੇ ਉੱਭਰੇ ਲੱਗਦੇ ਹਨ। ਪਰ ਪੁਤਲੀ ਦੀ ਪੁਸ਼ਾਕ ਸ਼ੋਖ ਤੇ ਭੜਕੀਲੀ ਹੋਣ ਦੇ ਨਾਲ ਉਸ ਦੇ ਚਰਿੱਤਰ ਦੇ ਅਨੁਕੂਲ ਹੁੰਦੀ ਹੈ। ਯੋਧਿਆਂ ਦੇ ਹੱਥਾਂ ਵਿਚ ਤਲਵਾਰਾਂ ਫੜੀਆਂ ਹੁੰਦੀਆਂ ਹਨ, ਸੁੰਦਰੀਆਂ ਨੇ ਪੂਰਾ ਸ਼ਿੰਗਾਰ ਕੀਤਾ ਹੁੰਦਾ ਹੈ ਅਤੇ ਮਸਖ਼ਰਿਆਂ ਦੀ ਆਪਣੇ ਕਿਰਦਾਰ ਨਾਲ ਮੇਲ ਖਾਂਦੀ ਡੀਲ ਡੌਲ ਤੇ ਪੁਸ਼ਾਕ ਹੁੰਦੀ ਹੈ। ਹਰ ਪੁਤਲੀ ਵਿਚ ਇੱਕ ਜੀਵਨ ਸਮਾਇਆ ਹੁੰਦਾ ਹੈ, ਇੱਕ ਚਰਿੱਤਰ, ਜੋ ਉਹ ਖੇਡ ਕੇ ਪ੍ਰਗਟ ਕਰਦੀ ਹੈ। ਪੁਤਲੀਆਂ ਦੇ ਨਾਲ ਕਾਲੇ ਰੰਗ ਦੇ ਸੂਤਰ ਦੀਆਂ ਬਰੀਕ, ਪਰ ਮਜ਼ਬੂਤ ਡੋਰੀਆਂ ਬੰਨ੍ਹੀਆਂ ਹੁੰਦੀਆਂ ਹਨ, ਜੋ ਦੀਵੇ ਦੀ ਮੱਧਮ ਲੋਅ ਵਿਚ ਵਿਖਾਈ ਨਹੀਂ ਦੇਂਦੀਆਂ। ਇਨ੍ਹਾਂ ਡੋਰੀਆਂ ਰਾਹੀਂ, ਸੂਤਰਧਾਰ, ਪੁਤਲੀਆਂ ਦੇ ਘੱਟ ਘੱਟ ਵਿਚ ਉਤਰਦਾ ਤੇ ਉਨ੍ਹਾਂ ਵਿਚ ਜਿੰਦ ਫੂਕਦਾ ਹੈ। ਉਹ ਡੋਰੀਆਂ ਨੂੰ ਉਂਗਲਾਂ ਨਾਲ ਹਿੱਲਾ ਕੇ, ਪੁਤਲੀਆਂ ਨੂੰ ਮੰਚ ਉਤੇ ਨਚਾਂਦਾ, ਕਲਾਬਾਜ਼ੀਆਂ ਲਗਵਾਂਦਾ ਤੇ ਉਨ੍ਹਾਂ ਤੋਂ ਕਈ ਤਰ੍ਹਾਂ ਦੇ ਕਰਤਬ ਕਰਵਾਉਂਦਾ ਹੈ। ਇਸੇ ਵਿਚ ਉਸ ਦੀ ਸਾਰੀ ਕਲਾ ਹੈ। ਸੂਤਰਧਾਰ ਨੇ ਆਪਣੇ ਗਿੱਟੇ ਉਤੇ ਝਾਂਜਰਾਂ ਤੇ ਟਲੀਆਂ ਬੰਨ੍ਹੀਆਂ ਹੁੰਦੀਆਂ ਹਨ। ਜਦੋਂ ਉਹ ਕਿਸੇ ਪੁਤਲੀ ਨੂੰ ਨਚਾਂਦਾ ਹੈ, ਤਾਂ ਝਾਂਜਰਾਂ ਤੇ ਟਲੀਆਂ ਛਣਕਾ ਕੇ, ਨਾਚ ਨੂੰ ਵਾਸਤਵਕ ਰੰਗ ਦੇ ਲੈਂਦਾ ਹੈ। ਸੂਤਰਧਾਰ ਦੀ ਪਤਨੀ ਢੋਲਕੀ ਲੈ ਕੇ ਰੰਗ-ਮੰਚ ਦੇ ਕੋਲ ਹੀ ਬੈਠ ਜਾਂਦੀ ਹੈ ਤੇ ਜਦੋਂ ਪੁਤਲੀਆਂ ਨੱਚਦੀਆਂ ਹਨ, ਉਹ ਢੋਲਕੀ ਦੀ ਤਾਲ ਉਤੇ ਕੋਈ ਮਿੱਠਾ ਜਿਹਾ ਗੀਤ ਛੋਹ ਦੇਂਦੀ ਹੈ। ਸੂਤਰਧਾਰ ਨੇ ਮੂੰਹ ਵਿਚ ਇਕ ਪੀਪਣੀ ਰੱਖੀ ਹੁੰਦੀ ਹੈ, ਜਿਸ ਦੀ ਮਦਦ ਨਾਲ ਉਹ ਕਈ ਤਰ੍ਹਾਂ ਦੀਆਂ ਆਵਾਜ਼ਾਂ ਤੇ ਸਵਰ-ਲਹਿਰੀਆਂ ਕੱਢ ਕੇ, ਪੁਤਲੀਆਂ ਦੇ ਬੋਲਦੀਆਂ ਹੋਣ ਦਾ ਭੁੱਲੇਖਾ ਸਿਰਜਦਾ ਹੈ ਅਤੇ ਮੰਚ ਉਤੇ ਪੁਤਲੀਆਂ ਕਦੇ ਗੱਲਾਂ, ਕਦੇ ਹਾਸੇ ਠੱਠੇ ਕਰਦੀਆਂ, ਕਦੇ ਝਗੜਦੀਆਂ ਤੇ ਤਕਰਾਰ ਕਰਦੀਆਂ, ਜੀਵਨ ਦੇ ਕਈ ਰਹੱਸ ਖੋਲ੍ਹਦੀਆਂ ਹਨ। ਜੇ ਕੋਈ ਕਥਾ ਕਹਾਣੀ ਚਲ ਰਹੀ ਹੋਵੇ, ਤਾਂ ਸੂਤਰਧਾਰ ਨਾਲੋ ਨਾਲ ਦਰਸਕਾਂ ਨੂੰ ਰੋਚਕ ਢੰਗ ਨਾਲ, ਕਹਾਣੀ ਸੁਣਾਉਂਦਾ ਜਾਂਦਾ ਹੈ। ਕਹਾਣੀ ਦੀਆਂ ਤੰਦਾਂ ਮੇਲਣ ਲੱਗਿਆਂ, ਉਹ ਪੀਪਣੀ ਨੂੰ ਮੂੰਹ ਵਿਚੋਂ ਕੱਢ ਕੇ ਗੱਲਾਂ ਕਰਦਾ ਹੈ। ਸੂਤਰਧਾਰ ਵਿਚ ਵਿਚ ਟੀਕਾ ਟਿੱਪਣੀ ਵੀ ਕਰਦਾ ਜਾਂਦਾ ਹੈ ਅਤੇ ਦਰਸ਼ਕਾਂ ਦਾ ਜੀਅ ਪ੍ਰਚਾਣ ਲਈ, ਮਜ਼ਾਖਾਂ ਤੇ ਮਸ਼ਕਰੀਆਂ ਵੀ ਕਰਦਾ ਰਹਿੰਦਾ ਹੈ।

ਪੁਤਲੀਆਂ ਰਾਹੀਂ ਕਿਸੇ ਬੀਰ ਜਾਂ ਪ੍ਰੇਮ-ਗਾਥਾ ਨੂੰ ਖੇਡਿਆ ਜਾਂਦਾ ਹੈ। ਭੂਤਕਾਲ ਦੀਵੇ ਦੀ ਲੋਅ ਵਿਚ ਧੜਕਦਾ ਤੇ ਜੀਵਨ ਰਹੱਸਾਂ ਨੂੰ ਖੋਲ੍ਹਦਾ ਬੜਾ ਅਦਭੁਤ ਲੱਗਦਾ ਹੈ। ਯੋਧੇ ਅਣਖ ਲਈ ਜੂਝਦੇ, ਆਪਣੇ ਆਪ ਨੂੰ ਬਚਾ ਕੇ ਦੂਜਿਆਂ ਉਤੇ ਵਾਰ ਕਰਦੇ ਤੇ ਤਲਵਾਰਾਂ ਟਕਰਾਂਦੇ ਹਨ; ਪਹਿਲਵਾਨ ਘੋਲ ਘੁੱਲਦੇ, ਪਲੱਥੇਬਾਜ਼ੀ ਕਰਦੇ, ਕਦੇ ਡਿੱਗਦੇ, ਕਦੇ ਡੇਗਦੇ, ਅਨੇਕਾਂ ਕਲਾਬਾਜ਼ੀਆਂ ਖਾਂਦੇ ਹਨ। ਪ੍ਰੇਮੀ ਬ੍ਰਿਹੋਂ ਦੀਆਂ ਘੜੀਆਂ ਵਿਚ ਵਿਆਕੁਲ ਹੁੰਦੇ ਤੇ ਮਿਲਣ ਪਲ ਵਿਚ ਖ਼ੁਸ਼ੀ ਨਾਲ ਨੱਚਦੇ, ਗਲਵਕੜੀਆਂ ਪਾਉਂਦੇ, ਕਦੇ ਰੁਸਦੇ, ਕਦੇ ਮਨੀਂਦੇ, ਅਨੇਕਾਂ ਤਰ੍ਹਾਂ ਦੇ ਚੋਹਲ ਕਰਦੇ ਹਨ।

ਪੁਤਲੀਆਂ ਜ਼ਿੰਦਗੀ ਦੇ ਕਿਸੇ ਟੋਟੇ ਨੂੰ ਪੂਰੀ ਬਹੁ-ਰੰਗਤਾ ਤੇ ਹਾਵਾਂ ਭਾਵਾਂ ਨਾਲ ਰੂਪਮਾਨ ਕਰਦੀਆਂ ਹਨ।

ਪੰਜਾਬ ਵਿਚ ਪੁਤਲੀਆਂ ਦਾ ਤਮਾਸ਼ਾ ਕਰਨ ਵਾਲੇ ਬਹੁਤੇ ਪੁਤਲੀਕਾਰ ਜਾਂ ਤਾਂ ਖ਼ੁਦ ਰਾਜਸਥਾਨ ਵਿਚੋਂ ਆ ਕੇ ਵੱਸੇ ਹੁੰਦੇ ਹਨ, ਜਾਂ ਉਨ੍ਹਾਂ ਨੇ ਕਿਸੇ ਰਾਜਸਥਾਨੀ ਕਲਾਕਾਰ ਤੋਂ

ਇਹ ਕਲਾ ਸਿੱਖੀ ਹੁੰਦੀ ਹੈ। ਇਸ ਲਈ ਪੁਤਲੀਕਾਰ, ਰਾਜਪੂਤ ਸੂਰਬੀਰਾਂ ਦੀਆਂ ਦੰਦ-ਕਥਾਵਾਂ ਨੂੰ ਹੀ ਵਧੇਰੇ ਕਰ ਕੇ ਪੇਸ਼ ਕਰਦੇ ਹਨ, ਜਿਵੇਂ ਪ੍ਰਿਥਵੀ ਰਾਜ ਚੌਹਾਨ ਦੀ ਸੰਜੋਗਤਾ ਹਰਣ ਦੀ ਕਥਾ, ਰਾਜਾ ਮਾਨ ਸਿੰਘ ਦੀ ਬੀਰ-ਕਥਾ, ਪਰ ਪੰਜਾਬ ਵਿਚ ਕੁਝ ਅਜਿਹੇ ਪੁਤਲੀਕਾਰ ਵੀ ਵੇਖੇ ਗਏ ਹਨ, ਜੋ ਰੂਪ ਬਸੰਤ, ਮਿਰਜ਼ਾ ਸਾਹਿਬਾਂ ਤੇ ਹੀਰ ਰਾਂਝੇ ਦੀਆਂ ਕਥਾਵਾਂ ਨੂੰ ਬੜੀ ਸੁਘੜਤਾ ਨਾਲ ਪੇਸ਼ ਕਰਦੇ ਹਨ।

## (ਅ) ਰਾਸ ਲੀਲ੍ਹਾ

ਰਾਸ ਲੀਲ੍ਹਾ ਦਾ ਮੁੱਢ, ਭਗਤੀ ਲਹਿਰ ਵੇਲੇ, ਉਸ ਧਾਰਮਕ ਨ੍ਰਿਤ ਤੋਂ ਬੱਝਿਆ, ਜੋ ਵੈਸ਼ਨਵ ਮੱਤ ਵਾਲੇ ਬ੍ਰਿਜ ਦੇ ਮੰਦਰਾਂ ਵਿਚ, ਕ੍ਰਿਸ਼ਨ ਦੀਆਂ ਮੂਰਤੀਆਂ ਦਵਾਲੇ, ਨੱਚਿਆ ਕਰਦੇ ਸਨ। ਇਸ ਨ੍ਰਿਤ ਦੇ ਨਾਲ ਨਾਲ ਇੱਕ ਤਾਂ ਭਗਤੀ ਭਾਵਨਾ ਵਿਚ ਰੰਗੇ ਗੀਤ ਗਾਏ ਜਾਂਦੇ ਸਨ, ਦੂਜਾ ਕ੍ਰਿਸ਼ਨ ਦੀ ਬਾਲ-ਲੀਲ੍ਹਾ ਤੇ ਪ੍ਰੇਮ-ਲੀਲ੍ਹਾ ਦੇ ਸਵਾਂਗ ਭਰੇ ਜਾਂਦੇ ਸਨ। ਧਰਮ ਦੀ ਭਾਵਨਾ ਕਲਾ ਵਿਚ ਰਸ ਕੇ, ਉਪਾਸ਼ਕਾਂ ਨੂੰ ਮਾਨਸਿਕ ਤ੍ਰਿਪਤੀ ਦੇਣ ਲੱਗੀ। ਇਹੋ ਭਜਨ ਨ੍ਰਿਤ ਤੇ ਸਵਾਂਗ ਜਦੋਂ ਮੰਦਰਾਂ ਤੋਂ ਬਾਹਰ, ਖੁੱਲ੍ਹੀਆ ਸੱਥਾਂ ਵਿਚ ਰੰਗ ਜਮਾਣ ਲੱਗੇ, ਤਾਂ ਕਸਬੀ ਕਲਾਕਾਰਾਂ ਨੇ, ਲੋਕਾਂ ਦੀਆਂ ਧਾਰਮਕ ਭਾਵਨਾਵਾਂ ਤੇ ਸੁਹਜ-ਰੁਚੀਆਂ ਦਾ ਲਾਭ ਉਠਾਂਦਿਆਂ, ਇਨ੍ਹਾਂ ਨਾਚਾਂ ਨੂੰ ਵੱਖਰੇ ਕਲਾਤਮਕ ਰੂਪ ਵਿਚ ਢਾਲ ਲਿਆ। ਇਹ ਨਵਾਂ ਰੂਪ ਰਾਸ-ਲੀਲ੍ਹਾ ਅਖਵਾਈ।

ਪੰਜਾਬ ਵਿੱਚ, ਪੰਦਰ੍ਹਵੀਂ ਸਦੀ ਵਿਚ, ਰਾਸ ਲੀਲ੍ਹਾ ਦਾ ਰਵਾਜ ਆਮ ਸੀ ਤੇ ਲੋਕ ਰਾਸਾਂ ਨੂੰ ਧਾਰਮਕ ਭਾਵਨਾ ਨਾਲ, ਆਤਮਕ ਤ੍ਰਿਪਤੀ ਲਈ ਵੇਖਿਆ ਕਰਦੇ ਸਨ। ਗੁਰੂ ਨਾਨਕ ਦੇਵ ਦੀ ਬਾਣੀ ਵਿਚ, ਰਾਸਾਂ ਵਲ ਸੰਕੇਤ ਮਿਲਦੇ ਹਨ।

ਰਾਸ ਲੀਲ੍ਹਾ ਵਿਚ ਭਗਤੀ ਤੇ ਸ਼ਿੰਗਾਰ ਦੀ ਮਿਸ ਹੈ। ਕ੍ਰਿਸ਼ਨ ਸਭ ਅਵਤਾਰਾਂ ਨਾਲੋਂ ਵਧੇਰੇ ਨਟਖਟ ਤੇ ਛਬੀਲਾ ਹੈ। ਉਸ ਦਾ ਚਰਿੱਤਰ ਬੜਾ ਰੰਗੀਲਾ ਤੇ ਜੀਵਨ ਘਟਨਾਵਾਂ ਬੜੀਆਂ ਰਸੀਲੀਆਂ ਹਨ। ਬਾਲ ਅਵਸਥਾ ਵਿਚ ਉਹ ਪਾਣੀ ਭਰਨ ਜਾਂਦੀਆਂ ਗੋਪੀਆਂ ਦੇ ਘੜੇ ਭੰਨਦਾ ਤੇ ਉਨ੍ਹਾਂ ਦੀਆਂ ਚਾਟੀਆਂ ਵਿਚੋਂ ਮੱਖਣ ਚੁਰਾਉਂਦਾ ਹੈ, ਜਵਾਨ ਹੋ ਕੇ, ਉਹ ਗੋਪੀਆਂ ਨਾਲ ਕਈ ਤਰ੍ਹਾਂ ਦੇ ਚੁਹਲ ਕਰਦਾ, ਕਦੇ ਰੁੱਸਦਾ ਕਦੇ ਮਨੀਂਦਾ ਹੈ। ਗੋਪੀਆਂ ਕ੍ਰਿਸ਼ਨ ਦੇ ਵਿਛੋੜੇ ਵਿਚ, ਬਿਹਬਲ ਹੋਈਆਂ ਕਦੇ ਤੜ੍ਹਪਦੀਆਂ ਹਨ ਤੇ ਕਦੇ ਮੇਲ ਦੀਆਂ ਘੜੀਆਂ ਵਿਚ ਉਨਮਾਦ ਵਿਚ ਆ ਜਾਂਦੀਆਂ ਹਨ। ਗੋਪੀਆਂ ਤੇ ਕ੍ਰਿਸਨ ਦੀ ਪ੍ਰੇਮ ਲੀਲਾ ਵਿਚ ਤੜ੍ਹਪ ਦੇ ਨਾਲ ਨਾਲ ਆਤਮਾ ਦੀ ਪ੍ਰਮਾਤਮਾ ਵਿਚ ਲੀਨ ਹੋਣ ਦੀ ਤਾਂਘ ਵੀ ਇੱਕ ਰਸ ਹੈ। ਇਸੇ ਸਰਗੁਣ ਭਗਤੀ ਦਾ ਅਧਿਆਤਮਕ ਰਸ ਮਾਣਨ ਲਈ ਦਰਸ਼ਕ ਜੁੜਦੇ ਹਨ।

ਪੰਜਾਬ ਵਿਚ, ਰਾਸਾਂ ਪਾਣ ਵਾਲਿਆਂ ਨੂੰ ਰਾਸਧਾਰੀਏ ਕਹਿੰਦੇ ਹਨ। ਇਨ੍ਹਾਂ ਦੀਆਂ ਟੋਲੀਆਂ ਵਿਚ ਸਾਜ਼ਿੰਦੇ, ਗਵੱਈਏ ਤੇ ਛੋਟੀ ਉਮਰ ਦੇ ਕੁਝ ਨੱਚਾਰ ਮੁੰਡੇ ਅਤੇ ਇੱਕ ਹੱਸਮੁਖ ਪਾਤਰ ਵੀ ਹੁੰਦਾ ਹੈ। ਜਿਸ ਨੂੰ ਮਖ਼ੌਲ ਨਾਲ 'ਨਾਰਦ' ਕਿਹਾ ਜਾਂਦਾ ਹੈ। ਇੱਕ ਨੱਚਾਰ ਮੁੰਡੇ ਨੂੰ, ਜੋ ਰਤਾ ਸੁਨੱਖਾ ਤੇ ਮਨਮੋਹਣਾ ਹੁੰਦਾ ਹੈ, ਕ੍ਰਿਸ਼ਨ ਬਣਾਇਆ ਜਾਂਦਾ ਹੈ ਤੇ ਉਸ ਨੂੰ ਬੜੀ ਰੀਝ ਤੇ ਮਿਹਨਤ ਨਾਲ ਸ਼ਿੰਗਾਰਿਆ ਜਾਂਦਾ ਹੈ। ਅੱਖਾਂ ਵਿਚ ਕਜਲੇ ਦੀਆਂ ਮੋਟੀਆਂ ਧਾਰਾਂ ਤੇ ਪਿਪਣੀਆਂ ਤੋਂ ਉੱਪਰ ਟਿਮਕਣੇ ਜਹੇ ਬਣਾ ਕੇ, ਉਸ ਦੇ ਚਿਹਰੇ ਨੂੰ ਨਿਖਾਰਿਆ

ਤੇ ਨਕਸ਼ਾਂ ਨੂੰ ਤਿੱਖਾ ਕੀਤਾ ਜਾਂਦਾ ਹੈ, ਉਸ ਦੇ ਸਿਰ ਉਤੇ ਮੋਰ-ਮੁਕਟ ਸਜਾਇਆ ਜਾਂਦਾ ਹੈ ਤੇ ਹੱਥਾਂ ਵਿਚ ਬੰਸਰੀ। ਉਸ ਦਾ ਪਹਿਰਾਵਾ ਤੇ ਛਬੀ ਉਸੇ ਤਰ੍ਹਾਂ ਦੀ ਦਿਲ-ਖਿੱਚਵੀਂ ਹੁੰਦੀ ਹੈ, ਜਿਹੋ ਜਿਹੀ ਆਮ ਤਸਵੀਰਾਂ ਵਿਚ ਕ੍ਰਿਸ਼ਨ ਦੀ ਵੇਖਣ ਵਿਚ ਆਉਂਦੀ ਹੈ। ਨਚਾਰਾਂ ਵਿਚੋਂ ਕੋਈ ਇੱਕ ਹੋਰ ਮੁੰਡਾ, ਜਿਸ ਦੇ ਨਕਸ਼ਾਂ ਵਿਚ, ਜਨਾਨੇ ਨਕਸਾਂ ਦੀ ਪਰਛਾਈਂ ਹੋਵੇ, ਰਾਧਾ ਬਣਦਾ ਹੈ। ਰਾਧਾ ਦਾ ਸਵਾਂਗ ਵੀ ਕ੍ਰਿਸ਼ਨ ਵਾਂਗ ਬੜਾ ਆਕਰਸ਼ਿਤ ਹੁੰਦਾ ਹੈ। ਰਾਸਾਂ ਵਿਚ ਗੋਪੀਆਂ ਦਾ ਅਭਿਨੈ ਲਵੇ ਮੁੰਡੇ ਹੀ ਕਰਦੇ ਹਨ। ਰਾਧਾ ਤੇ ਕ੍ਰਿਸ਼ਨ ਦੇ ਪ੍ਰੇਮ ਦੀ ਲੀਲ੍ਹਾ ਮੰਚ ਉਤੇ ਅਜਿਹੇ ਢੰਗ ਨਾਲ ਖੇਡੀ ਜਾਂਦੀ ਹੈ ਕਿ ਇਸ ਵਿਚੋਂ ਭਗਤੀ ਭਾਵਨਾ ਦੇ ਨਾਲ ਸੁਹਜ ਰਸ ਵੀ ਮਿਲਦਾ ਹੈ। ਕ੍ਰਿਸ਼ਨ ਤੇ ਰਾਧਾ ਦੀ ਪ੍ਰੇਮ ਕਹਾਣੀ ਲੋਕਾਂ ਦੇ ਦਿਲਾਂ ਵਿਚ ਰਸੀ ਹੋਈ ਹੈ ਤੇ ਇਹ ਕਥਾ ਉਨ੍ਹਾਂ ਦੇ ਭਾਵਾਂ ਨੂੰ ਸਦਾ ਟੁੰਬਦੀ ਰਹੀ ਹੈ। ਕ੍ਰਿਸ਼ਨ ਦੇ ਜੀਵਨ ਦੀਆਂ ਕਈ ਹੋਰ ਰੋਚਕ ਝਾਕੀਆਂ ਵੀ ਪੇਸ਼ ਕੀਤੀਆਂ ਜਾਂਦੀਆਂ ਹਨ। ਰਾਸ ਲੀਲ੍ਹਾ ਵਿਚ ਭਜਨ, ਸੰਗੀਤ, ਨਾਚ ਤੇ ਅਭਿਨੈਅ ਨੂੰ ਇੱਕ ਦੂਜੇ ਵਿਚ ਸਮੋ ਕੇ ਪੇਸ਼ ਕੀਤਾ ਜਾਂਦਾ ਹੈ।

ਮੁੱਢ ਵਿਚ ਰਾਸਾਂ ਦਾ ਵਿਸ਼ਾ ਕ੍ਰਿਸ਼ਨ ਦੀ ਕੋਈ ਲੀਲ੍ਹਾ ਹੀ ਹੁੰਦੀ ਸੀ, ਪਰ ਪਿੱਛੋਂ, ਰਾਸਾਂ ਦੁਆਰਾ ਪੰਜਾਬ ਦੇ ਲੋਕ-ਨਾਇਕਾਂ ਦੇ ਜੀਵਨ ਦਾ ਕੋਈ ਰਸੀਲਾ ਪੱਖ ਵੀ ਪੇਸ਼ ਕੀਤਾ ਜਾਣ ਲੱਗਾ। ਪੂਰਨ ਭਗਤ, ਗੋਪੀ ਚੰਦ ਤੇ ਪ੍ਰਹਿਲਾਦ ਭਗਤ ਦੀਆਂ ਭਗਤੀ ਭਾਵਨਾ ਵਾਲੀਆਂ ਕਥਾਵਾਂ ਦੇ ਨਾਲ ਨਾਲ ਹੀਰ ਰਾਂਝਾ, ਸੋਹਣੀ ਮਹੀਂਵਾਲ ਤੇ ਮਿਰਜ਼ਾ ਸਾਹਿਬਾਂ ਦੇ ਪ੍ਰੇਮ ਚੁਹਲ ਵੀ ਰਾਸਾਂ ਦੇ ਵਿਸ਼ੇ ਬਣ ਗਏ।

ਰਾਸਾਂ ਆਮ ਤੌਰ 'ਤੇ ਚਾਨਣੀਆਂ ਰਾਤਾਂ ਵਿਚ ਖੇਡੀਆਂ ਜਾਂਦੀਆਂ ਹਨ। ਪਰ ਜਨਮ ਅਸ਼ਟਮੀ ਦੇ ਅੱਗੇ ਪਿੱਛੇ, ਰਾਸਾਂ ਕੁਝ ਵਧੇਰੇ ਹੀ ਜੋਸ਼ ਤੇ ਭਾਵਨਾ ਨਾਲ ਪਾਈਆਂ ਜਾਂਦੀਆਂ ਹਨ। ਹੁਣ ਇਨ੍ਹਾਂ ਦਾ ਰਵਾਜ ਘੱਟਦਾ ਜਾ ਰਿਹਾ ਹੈ।

## (ੲ) ਰਾਮ ਲੀਲ੍ਹਾ

ਭਗਤੀ ਲਹਿਰ ਦੀ ਚੜ੍ਹਦੀ ਕਲਾ ਨੇ, ਇੱਕ ਵਿਸ਼ੇਸ਼ ਤਰ੍ਹਾਂ ਦੇ ਲੋਕ-ਨਾਟ ਰਾਮ ਲੀਲ੍ਹਾ ਨੂੰ ਵੀ ਜਨਮ ਦਿੱਤਾ, ਜੋ ਲੋਕਾਂ ਵਿਚ ਇਤਨਾ ਮਕਬੂਲ ਹੋਇਆ ਕਿ ਥੋੜ੍ਹੇ ਸਮੇਂ ਵਿਚ ਹੀ, ਉੱਤਰ ਪ੍ਰਦੇਸ਼ ਤੋਂ ਪੰਜਾਬ, ਰਾਜਸਥਾਨ ਅਤੇ ਹੋਰ ਇਲਾਕਿਆਂ ਵਿਚ ਵੀ, ਉਸੇ ਭਾਵਨਾ ਤੇ ਲਗਨ ਨਾਲ ਖੇਡਿਆ ਜਾਣ ਲੱਗਾ। ਰਾਮ ਲੀਲ੍ਹਾ ਨੇ ਸਵਾਂਗ, ਨਕਲ, ਰਾਸ, ਸੰਗੀਤ-ਨਾਟ ਤੇ ਕੀਰਤਨ ਦੇ ਉੱਭਰਵੇਂ ਤੇ ਰਸੀਲੇ ਤੱਤ ਆਪਣੇ ਵਿਚ ਜਜ਼ਬ ਕਰ ਲਏ ਤੇ ਇਸ ਨਾਲ ਦਰਸ਼ਕਾਂ ਦੀ ਪੂਰੀ ਤ੍ਰਿਪਤੀ ਹੋਣ ਲੱਗੀ।

ਰਾਮ ਲੀਲ੍ਹਾ, ਹਰ ਸਾਲ, ਨੇਮ ਨਾਲ ਖੇਡੀ ਜਾਂਦੀ ਹੈ। ਪੰਜਾਬ ਦੇ ਵੱਡੇ ਸ਼ਹਿਰਾਂ ਤੇ ਕਸਬਿਆਂ ਵਿਚ, ਪਹਿਲੇ 'ਨੌਰਾਤੇਂ' ਨੂੰ ਇਹ ਖੇਡ ਆਰੰਭ ਹੁੰਦੀ ਹੈ। ਰਾਮਾਇਣ ਦੀ ਸਾਰੀ ਕਥਾ ਨੂੰ ਦੱਸਾਂ ਵਰਗਾਂ ਵਿਚ ਵੰਡ ਲਿਆ ਜਾਂਦਾ ਹੈ ਅਤੇ ਹਰ ਰਾਤ ਨੂੰ ਨਿਸਚਿਤ ਵਰਗ, ਧਾਰਮਕ ਭਾਵਨਾ ਤੇ ਜੋਸ਼ ਨਾਲ ਖੇਡਿਆ ਜਾਂਦਾ ਹੈ। ਰਾਮ ਲੀਲ੍ਹਾ ਵਿਚ ਤੀਵੀਆਂ ਦਾ ਅਭਿਨੈ ਵੀ ਮਰਦ ਪਾਤਰ ਹੀ ਕਰਦੇ ਹਨ। ਖੇਡਣ ਵਾਲਿਆਂ ਦੇ ਸ਼ਿੰਗਾਰ ਤੇ ਬਣਾਵਟ ਵਲ ਉਚੇਚਾ ਧਿਆਨ ਦਿੱਤਾ ਜਾਂਦਾ ਹੈ ਅਤੇ ਹਰੇਕ ਪਾਤਰ ਨੇ, ਆਪਣੇ ਖੇਡ ਵਿਚਲੇ ਚਰਿੱਤਰ ਦੇ ਅਨੁਸਾਰ ਪੁਸ਼ਾਕ ਧਾਰਣ ਕੀਤੀ ਹੁੰਦੀ ਹੈ। ਹਨੂੰਮਾਨ ਆਪਣੀ ਲੰਮੀ ਭਾਰੀ ਪੂਛ ਤੇ

ਹੱਥ ਵਿਚਲੇ ਗੁਰਜ ਤੋਂ ਸਹਿਜੇ ਪਛਾਣਿਆ ਜਾਂਦਾ ਹੈ। ਦੈਂਤਾਂ ਨੇ ਡਰਾਵਣੇ ਮਖੌਟੇ ਪਹਿਨੇ ਹੁੰਦੇ ਹਨ। ਰਾਮ ਚੰਦਰ ਦੀ ਸੈਨਾ ਲਾਲ ਵਰਦੀ ਵਿਚ, ਤੀਰਾਂ ਕਮਾਨਾਂ ਨਾਲ ਲੈਸ ਹੁੰਦੀ ਹੈ ਅਤੇ ਰਾਵਣ ਦੀ ਸੈਨਾ ਕਾਲੇ ਰੰਗ ਦੀ ਵਰਦੀ ਵਿਚ। ਦਰਸਕਾਂ ਲਈ ਸਭ ਕੁਝ ਜਾਣਿਆ ਪਛਾਣਿਆ ਹੁੰਦਾ ਹੈ।

ਰਾਮ ਲੀਲ੍ਹਾ ਬਾਕਾਇਦਾ ਰੰਗ-ਮੰਚ ਉਤੇ ਖੇਡੀ ਜਾਦੀ ਹੈ। ਰੰਗ-ਮੰਚ ਨੂੰ ਚਿੱਤਰਾਂ ਤੇ ਕਲਾ-ਕਿਰਤਾਂ ਨਾਲ ਚੰਗੀ ਤਰ੍ਹਾਂ ਸਜਾਇਆ ਤੇ ਸਿੰਗਾਰਿਆ ਹੁੰਦਾ ਹੈ ਅਤੇ ਝਾਕੀ ਬਦਲਣ ਲਈ ਪਰਦਿਆਂ ਦਾ ਵੀ ਪ੍ਰਬੰਧ ਹੁੰਦਾ ਹੈ। ਰਾਮ ਲੀਲ੍ਹਾ ਦੀ ਕਲਾ, ਆਮ ਕਲਾ ਨਾਲੋਂ ਵੱਖਰੀ ਹੈ। ਇਸ ਦੀ ਸਾਰੀ ਰੋਚਕਤਾ ਝਾਕੀ ਵਿਚ ਹੁੰਦੀ ਹੈ, ਜਿਸ ਨੂੰ ਬੜੀ ਭਰਪੂਰ ਤੇ ਮਨਮੋਹਣੀ ਬਣਾਇਆ ਜਾਂਦਾ ਹੈ। ਕਈ ਵਾਰ ਇਕੋ ਸਮੇਂ ਇੱਕ ਤੋਂ ਵਧੀਕ ਝਾਕੀਆਂ ਰੰਗ-ਮੰਚ ਉਤੇ ਇਕੱਠੀਆਂ ਹੀ ਵਿਖਾਈਆਂ ਜਾਂਦੀਆ ਹਨ। ਮੰਚ ਦੇ ਇੱਕ ਪਾਸੇ ਅਸ਼ੋਕ ਵਾਟਿਕਾ ਵਿਚ ਸੀਤਾ ਵਿਰਲਾਪ ਕਰਦੀ ਵਿਖਾਈ ਦੇਂਦੀ ਹੈ, ਦੂਜੇ ਪਾਸੇ ਰਾਮ ਤੇ ਰਾਵਣ ਸੈਨਾ ਸਮੇਤ ਯੁੱਧ ਲੜ ਰਹੇ ਹੁੰਦੇ ਹਨ। ਪਾਤਰਾਂ ਦੀ ਵਾਰਤਾਲਾਪ ਰਵਾਇਤੀ ਜਿਹੀ ਹੁੰਦੀ ਹੈ ਤੇ ਇਹ ਬਹੁਤੀ ਵਾਰ ਮੌਕੇ ਉਤੇ ਹੀ ਘੜ ਲਈ ਜਾਂਦੀ ਹੈ। ਕਹਾਣੀ ਦੀਆਂ ਖਿੰਡੀਆ ਤੰਦਾਂ ਨੂੰ ਕਥਾਕਾਰ ਰਾਮ ਚਰਿਤ੍ਰ ਮਾਨਸ ਦੇ ਦੋਹੇ ਪੜ੍ਹ ਕੇ ਜੋੜਦਾ ਹੈ। ਰਾਮ ਲੀਲ੍ਹਾ ਦੀਆਂ ਪ੍ਰਮੁੱਖ ਝਾਕੀਆਂ ਹਨ—ਸੀਤਾ ਦਾ ਸਵੰਬਰ, ਰਾਮ ਦਾ ਬਨਵਾਸ, ਸਰੂਪ ਨਖਾ ਦਾ ਨੱਕ ਕੱਟਣਾ, ਸੀਤਾ ਹਰਣ, ਹਨੂੰਮਾਨ ਦਾ ਅਸ਼ੋਕ ਵਾਟਕਾ ਵਿਚ ਸੀਤਾ ਨੂੰ ਮਿਲਣਾ, ਰਾਮ ਤੇ ਰਾਵਣ ਦਾ ਯੁੱਧ, ਹਨੂੰਮਾਨ ਦਾ ਲੰਕਾ ਸਾੜਨਾ, ਲਛਮਨ ਦਾ ਯੁੱਧ ਵਿਚ ਮੂਰਛਤ ਹੋਣਾ, ਹਨੂੰਮਾਨ ਦਾ ਸੰਜੀਵਨੀ ਬੂਟੀ ਲਿਆਉਣ ਲੱਗਿਆ ਸਾਰਾ ਪਹਾੜ ਚੁੱਕ ਲਿਆਉਣਾ, ਰਾਵਣ ਦਾ ਨਾਸ ਤੇ ਰਾਮ ਦੀ ਵਿਜੈ। ਇਨ੍ਹਾਂ ਸਭ ਝਾਕੀਆਂ ਵਿਚ ਅਜਿਹਾ ਰਸ ਹੈ ਕਿ ਦਰਸਕ ਭਾਵੇਂ ਬਚਪਨ ਤੋਂ ਹੀ ਇਨ੍ਹਾਂ ਨੂੰ ਵੇਖਦੇ ਆਉਂਦੇ ਹਨ, ਪਰ ਉਹ ਹਰ ਸਾਲ ਨਵੀਂ ਉਤਸੁਕਤਾ ਨਾਲ ਵੇਖਦੇ ਤੇ ਅਨੰਦ ਮਾਣਦੇ ਹਨ।

ਦਸ਼ਹਿਰੇ ਵਾਲੇ ਦਿਨ, ਰਾਮ ਚੰਦਰ ਦੀ ਵਿਜੈ ਦੇ ਨਾਲ ਹੀ, ਰਾਮ ਲੀਲ੍ਹਾ ਦੀ ਖੇਡ ਸਮਾਪਤ ਹੁੰਦੀ ਹੈ। ਇਸ ਦਿਨ ਰਾਮ ਲੀਲਾ ਦੇ ਮੈਦਾਨ ਵਿਚ ਰਾਵਣ, ਕੁੰਭਕਰਣ ਤੇ ਮੇਘਨਾਥ ਦੇ ਤਿੰਨ ਉੱਚੇ ਲੰਮੇ ਪੁਤਲੇ ਖੜੇ ਕੀਤੇ ਜਾਂਦੇ ਹਨ ਤੇ ਰਾਮ ਲੀਲ੍ਹਾ ਦੀ ਅੰਤਮ ਝਾਕੀ ਪੇਸ਼ ਕੀਤੀ ਜਾਂਦੀ ਹੈ। ਰਾਮ ਤੇ ਰਾਵਣ ਦੀ ਸੈਨਾ ਵਿਚ ਘੋਰ ਯੁੱਧ ਹੁੰਦਾ ਤੇ ਅਖੀਰ ਰਾਮ ਦੀ ਵਿਜੈ ਹੁੰਦਿਆਂ ਸਾਰ ਇਨ੍ਹਾਂ ਤਿੰਨ ਪੁਤਲਿਆਂ ਨੂੰ ਜੋ ਕਾਗ਼ਜ਼ ਤੇ ਬਾਂਸ ਦੇ ਬਣਾਏ ਜਾਂਦੇ ਹਨ ਤੇ ਜਿਨ੍ਹਾਂ ਵਿਚ ਆਤਸ਼ਬਾਜ਼ੀ ਭਰੀ ਹੁੰਦੀ ਹੈ, ਅੱਗ ਦਾਗ਼ ਦਿੱਤੀ ਜਾਂਦੀ ਹੈ। ਅੱਗ ਦੀਆਂ ਲਪਟਾਂ ਆਕਾਸ਼ ਨੂੰ ਚੁੰਮਦੀਆਂ ਹਨ ਤੇ ਗੋਲਿਆਂ ਤੇ ਪਟਾਖਿਆਂ ਦੀ ਅਵਾਜ਼ ਫ਼ਜ਼ਾਅ ਨੂੰ ਚੀਰਦੀ ਹੈ। ਰਾਮ ਲੀਲ੍ਹਾ ਅਧਰਮ ਤੇ ਅਨਿਆਂ ਉਤੇ ਨੇਕੀ ਦੀ ਜਿੱਤ ਹੈ। ਰਾਮ ਲੀਲ੍ਹਾ ਦੇ ਦਿਨੀਂ ਰਾਮ ਤੇ ਸੀਤਾ ਦਾ ਅਭਿਨੈਅ ਕਰਨ ਵਾਲੇ ਪਾਤਰਾਂ ਨੂੰ ਪੂਰਾ ਸਨਮਾਨ ਦਿੱਤਾ ਜਾਂਦਾ ਹੈ। ਲੋਕੀਂ ਧਾਰਮਕ ਭਾਵਨਾ ਨਾਲ ਉਨ੍ਹਾਂ ਦੇ ਚਰਨ ਛੂਹੰਦੇ ਹਨ।

### (ਸ) ਸਵਾਂਗ

ਇਹ ਇੱਕ ਤਰ੍ਹਾਂ ਦਾ ਗੀਤ-ਨਾਟ ਹੈ, ਜੋ ਪਿੰਡ ਦੀ ਸੱਥ ਜਾਂ ਖੁੱਲ੍ਹੇ ਮੈਦਾਨ ਵਿਚ, ਕਿਸੇ ਉੱਚੇ ਥੜੇ ਉਤੇ ਖੇਡਿਆ ਜਾਂਦਾ ਹੈ। ਸਵਾਂਗ ਵਿਚ ਕਿਸੇ ਪ੍ਰਸਿੱਧ ਲੋਕ-ਨਾਇਕ ਦੇ ਜੀਵਨ

ਦੀ ਕੋਈ ਭਾਵਨਾ-ਭਰਪੂਰ ਝਾਕੀ ਪੇਸ਼ ਕੀਤੀ ਜਾਂਦੀ ਹੈ। ਕਥਾ ਦਾ ਕੁਝ ਅੰਸ਼ ਅਭਿਨੈ ਦੁਆਰਾ ਅਤੇ ਕੁਝ ਨਾਚ-ਗਾਣੇ ਰਾਹੀਂ ਪੇਸ ਕੀਤਾ ਜਾਂਦਾ ਹੈ। ਸਵਾਂਗ ਵਿਚ, ਕਥਾ ਦਾ ਮਹੱਤਵਪੂਰਣ ਭਾਗ ਕਾਵਿ ਵਿਚ ਹੁੰਦਾ ਹੈ, ਜੋ ਲੋਕ-ਧੁਨਾਂ ਵਿਚ ਗਾ ਕੇ ਪੇਸ਼ ਕੀਤਾ ਜਾਂਦਾ ਹੈ। ਸੰਬਾਦ ਬਹੁਤ ਘੱਟ ਹੁੰਦੇ ਹਨ, ਪਰ ਜੋ ਹੁੰਦੇ ਹਨ, ਉਹ ਬੜੇ ਦਿਲਚਸਪ ਤੇ ਮਿਣੇ ਤੁਲੇ। ਕਥਾ ਦੀਆਂ ਖਿੰਡੀਆਂ ਤੰਦਾਂ ਨੂੰ ਜੋੜਨ ਲਈ ਵਾਰਤਾ ਤੋਂ ਵੀ ਕੰਮ ਲਿਆ ਜਾਂਦਾ ਹੈ। ਹਰ ਨਵੇਂ ਪਾਤਰ ਦੀ ਆਮਦ ਵੇਲੇ ਜਾਂ ਕਿਸੇ ਵੀ ਝਾਕੀ ਤੋਂ ਪਹਿਲਾਂ, ਸੂਤਰਧਾਰ ਕਹਾਣੀ ਨੂੰ, ਉਸ ਹੱਦ ਤਕ, ਵਾਰਤਾ ਰਾਹੀਂ ਪਹੁੰਚਾਂਦਾ ਹੈ। ਸੰਗੀਤ ਲਈ ਸਾਰੰਗੀ ਤੇ ਹੋਰ ਸਾਜ਼ਾਂ ਦੀ ਵਰਤੋਂ ਕੀਤੀ ਜਾਂਦੀ ਹੈ। ਸੋ, ਸਵਾਂਗ ਵਿਚ ਗੀਤ, ਸੰਗੀਤ, ਛੰਦਮਈ ਵਾਰਤਾਲਾਪ, ਨਾਚ ਤੇ ਅਭਿਨੈ ਨੂੰ ਇੱਕ ਦੂਜੇ ਵਿਚ ਬੜੀ ਸੁਘੜਤਾ ਤੇ ਕਲਾਤਮਕ ਵਿਧੀ ਨਾਲ ਸਮੋ ਕੇ, ਇੱਕਰਸ ਕੀਤਾ ਹੁੰਦਾ ਹੈ।

ਸਵਾਂਗ ਦਾ, ਸਭ ਤੋਂ ਖ਼ੂਬਸੂਰਤ ਅੰਸ਼, ਕਾਵਿ-ਸੰਬਾਦ ਹੁੰਦੇ ਹਨ, ਜਿਨ੍ਹਾਂ ਨੂੰ ਭਿੰਨ-ਭਿੰਨ ਪਾਤਰ ਲੋਕ-ਧੁਨਾਂ ਵਿਚ ਗਾਂਦੇ ਹਨ, ਮਿੱਠੀਆਂ ਤਰਜ਼ਾਂ ਹਵਾ ਵਿੱਚ ਰਸ ਘੋਲ ਦੇਂਦੀਆਂ ਹਨ। ਇਨ੍ਹਾਂ ਸੰਬਾਦਾਂ ਵਿਚ, ਪਾਤਰਾ ਦੇ ਦਿਲ ਪਿਘਲ ਕੇ ਢਲੇ ਹੁੰਦੇ ਹਨ ਤੇ ਦਰਸ਼ਕ ਇਨ੍ਹਾਂ ਨਾਲ ਇੱਕਸੁਰ ਹੋ ਕੇ ਭਾਵਨਾ ਵਿਚ ਡੁੱਬ ਜਾਂਦੇ ਹਨ। ਦਰਸ਼ਕਾਂ ਨੂੰ, ਇੱਕ ਖ਼ਾਸ ਤਰ੍ਹਾਂ ਦੇ ਭਾਵਾਂ ਵਿਚ ਡੱਬੋ ਲੈਣਾ ਹੀ, ਸਵਾਂਗ ਦੀ ਸਭ ਤੋਂ ਵੱਡੀ ਸਿਫ਼ਤ ਹੈ ਤੇ ਇਸੇ ਵਿਚ ਇਸ ਦੀ ਕਲਾਤਮਕ ਵਡਿਆਈ ਹੈ।

ਸਵਾਂਗ ਵਿਚ, ਕਥਾ ਦੇ ਚਰਿੱਤਰ ਅਨੁਸਾਰ, ਸ਼ਿੰਗਾਰ, ਵੈਰਾਗ ਜਾਂ ਬੀਰ-ਰਸ ਦੀ ਧੁਨੀ ਗੂੰਜਦੀ ਹੈ ਤੇ ਦਰਸ਼ਕ ਉਸੇ ਰਸ ਵਿਚ ਲੀਨ ਹੋ ਉਨਮਾਦ ਹੋ ਜਾਂਦੇ ਹਨ। ਸਵਾਂਗ ਦਾ ਮੂਲ ਸਵਰ ਸਦਾਚਾਰਕ ਹੁੰਦਾ ਹੈ ਅਤੇ ਇਹ ਨੈਤਿਕ ਉੱਚਤਾ ਵਾਲੇ ਭਾਵਾਂ ਨੂੰ, ਦਰਸ਼ਕਾਂ ਦੇ ਮਨ ਵਿਚ ਰਸਾਂਦਾ ਤੇ ਜੀਰਦਾ ਹੈ। ਸਵਾਂਗ ਆਮ ਤੌਰ ਉਤੇ ਹੋਲੀ, ਬਸੰਤ, ਦਸ਼ਹਿਰਾ ਆਦਿ ਤਿਉਹਾਰਾਂ ਉਤੇ ਖੇਡੇ ਜਾਂਦੇ ਹਨ।

ਪੰਜਾਬ ਵਿਚ, ਪੂਰਨ ਨਾਥ ਜੋਗੀ, ਗੋਪੀ ਚੰਦ ਤੇ ਹਕੀਕਤ ਰਾਏ ਦੇ ਸਵਾਂਗ ਬਹੁਤ ਪ੍ਰਸਿੱਧ ਹਨ। ਇਹ ਤਿੰਨ ਸਵਾਂਗ ਲੋਕਾਂ ਦੀਆਂ ਧਾਰਮਕ ਭਾਵਨਾਵਾਂ ਨੂੰ ਟੁੰਬਣ ਤੇ ਵੈਰਾਗਮਈ ਅਵਸਥਾ ਵਿਚ ਲੀਨ ਕਰਨ ਦੇ ਸਮਰਥ ਹਨ। ਇਨ੍ਹਾਂ ਕਥਾਵਾਂ ਵਿਚ ਨਾਟਕੀ ਤੇ ਭਾਵੁਕ ਅੰਸ਼ ਚੋਖੀ ਮਾਤਰਾ ਵਿਚ ਹੈ, ਜੋ ਦਰਸ਼ਕਾਂ ਨੂੰ ਕੀਲ੍ਹ ਲੈਂਦਾ ਹੈ। ਪੂਰਨ ਦੀ ਕਥਾ ਵਿਚ ਰੌਚਕ ਪ੍ਰਤਿਕੂਲਤਾ ਹੈ, ਜੋ ਇਸ ਦੇ ਸਦਾਚਾਰਕ ਅਰਥਾਂ ਨੂੰ ਉਭਾਰਦੀ ਤੇ ਨਿਖਾਰਦੀ ਹੈ। ਲੂਣਾਂ ਤੇ ਸੁੰਦਰਾਂ ਦੋਵੇਂ ਪੂਰਨ ਉਤੇ ਮੋਹਿਤ ਹਨ, ਲੂਣਾਂ ਪੂਰਨ ਦੇ ਲਹੂ ਮਾਸ ਦੇ ਆਲਿੰਗਨ ਦਾ ਰਸ ਲੈਣਾ ਚਾਹੁੰਦੀ ਹੈ, ਪਰ ਸੁੰਦਰਾਂ ਪੂਰਨ ਦੇ ਲਹੂ-ਮਾਸ ਵਿਚ ਰਚ ਕੇ ਇੱਕ ਹੋ ਜਾਣਾ ਚਾਹੁੰਦੀ ਹੈ। ਲੂਣਾਂ ਮਾਂ, ਪੂਰਨ ਨੂੰ ਕਾਮ ਤ੍ਰਿਪਤੀ ਦਾ ਸਾਧਨ ਬਣਾਉਣਾ ਚਾਹੁੰਦੀ ਹੈ, ਪਰ ਇੱਛਰਾ ਮਮਤਾ ਦਾ ਦੈਵੀ ਆਨੰਦ ਮਾਨਣਾ ਚਾਹੁੰਦੀ ਹੈ। ਪੂਰਨ ਹਿਮਾਲਾ ਪ੍ਰਬਤ ਵਾਂਗ ਅਡੋਲ ਖੜਾ ਹੈ, ਜਿਸ ਉਤੇ ਤੂਫ਼ਾਨ ਹਨੇਰੀਆਂ ਦਾ ਕੋਈ ਅਸਰ ਨਹੀਂ। ਹੇਠਾਂ ਪੂਰਨ ਭਗਤ ਦੇ ਇੱਕ ਸਵਾਂਗ ਦਾ ਇੱਕ ਟੋਟਾ ਦਿੱਤਾ ਜਾਂਦਾ ਹੈ, ਜਿਸ ਵਿਚ ਲੂਣਾਂ ਦੀ ਵਾਸ਼ਨਾ ਨਾਲ ਮੈਲੇ ਹੋਏ ਤੇ ਪੂਰਨ ਦੇ ਮਮਤਾ ਦੇ ਦੁੱਧ ਨਾਲ ਧੋਤੇ ਮਨ ਦੇ ਝਲਕਾਰੇ ਹਨ :

ਲੂਣਾਂ — ਵੇ ਮੈਂ ਬਾਗ਼ ਲਵਾਇਆ ਸੋਹਣਾ
ਵੇ ਤੂੰ ਫੁੱਲਾਂ ਦੇ ਪੱਜ ਆ
ਮੇਰਿਆ ਸੋਹਣਿਆਂ ਪੂਰਨਾ।
ਪੂਰਨ — ਨੀ ਮੈਂ ਤੇਰੇ ਬਾਗ਼ ਨਾ ਆਵਾਂ
ਤੂੰ ਤਾਂ ਲੱਗੇਂ ਧਰਮ ਦੀ ਮਾ,
ਮੈਨੂੰ ਚਰਨ ਛੂਹਣ ਦੇ ਰਾਣੀਏਂ।
ਲੂਣਾਂ — ਵੇ ਮੈਂ ਨਾ ਜੰਮਿਆ, ਨਾ ਪਾਲਿਆ
ਕਿਸ ਬਿਧ ਧਰਮ ਦੀ ਮਾਂ?
ਵੇ ਮੇਰਿਆ ਹਾਣੀਆਂ ਪੂਰਨਾ।
ਪੂਰਨ — ਨੀ ਤੂੰ ਬਾਪ ਮੇਰੇ ਦੀ ਇਸਤਰੀ
ਇਸ ਬਿਧ ਧਰਮ ਦੀ ਮਾਂ
ਮੈਨੂੰ ਚਰਨ ਛੂਹਣ ਦੇ ਰਾਣੀਏਂ।
ਲੂਣਾਂ — ਵੇ ਮੈਂ ਤਾਲ ਲਵਾਇਆ ਸੋਹਣਾ
ਵੇ ਤੂੰ ਨ੍ਹਾਵਣ ਦੇ ਪੱਜ ਆ
ਮੇਰੇ ਦਿਲ ਦੇ ਰਾਜਿਆ ਪੂਰਨਾ।
ਪੂਰਨ — ਨੀ ਮੈਂ ਤੇਰੇ ਤਾਲ ਨਾ ਨ੍ਹਾਵਾਂ
ਤੂੰ ਤਾਂ ਲੱਗੇਂ ਧਰਮ ਦੀ ਮਾਂ
ਮੈਨੂੰ ਚਰਨ ਛੂਹਣ ਦੇ ਰਾਣੀਏਂ।
ਲੂਣਾ — ਵੇ ਮੈਂ ਪਲੰਘ ਡਹਾਇਆ ਰੰਗਲਾ
ਵੇ ਤੂੰ ਸੌਣ ਦੇ ਪੱਜ ਆ
ਮੇਰੇ ਦਿਲ ਦੇ ਸੂਰਜ ਪੂਰਨਾ।
ਪੂਰਨ — ਨੀ ਮੈਂ ਤੇਰੇ ਪਲੰਘ ਨਾ ਸੌਵਾਂ
ਤੂੰ ਤਾਂ ਲੱਗੇਂ ਧਰਮ ਦੀ ਮਾਂ
ਮੈਨੂੰ ਚਰਨ ਛੂਹਣ ਦੇ ਰਾਣੀਏਂ।

ਰਾਜਾ ਗੋਪੀ ਚੰਦ ਦੀ ਕਥਾ ਵੀ ਬੜੀ ਰੋਚਕ ਹੈ। ਇੱਕ ਵਾਰ ਗੋਪੀ ਚੰਦ ਇਸਨਾਨ ਕਰ ਰਿਹਾ ਸੀ ਕਿ ਉਸ ਦੀ ਸੁੰਦਰ ਕਾਇਆ ਵੇਖ ਕੇ, ਉਸ ਦੀ ਮਾਤਾ, ਰਾਣੀ ਮੈਨਾਵਤੀ ਦੇ ਮਨ ਵਿਚ, ਵੈਰਾਗ ਉਪਜਿਆ ਤੇ ਉਹ ਛਮ ਛਮ ਕਰਕੇ ਰੋਣ ਲੱਗ ਪਈ। ਮਹਿਲਾਂ ਦੇ ਬਨੇਰੇ ਉਤੇ ਖੜੀ ਮੈਨਾਵਤੀ ਦੇ ਕੁਝ ਅਥਰੂ ਹੇਠਾਂ ਇਸ਼ਨਾਨ ਕਰ ਰਹੇ ਗੋਪੀ ਨਾਥ ਦੇ ਜਿਸਮ ਉਤੇ ਪਏ ਤੇ ਉਹ ਮਾਂ ਨੂੰ ਰੋਂਦਾ ਵੇਖ ਦੌੜਦਾ ਉਸ ਕੋਲ ਪਹੁੰਚਿਆ। ਰੋਣ ਦਾ ਕਾਰਣ ਪੁੱਛਣ ਉਤੇ, ਮੈਨਾਵਤੀ ਨੇ ਗੋਪੀ ਚੰਦ ਨੂੰ ਦਸਿਆ ਕਿ ਇਸ ਦੁਨੀਆ ਵਿਚ ਕੁਝ ਵੀ ਸਥਿਰ ਨਹੀਂ। ਉਸ ਦੇ ਪਤੀ ਦੀ ਸੁੰਦਰ ਕਾਇਆ ਵੀ ਕਾਲ ਨੇ ਖੋਰ ਕੇ ਖਾ ਲਈ ਸੀ, ਕਿਸੇ ਦਿਨ ਗੋਪੀ ਚੰਦ ਦੀ ਕੁੰਦਨ ਦੇਹੀ ਵੀ ਕਾਲ ਦਾ ਗ੍ਰਾਸ ਬਣ ਜਾਵੇਗੀ। ਮੈਨਾਵਤੀ ਦੇ ਇਨ੍ਹਾਂ ਬਚਨਾਂ ਨੇ ਗੋਪੀ ਚੰਦ ਦੇ ਮਨ ਵਿਚ, ਵੈਰਾਗ ਦੀ ਚੰਗਿਆੜੀ ਬਾਲ ਦਿੱਤੀ, ਜੋ ਛੇਤੀ ਹੀ ਮੱਚ ਉੱਠੀ। ਗੋਪੀ ਚੰਦ ਨੇ ਸ਼ਾਹੀ ਤਖ਼ਤ ਤੇ ਘਰ ਬਾਹਰ ਤਿਆਗ ਦਿੱਤਾ, ਤੇ ਜਲੰਧਰ ਨਾਥ ਨੂੰ ਗੁਰੂ ਧਾਰ ਕੇ ਵੈਰਾਗ ਲੈ ਲਿਆ।

ਹਕੀਕਤ ਰਾਏ ਦਾ ਸਵਾਂਗ ਬਸੰਤ ਰੁੱਤ ਵਿਚ ਖੇਡਿਆ ਜਾਂਦਾ ਹੈ। ਹਕੀਕਤ ਸਿਆਲਕੋਟ ਦੇ ਖੱਤਰੀ ਬਾਘ ਮਲ ਦਾ ਪੁੱਤਰ ਸੀ, ਜੋ ਮੁਸਲਮਾਨੀ ਧਾਰਮਕ ਕਟੜਵਾਦ ਦੇ ਨਾਂ ਹੇਠ ਕੀਤੇ ਅਤਿਆਚਾਰਾਂ ਦਾ ਸ਼ਿਕਾਰ ਬਣਿਆ। ਇਸ ਨੂੰ ਬਸੰਤ ਪੰਚਵੀਂ ਵਾਲੇ ਦਿਨ, 1734 ਈਸਵੀ ਵਿਚ, 12 ਸਾਲ ਦੀ ਛੋਟੀ ਜਿਹੀ ਆਯੂ ਵਿਚ, ਸ਼ਹੀਦ ਕਰ ਦਿੱਤਾ ਗਿਆ। ਇਸ ਦੀ ਸਮਾਧ ਲਾਹੌਰ ਵਿਚ ਹੈ, ਜਿਥੇ, ਦੇਸ਼ ਦੀ ਵੰਡ ਤੋਂ ਪਹਿਲਾਂ ਹਰ ਸਾਲ ਬਸੰਤ ਪੰਚਵੀਂ ਨੂੰ ਭਾਰੀ ਮੇਲਾ ਲੱਗਦਾ ਸੀ। ਮਸੀਤ ਵਿਚ ਪੜ੍ਹਦਿਆਂ ਮੁਸਲਮਾਨ ਮੁੰਡਿਆਂ ਨੇ, ਦੁਰਗਾ ਭਵਾਨੀ ਬਾਰੇ ਮੰਦੇ ਸ਼ਬਦ ਵਰਤੇ ਜੋ ਬਾਲ ਹਕੀਕਤ ਤੋਂ ਸਹਾਰੇ ਨਾ ਗਏ। ਅੱਗੋਂ ਹਕੀਕਤ ਨੇ ਬੀਬੀ ਫ਼ਾਤਮਾ ਲਈ ਉਹੋ ਸ਼ਬਦ ਮੋੜ ਕੇ ਵਰਤੇ। ਇਸ ਗੱਲ ਦੀ ਸ਼ਿਕਾਇਤ ਕਾਜ਼ੀ ਕੋਲ ਪਹੁੰਚੀ, ਤਾਂ ਉਸ ਨੇ ਹਕੀਕਤ ਨੂੰ ਕਿਹਾ ਕਿ ਜਾਂ ਤਾਂ ਉਹ ਇਸਲਾਮ ਕਬੂਲ ਕਰ ਲਏ ਜਾਂ ਫ਼ਿਰ ਮੌਤ। ਹਕੀਅਤ ਰਾਏ ਨੇ ਦੁਨਿਆਵੀ ਖ਼ੁਸ਼ੀਆਂ ਦੀ ਪਰਵਾਹ ਨਾ ਕਰਦਿਆਂ, ਧਰਮ ਵਿਚ ਦ੍ਰਿੜ੍ਹ ਰਹਿ ਕੇ ਮੌਤ ਨੂੰ ਹੱਸਦਿਆਂ ਹੋਇਆ ਚੁੰਮਿਆ। ਇਹ ਸਵਾਂਗ, ਵਧੇਰੇ ਕਰ ਕੇ ਕਵੀ ਅਗਰੇ ਦੀ 'ਹਕੀਕਤ ਰਾਏ ਦੀ ਵਾਰ' 'ਉਤੇ ਆਧਾਰਿਤ ਹੈ।

ਉਪ੍ਰੋਕਤ ਤਿੰਨਾਂ ਸਵਾਂਗਾਂ ਦਾ, ਲੋਕਾਂ ਵਿਚ, ਵਧੇਰੇ ਮਕਬੂਲ ਹੋਣ ਦਾ ਵੱਡਾ ਕਾਰਣ ਇਹ ਹੈ ਕਿ ਇਨ੍ਹਾਂ ਵਿਚ ਪਰੰਪਰਾਗਤ ਸਦਾਚਾਰਕ ਤੇ ਅਧਿਆਤਮਕ ਕਦਰਾਂ ਕੀਮਤਾਂ ਉਤੇ ਬਲ ਦਿੱਤਾ ਹੋਇਆ ਹੈ। ਮੱਧਕਾਲੀ ਸਮਿਆਂ ਵਿਚ, ਜਤ ਸੱਤ, ਤਿਆਗ ਤੇ ਧਰਮ ਵਿਚ ਦ੍ਰਿੜ੍ਹਤਾ, ਬੜੇ ਉਚੇ ਸਦਾਚਾਰਕ ਗੁਣ ਸਮਝੇ ਜਾਂਦੇ ਸਨ, ਜਿਨ੍ਹਾਂ ਦਾ ਹੁੰਗਾਰਾ ਇਹ ਤਿੰਨੇ ਸਵਾਂਗ ਭਰਦੇ ਹਨ।

ਵਿਆਹ ਦੇ ਦਿਨੀਂ ਰਾਤ ਵੇਲੇ ਜਦੋਂ ਕੁੜੀਆਂ 'ਢੋਲਕੀ ਦੇ ਗੀਤ' ਗਾਉਂਦੀਆਂ ਹਨ, ਤਾਂ ਉਹ ਨਾਲ ਸਵਾਂਗ ਵੀ ਭਰਦੀਆਂ ਹਨ। ਇਨ੍ਹਾਂ ਸਵਾਂਗਾਂ ਵਿਚ, ਕਲਾ ਦੇ ਹਲਕੇ ਜਿਹੇ ਛੱਟੇ ਨਾਲ, ਰਸ ਬਿਖੇਰਿਆ ਹੁੰਦਾ ਹੈ। ਕਿਸੇ ਕਥਾ-ਕਾਵਿ ਨੂੰ, ਤਰੋੜ ਮਰੋੜ ਕੇ, ਨਾਟਕੀ ਸੱਚੇ ਵਿਚ ਢਾਲ ਲਿਆ ਜਾਂਦਾ ਹੈ ਅਤੇ ਸੰਵਾਦਾਂ, ਨਕਲ ਤੇ ਅਭਿਨੈ ਨਾਲ ਉਸ ਨੂੰ ਰੋਚਕ ਬਣਾ ਲਿਆ ਜਾਂਦਾ ਹੈ। ਇਸ ਤਰ੍ਹਾਂ ਦਾ ਇੱਕ ਪ੍ਰਸਿੱਧ ਸਵਾਂਗ, ਖੂਹ ਉਤੇ ਘੜਾ ਭਰਦੀ ਇੱਕ ਮੁਟਿਆਰ ਦਾ ਹੈ, ਜੋ ਬਾਲ ਅਵਸਥਾ ਵਿਚ ਵਿਆਹੇ ਜਾਣ ਕਾਰਣ ਆਪਣੇ ਢੋਲ-ਸਿਪਾਹੀ ਨੂੰ ਪਛਾਣਦੀ ਨਹੀਂ ਸੀ। ਲਾਮ ਤੋਂ ਪਰਤ ਕੇ ਆਇਆ ਉਸ ਦਾ ਸਿਪਾਹੀ ਪਤੀ ਉਸ ਤੋਂ ਪਾਣੀ ਦਾ ਘੁੱਟ ਮੰਗਦਾ ਹੈ। ਮੁਟਿਆਰ ਸਿਪਾਹੀ ਦੀ ਨੀਤ ਖੋਟੀ ਵੇਖ, ਉਸ ਨਾਲ ਸਿੱਧੇ ਮੂੰਹ ਗੱਲ ਨਹੀਂ ਕਰਦੀ। ਦੋਹਾਂ ਵਿਚ ਕੁਝ ਤਕਰਾਰ ਹੁੰਦੇ ਹਨ ਤੇ ਅਖ਼ੀਰ ਸਿਪਾਹੀ ਘੋੜੇ 'ਤੇ ਸਵਾਰ ਹੋ ਕੇ, ਆਪਣੇ ਸਹੁਰੇ ਘਰ, ਮੁਟਿਆਰ ਤੋਂ ਪਹਿਲਾਂ ਪਹੁੰਚ ਜਾਂਦਾ ਹੈ। ਜਦੋਂ ਉਹ ਮੁਟਿਆਰ ਘਰ ਪਹੁੰਚਦੀ ਹੈ, ਤਾਂ ਮਾਂ ਤੋਂ ਇਹ ਜਾਣ ਕੇ ਕਿ ਇਹ ਸਿਪਾਹੀ ਤਾਂ ਉਸ ਦਾ ਆਪਣਾ ਹੀ ਪਤੀ ਸੀ, ਬੜੀ ਕੱਚੀ ਪੈਂਦੀ ਹੈ ਤੇ ਢੋਲ-ਸਿਪਾਹੀ ਨੂੰ ਮਿੰਨਤਾਂ ਨਾਲ ਰਾਜ਼ੀ ਕਰਦੀ ਹੈ। ਘਟਨਾ ਨਾਟਕੀ ਹੋਣ ਕਰ ਕੇ ਬੜੀ ਰੋਚਕ ਹੈ। ਪੂਰਾ ਸਵਾਂਗ ਇਸ ਤਰ੍ਹਾਂ ਹੈ।

ਸਿਪਾਹੀ — ਖੂਹ ਤੇ ਘੜਾ ਭਰੇਂਦੀਏ ਮੁਟਿਆਰੇ ਨੀ, ਘੁੱਟ ਭਰ ਪਾਣੀ ਪਿਆ।
ਅਸੀਂ ਮੁਸਾਫ਼ਰ ਰਾਹੀ ਨੀ ਅੜੀਏ, ਸਾਡਾ ਜੀਵੜਾ ਨਾ ਤਰਸਾ।
ਮੁਟਿਆਰ — ਪਾਣੀ ਤਾਂ ਪੀ ਮੁਸਾਫ਼ਰਾ ਵੇ, ਬੀਬਾ ਮੈਲੀ ਤੱਕ ਨਾ ਭੁੱਲ।

ਜਿਸ ਕੰਤ ਦੀ ਮੈਂ ਵਹੁਟੜੀ, ਬੀਬਾ ਉਸ ਦੀਆਂ ਪਾਂਧਾਂ ਦਾ ਤੂੰ ਮੁੱਲ।
ਸਿਪਾਹੀ — ਸੋਨੇ ਦੀ ਮੇਰੀ ਤਕੜੀ, ਬੀਬਾ ਉਸ ਦੀਆਂ ਪਾਂਧਾਂ ਦਾ ਤੂੰ ਮੁੱਲ।
ਤੇਰੇ ਜਹੀਆਂ ਦੋ ਗੋਲੀਆਂ ਨੀ ਬੀਬੋ, ਮੈਂ ਘਰ ਪਾਣੀ ਭਰੇਨ।
ਮੁਟਿਆਰ — ਸੋਨੇ ਦੀ ਮੇਰੀ ਪਾਲਕੀ ਵੇ ਅੜਿਆ, ਚਾਂਦੀ ਦਾ ਈ ਉਛਾੜ।
ਤੇਰੇ ਜਹੇ ਦੋ ਗਭਰੂ ਵੇ ਅੜਿਆ, ਮੇਰੀ ਡੋਲੀ ਦੇ ਨਾਲ ਕਹਾਰ।
ਸਿਪਾਹੀ — ਸਾਈਆਂ ਘੜਾ ਤੇਰਾ ਭੱਜ ਪਵੇ, ਉਨੂੰ ਰਹਿ ਜਾਏ ਹੱਥ।
ਘਰੋਂ ਤਾਂ ਮਾਂ ਤੈਨੂੰ ਛਿਕ ਕੱਢੇ, ਪੈ ਜਾਏਂ ਸਾਡੇ ਵਸ।
ਮੁਟਿਆਰ — ਸਾਈਆਂ ਤਾਂ ਘੋੜਾ ਮਰ ਵੰਵੀ, ਚਾਬੁਕ ਰਹਿ ਜਾਈ ਹੱਥ।
ਘਰੋਂ ਤਾਂ ਮਾਂ ਪਿਉ ਕੁੱਟ ਕੱਢੀ, ਪੈ ਜਾਏਂ ਸਿਪਾਹੀਆ ਦੇ ਵਸ।
(ਮੁਟਿਆਰ ਘਰ ਜਾਦੀ ਹੈ ਤੇ ਉਸ ਨੂੰ ਮਾ ਪੁੱਛਦੀ ਹੈ।)
ਮਾਂ — ਕੀ ਮੋਈਏ, ਕੀ ਮਾਰੀਏ, ਨੀ ਧੀਏ ਕੇ ਗਈ ਏ ਪਾਰਵਾਰ।
ਵੱਡੇ ਵੇਲੇ ਦੀ ਘੜਾ ਭਰਨ ਗਈ ਏਂ ਆਈ ਏਂ ਸੋਤੜਾ ਪਾ।
ਮੁਟਿਆਰ — ਨਾ ਮੋਈ ਨਾ ਮਾਰੀ, ਮੇਰੀਏ ਅੰਬੜੀਏ, ਨਾ ਗਈ ਪਾਰਵਾਰ।
ਉੱਚਾ ਲੰਮਾ ਇੱਕ ਗਭਰੂ, ਨੀ ਅੰਬੜੀਏ, ਕਰ ਬੈਠਾ ਤਕਰਾਰ।
(ਫਿਰ ਘੋੜੇ ਵੱਲ ਵੇਖ ਕੇ)
ਮੁਟਿਆਰ — ਇਹ ਕਿਸ ਦੇ ਘੋੜੇ ਜੋੜੇ ਨੀ ਅੰਬੜੀਏ, ਇਹ ਕਿਸ ਦੇ ਹਥਿਆਰ।
ਮਾਂ — ਜਿਦ੍ਹੇ ਨਾਲ ਤੂੰ ਪਰਨਾਈਂ ਨੀ ਧੀਏ, ਉਹ ਆਇਆ ਅਸਵਾਰ
(ਫ਼ਿਰ ਢੋਲ-ਸਿਪਾਹੀ ਨੂੰ ਮਨਾਣ ਜਾਦੀ ਹੈ)
ਮੁਟਿਆਰ — ਕੇ ਸੁੱਤਾ ਕੇ ਜਾਗਦਾ ਵੇ ਚੰਨਾ ਵੇ ਕੀ ਤੂੰ ਗਿਉਂ ਪਾਰਵਾਰ।
ਸਿਪਾਹੀ — ਨਾ ਸੁੱਤਾ ਨਾ ਜਾਗਦਾ ਨੀ, ਤੂੰ ਖੂਹੇ ਦੇ ਬੋਲ ਚਿਤਾਰ।
ਮੁਟਿਆਰ — ਨਿੱਕਿਆਂ ਹੁੰਦਿਆ ਹੋ ਗਈਆ ਵੇ ਬੀਬਾ, ਹੁਣ ਤੇ ਮਨੋਂ ਵਿਸਾਰ।

ਇਸ ਤਰ੍ਹਾ ਦੇ ਨਿੱਕੇ ਨਿੱਕੇ ਕਈ ਸਵਾਗ ਵਿਆਹ ਦੇ ਮੋਕੇ ਉਤੇ ਸਵਾਣੀਆ ਖੇਡਦੀਆਂ ਹਨ।

## (ਹ) ਨੌਟੰਕੀ

ਸਵਾਂਗ ਦਾ ਇੱਕ ਵਿਸੇਸ਼ ਰੂਪ ਨੌਟੰਕੀ ਹੈ। ਇਸ ਦਾ ਮੁੱਢ ਨੌਟੰਕੀ ਨਾ ਦੀ ਸਹਿਜਾਦੀ ਦੀ ਪ੍ਰੇਮ ਗਾਥਾ ਦੇ ਗੀਤ-ਨਾਟ ਤੋਂ ਬੱਝਿਆ। ਨੌਟੰਕੀ ਦੀ ਕਥਾ ਬੜੀ ਅਦਭੁਤ, ਰੌਚਕ ਤੇ ਨਾਟਕੀ ਘਟਨਾਵਾ ਨਾਲ ਭਰਪੂਰ ਹੈ। ਇਸ ਕਥਾ ਉੱਤੇ ਆਧਾਰਿਤ ਸਵਾਂਗ ਇਤਨਾ ਸਫ਼ਲ ਤੇ ਮਕਬੂਲ ਹੋਇਆ ਕਿ ਪਿੱਛੋਂ ਜੋ ਹੋਰ ਸਵਾਂਗ, ਇਸੇ ਸੈਲੀ ਵਿਚ ਖੇਡੇ ਗਏ, ਉਹ ਵੀ ਨੌਟੰਕੀ ਅਖਵਾਏ।

ਮੁਲਤਾਨ ਦੀ ਰਾਜਕੁਮਾਰੀ ਨੌਟੰਕੀ ਬੜੀ ਸੁੰਦਰ ਤੇ ਛਬੀਲੀ ਮੁਟਿਆਰ ਸੀ। ਇੱਕ ਸ਼ਿਕਾਰੀ ਦੇ ਲੜਕੇ, ਫੂਲ ਸਿੰਘ ਦੇ ਦਿਲ ਵਿਚ, ਉਸ ਨੂੰ ਵੇਖਣ ਦੀ ਰੀਝ ਮਚਲ ਉੱਠੀ ਤੇ ਉਹ ਨੋਟੰਕੀ ਦੇ ਚਿਹਰੇ ਦੀ ਇੱਕ ਝਲਕ ਲੈਣ ਲਈ, ਮੁਲਤਾਨ ਪਹੁੰਚਿਆ ਅਤੇ ਸ਼ਾਹੀ ਬਾਗ਼ ਦੀ ਮਾਲਣ ਦੀ ਝੁੱਗੀ ਵਿਚ ਰਹਿਣ ਲੱਗਾ। ਇਹ ਮਾਲਣ ਹਰ ਰੋਜ, ਨੇਮ ਨਾਲ, ਨੌਟੰਕੀ ਨੂੰ ਫੁੱਲਾਂ ਦੇ ਗਜਰੇ ਗੁੰਦ ਕੇ ਭੇਟ ਕੀਤਾ ਕਰਦੀ ਸੀ। ਇੱਕ ਦਿਨ ਮਾਲਣ ਰਤਾ

ਕੁ ਢਿੱਲੀ ਸੀ ਤੇ ਫੂਲ ਸਿੰਘ ਨੇ ਉਸ ਦੀ ਮਦਦ ਲਈ ਖ਼ੁਦ ਬੜੀ ਰੀਝ ਨਾਲ, ਕੁਝ ਸੁੰਦਰ ਗਜਰੇ ਗੁੰਦੇ। ਰਾਜਕੁਮਾਰੀ ਇਨ੍ਹਾਂ ਗਜਰਿਆਂ ਨੂੰ ਵੇਖਦਿਆਂ ਹੀ ਸਮਝ ਗਈ ਕਿ ਇਹ ਮਾਲਣ ਦੇ ਆਪਣੇ ਗੁੰਦੇ ਹੋਏ ਨਹੀਂ। ਉਸ ਨੇ ਜਾਣਨਾ ਚਾਹਿਆ ਕਿ ਇਹ ਗਜਰੇ ਕਿਸ ਗੁੰਦੇ ਸਨ। ਮਾਲਣ ਨੇ ਗੱਲ ਟਾਲਣ ਲਈ ਕਹਿ ਦਿੱਤਾ ਕਿ ਇਹ ਗਜਰੇ ਉਸ ਦੀ ਭੈਣ ਨੇ ਗੁੰਦੇ ਸਨ। ਰਾਜਕੁਮਾਰੀ ਦੀ, ਉਸ ਦੀ ਭੈਣ ਵਿਚ ਦਿਲਚਸਪੀ ਜਾਗ ਪਈ ਤੇ ਉਹ ਮਾਲਣ ਨੂੰ ਕਹਿਣ ਲੱਗੀ ਕਿ ਉਹ ਆਪਣੀ ਭੈਣ ਨੂੰ ਕੱਲ੍ਹ ਆਪਣੇ ਨਾਲ ਹੀ ਲੈ ਆਵੇ। ਉਹ ਦੋ ਇੱਕ ਗਜਰੇ ਮੇਰੇ ਸਾਹਮਣੇ ਗੁੰਦੇ, ਮੈਨੂੰ ਉਸ ਦੀ ਕਲਾ ਪਸੰਦ ਆਈ ਹੈ। ਮਾਲਣ ਘਬਰਾਈ ਹੋਈ ਘਰ ਆਈ ਤੇ ਉਸ ਨੇ ਸਾਰੀ ਗੱਲ ਫੂਲ ਸਿੰਘ ਨੂੰ ਦੱਸੀ। ਫੂਲ ਸਿੰਘ ਨੇ ਮਾਲਣ ਨੂੰ ਹੌਸਲਾ ਦਿੱਤਾ ਤੇ ਕਿਹਾ ਕਿ ਉਹ ਨਿੱਕਿਆਂ ਹੁੰਦਿਆਂ ਰਾਸਾਂ ਵਿਚ ਹਿੱਸਾ ਲੈਂਦਾ ਰਿਹਾ ਹੈ ਤੇ ਸਵਾਂਗ ਭਰਨ ਤੇ ਕੁੜੀਆਂ ਵਾਂਗ ਬੋਲ ਲੈਣ ਵਿਚ ਮੁਹਾਰਤ ਰੱਖਦਾ ਹੈ। ਇਸ ਲਈ ਡਰਨ ਦੀ ਕੋਈ ਲੋੜ ਨਹੀਂ। ਅਗਲੇ ਦਿਨ ਫੂਲ ਸਿੰਘ ਮੁਟਿਆਰ ਦੇ ਵੇਸ ਵਿਚ, ਹਾਰ ਸ਼ਿੰਗਾਰ ਕਰ ਕੇ, ਮਾਲਣ ਨਾਲ ਨੌਟੰਕੀ ਦੇ ਮਹਿਲ ਵਿਚ ਗਿਆ ਅਤੇ ਨੌਟੰਕੀ ਦੇ ਸਾਹਮਣੇ ਬੈਠ ਕੇ ਪਹਿਲੇ ਨਾਲੋਂ ਵੀ ਸੁੰਦਰ ਗਜਰਾ ਗੁੰਦਿਆ। ਰਾਜਕੁਮਾਰੀ ਨੇ ਭਾਵਨਾ ਵਿਚ ਆ ਕੇ ਉਸ ਦਾ ਹੱਥ ਚੁੰਮ ਲਿਆ। ਫੂਲ ਸਿੰਘ ਬੜਾ ਸੁਨੱਖਾ ਗਭਰੂ ਸੀ, ਜਨਾਨੇ ਭੇਸ ਤੇ ਸਿੰਗਾਰ ਵਿਚ ਉਹ ਬੜਾ ਰਸਿਕ ਲੱਗ ਰਿਹਾ ਸੀ; ਰਾਜਕੁਮਾਰੀ ਨੇ ਉਸ ਨੂੰ ਆਪਣੀ ਸਹੇਲੀ ਬਣਾ ਲਿਆ ਤੇ ਉਹ ਜਨਾਨੇ ਭੇਸ ਵਿਚ, ਦੂਜੇ ਤੀਜੇ ਦਿਨ, ਮਹਿਲਾਂ ਵਿਚ ਫ਼ੇਰੇ ਪਾਉਣ ਲੱਗਾ। ਦੋਹਾਂ ਵਿਚ ਚੋਖੀ ਸਾਂਝ ਬਣ ਗਈ। ਇੱਕ ਦਿਨ, ਨੌਟੰਕੀ ਨੇ ਫੂਲ ਸਿੰਘ ਨੂੰ, ਮਹਿਲਾਂ ਵਿਚ ਹੀ ਰਾਤ ਕੱਟਣ ਲਈ ਕਿਹਾ। ਦੋਵੇਂ ਅੱਧੀ ਰਾਤ ਤਕ ਮਿੱਠੀਆਂ ਤੇ ਨਿੱਘੀਆਂ ਗੱਲਾਂ ਕਰਦੇ ਰਹੇ। ਨੌਟੰਕੀ ਨੇ ਭਾਵਨਾ ਦੇ ਵੇਗ ਵਿਚ ਫੂਲ ਸਿੰਘ ਨੂੰ ਕਿਹਾ ਕਿ ਜੇ ਸਾਡੇ ਵਿਚੋਂ ਇੱਕ ਮਰਦ ਹੁੰਦਾ, ਤਾਂ ਗੱਲ ਵਿਆਹ ਉਤੇ ਪੁੱਗਦੀ। ਫੂਲ ਸਿੰਘ ਨੇ ਇਸ ਗੱਲ ਨੂੰ ਫੜ ਲਿਆ ਤੇ ਕਹਿਣ ਲੱਗਾ ਕਿ ਅੱਜ ਪੂਰਨਮਾਸ਼ੀ ਦੀ ਰਾਤ ਹੈ, ਜੇ ਉਹ ਸੱਚੇ ਦਿਲੋਂ ਭਵਾਨੀ ਦੇਵੀ ਅੱਗੇ ਪ੍ਰਾਰਥਨਾ ਕਰੇ, ਤਾਂ ਹੋ ਸਕਦਾ ਹੈ ਦੇਵੀ ਉਸ ਦੀ ਬੇਨਤੀ ਮੰਨ ਕੇ ਦੋਹਾਂ ਵਿਚੋਂ ਇੱਕ ਨੂੰ ਮਰਦ ਬਣਾ ਦੇਵੇ। ਨੌਟੰਕੀ ਨੇ ਅੱਖਾਂ ਮੀਟ ਕੇ ਦੇਵੀ ਦੀ ਮੂਰਤੀ ਅੱਗੇ ਅਰਾਧਨਾ ਕੀਤੀ। ਏਨੇ ਚਿਰ ਵਿਚ ਫੂਲ ਸਿੰਘ ਨੇ ਜਨਾਨਾ ਭੇਸ ਉਤਾਰ ਦਿੱਤਾ। ਜਦੋਂ ਨੌਟੰਕੀ ਨੇ ਅੱਖ ਖੋਲ੍ਹੀ, ਤਾਂ ਉਸ ਦੇ ਸਾਹਮਣੇ ਇੱਕ ਸੁੰਦਰ ਛਬੀਲਾ ਗਭਰੂ ਖੜਾ ਸੀ। ਨੌਟੰਕੀ ਦਾ ਮਨ ਖਿੜ ਗਿਆ ਤੇ ਉਸ ਨੇ ਖ਼ੁਸ਼ੀ ਨਾਲ ਫੂਲ ਸਿੰਘ ਨੂੰ ਗਲਵਕੜੀ ਵਿਚ ਜਕੜ ਲਿਆ। ਇੱਕ ਗੋਲੀ ਇਹ ਸਭ ਕੁਝ ਵੇਖ ਰਹੀ ਸੀ। ਉਸ ਨੇ ਰਾਜੇ ਨੂੰ ਜਾ ਖ਼ਬਰ ਦਿੱਤੀ। ਰਾਜੇ ਨੇ ਫੂਲ ਸਿੰਘ ਨੂੰ ਸ਼ਾਹੀ ਮਹਿਲਾਂ ਵਿਚ, ਜ਼ਨਾਨੇ ਭੇਸ ਵਿਚ ਦਾਖ਼ਲ ਹੋਣ ਦੇ ਅਪਰਾਧ ਵਿਚ, ਕੈਦ ਕਰ ਕੇ ਮੌਤ ਦਾ ਹੁਕਮ ਦੇ ਦਿੱਤਾ। ਨੌਟੰਕੀ ਨੇ ਪਿਉ ਅੱਗੇ ਬੜੇ ਤਰਲੇ ਲਏ ਤੇ ਆਪਣਾ ਪ੍ਰੇਮ ਨਿਰਛਲ ਤੇ ਸੱਚਾ ਸੁੱਚਾ ਸਿੱਧ ਕੀਤਾ, ਪਰ ਪਿਉਂ ਦੇ ਕੰਨ ਉਤੇ ਜੂੰ ਤਕ ਨਾ ਸਰਕੀ। ਉਧਰ ਫੂਲ ਸਿੰਘ ਫ਼ਾਂਸੀ ਉਤੇ ਚਾੜ੍ਹਿਆ ਗਿਆ ਤੇ ਇਧਰ ਨੌਟੰਕੀ ਨੇ ਹੀਰਾ ਚੱਟ ਕੇ ਜਾਨ ਦੇ ਦਿੱਤੀ।

ਇਸ ਰੋਚਕ ਕਥਾ ਦੇ ਨਾਟਕੀ ਅੰਸ਼ਾਂ ਤੇ ਦੁੱਖਾਂਤ ਨੂੰ ਉਭਾਰ ਕੇ ਗੀਤ-ਨਾਟ ਰੱਚੇ ਤੇ ਖੇਡੇ ਗਏ। ਇਹ ਕਥਾ ਬੜੀ ਰਸੀਲੀ, ਅਦਭੁਤ ਤੇ ਲਟਕਾਓ ਭਰਪੂਰ ਹੋਣ ਕਰਕੇ, ਗੀਤ-ਨਾਟ ਵਿਚ ਬਹੁਤ ਸੋਹਣੀ ਨਿੱਖਰੀ ਤੇ ਬੜੀ ਮਕਬੂਲ ਹੋਈ।

ਪਿੱਛੋਂ ਇਸੇ ਸ਼ੈਲੀ ਵਿਚ, ਮੱਧਕਾਲ ਦੀਆਂ ਦੰਦ-ਕਥਾਵਾਂ ਤੇ ਪੌਰਾਣਕ ਕਥਾਵਾਂ ਨੂੰ ਗੀਤ-ਨਾਟਾਂ ਰਾਹੀ ਪੇਸ਼ ਕੀਤਾ ਜਾਣ ਲੱਗਾ ਤੇ ਇਨ੍ਹਾਂ ਸਭਨਾਂ ਨੂੰ ਨੌਟੰਕੀ ਹੀ ਆਖਿਆ ਜਾਣ ਲੱਗਾ। ਨੌਟੰਕੀ ਵਿਚ ਭਗਤੀ ਤੇ ਵੈਰਾਗ ਨਾਲੋਂ ਸ਼ਿੰਗਾਰ ਤੇ ਬੀਰ ਰਸ ਵਧੇਰੇ ਪ੍ਰਧਾਨ ਰਿਹਾ ਹੈ।

ਨੌਟੰਕੀ ਵਿਚ ਸੰਗੀਤ ਦਾ ਖ਼ਾਸ ਮਹੱਤਵ ਹੈ। ਪਾਤਰਾਂ ਦੇ ਸੰਵਾਦ ਜੋ ਕਾਵਿ ਵਿਚ ਹੁੰਦੇ ਹਨ, ਪ੍ਰਸਿੱਧ ਲੋਕ-ਧੁੰਨਾਂ ਵਿਚ ਗਾਏ ਜਾਣ ਕਰਕੇ ਲੋਕਾਂ ਨੂੰ ਬੜਾ ਟੁੰਬਦੇ ਹਨ। ਨੌਟੰਕੀ ਦਾ ਰੰਗ-ਮੰਚ ਉੱਚਾ ਥੜ੍ਹਾ ਜਾਂ ਤਖ਼ਤ ਪੇਸ਼ ਹੁੰਦਾ ਹੈ, ਜਿਸ ਦੇ ਸਾਹਮਣੇ ਤੇ ਸੱਜੇ ਖੱਬੇ ਦਰਸ਼ਕ ਬੈਠ ਜਾਂਦੇ ਹਨ। ਪਿੱਛਲੇ ਪਾਸੇ ਸਾਜ਼ਿੰਦੇ ਬੈਠੇ ਹੁੰਦੇ ਹਨ। ਨੌਟੰਕੀ ਤੇ ਸਵਾਂਗ ਦਾ ਵੱਡਾ ਫ਼ਰਕ ਇਹ ਹੈ ਕਿ ਨੌਟੰਕੀ ਵਿਚ ਸੰਗੀਤ ਤੇ ਨਾਚ ਨੂੰ ਪ੍ਰਮੁੱਖਤਾ ਪ੍ਰਾਪਤ ਹੁੰਦੀ ਹੈ, ਪਰ ਸਵਾਂਗ ਵਿਚ ਪਾਤਰ ਦੇ ਸਵਾਂਗ ਤੇ ਅਭਿਨੈ ਨੂੰ। ਸਵਾਂਗ ਦਾ ਵਾਤਾਵਰਣ ਗੰਭੀਰ ਹੁੰਦਾ ਹੈ, ਪਰ ਨੌਟੰਕੀ ਵਿਚ ਹਾਸੇ ਠੱਠੇ ਲਈ ਇੱਕ ਵਿਸ਼ੇਸ਼ ਮਖੌਲੀਆ ਪਾਤਰ ਵੀ ਹੁੰਦਾ ਹੈ, ਜੋ ਥੋੜ੍ਹੀ ਥੋੜ੍ਹੀ ਦੇਰ ਪਿੱਛੋਂ, ਰੰਗਮੰਚ ਉਤੇ ਆ ਕੇ ਟਿਚਕਰਬਾਜੀ ਕਰਦਾ ਹੈ ਅਤੇ ਪਿੰਡ ਵਿਚ ਅਮੀਰਾਂ ਜਾਂ ਅਧਿਕਾਰੀ ਸ਼੍ਰੇਣੀ ਵਲੋਂ, ਹੇਠਲੇ ਵਰਗ ਨਾਲ ਹੋ ਰਹੀਆਂ ਬੇਇਨਸਾਫ਼ੀਆਂ ਦਾ ਮਖ਼ੌਲ ਉਡਾਂਦਾ ਹੈ। ਪੰਜਾਬ ਵਿਚ, ਹੀਰ ਰਾਂਝਾ, ਸੁੱਚਾ ਸਿੰਘ ਸੂਰਮਾ ਤੇ ਨਲ ਦਮਯੰਤੀ ਦੀਆਂ ਨੌਟੰਕੀਆਂ ਬੜੀਆਂ ਪ੍ਰਸਿੱਧ ਰਹੀਆਂ।

## (ਕ) ਨਕਲਾਂ

ਨਕਲ ਇੱਕ ਵਿਸ਼ੇਸ਼ ਕਲਾ ਹੈ। ਨਕਲ ਨੂੰ ਕਲਾਤਮਕ ਢੰਗ ਨਾਲ, ਨਾਟਕੀ ਅੰਸ਼ਾ ਨੂੰ ਉਭਾਰ ਕੇ ਪੇਸ਼ ਕਰਨ ਲਈ ਡੂੰਘੇ ਅਨੁਭਵ ਤੇ ਸੂਝ ਦੀ ਲੋੜ ਹੈ। ਨਕਾਲ ਇਸ ਕਲਾ ਵਿਚ ਬੜੀ ਨਿਪੁੰਨਤਾ ਰੱਖਦੇ ਹਨ। ਸ਼ਹਿਰੀ ਪੰਜਾਬੀਆਂ ਨੇ ਇਸ ਕਲਾ ਨੂੰ, ਗੰਵਾਰੂ ਤੇ ਹਲਕੀ ਪੱਧਰ ਦੀ ਸਮਝ ਕੇ, ਇਸ ਵਲੋਂ ਅਣਗਹਿਲੀ ਵਿਖਾਈ ਹੈ। ਨਕਲਾਂ, ਪਿੰਡਾਂ ਵਿਚ ਮਨੋਰੰਜਨ ਦਾ ਇੱਕ ਲੋਕਪ੍ਰਿਯ ਸਾਧਨ ਹਨ। ਪਿੰਡਾਂ ਵਿਚ, ਵਿਆਹ ਸਾਦੀਆ ਤੇ ਮੰਗਲ ਕਾਰਜਾਂ ਉਤੇ, ਨਕਾਲ ਨਕਲਾਂ ਤੇ ਚਹੇਡਾਂ ਰਾਹੀਂ, ਦਰਸ਼ਕਾਂ ਨੂੰ ਹਸਾ ਹਸਾ ਕੇ, ਢਿੱਡੀਂ ਪੀੜ ਪਾ ਦੇਂਦੇ ਹਨ। ਨਕਾਲ ਧਰਮ ਵੱਲੋਂ ਬਹੁਤੇ ਮੁਸਲਮਾਨ ਹੁੰਦੇ ਸਨ ਅਤੇ ਦੇਸ਼ ਦੀ ਵੰਡ ਪਿੱਛੋਂ ਇਹ ਭਾਰਤੀ ਪੰਜਾਬ ਵਿਚੋਂ ਹਮੇਸ਼ਾ ਲਈ ਪਾਕਿਸਤਾਨੀ ਪੰਜਾਬ ਵਿਚ ਚੱਲੇ ਗਏ। ਹੁਣ ਕੋਈ ਟਾਵਾਂ ਨਕਾਲ ਹੀ ਪੰਜਾਬ ਵਿਚ ਮਿਲਦਾ ਹੈ। ਇਨ੍ਹਾਂ ਨਕਾਲਾਂ ਦੇ ਆਪਣੇ ਅੱਡੇ ਹਨ, ਜੋ ਅਖਾੜੇ ਅਖਵਾਉਂਦੇ ਹਨ। ਇਨ੍ਹਾਂ ਦੀਆਂ ਮੰਡਲੀਆਂ ਵਿਚ ਸਾਜ਼ਿੰਦੇ, ਮਸਖ਼ਰੇ ਤੇ ਗਵੱਈਏ ਹੁੰਦੇ ਹਨ। ਟੋਲੀ ਦਾ ਮੁੱਖੀਆ 'ਉਸਦਾਦ' ਅਖਵਾਉਂਦਾ ਹੈ। ਪੰਜਾਬ ਵਿਚ ਜਲੰਧਰ ਤੇ ਫ਼ਗਵਾੜੇ ਵਿਚ ਨਕਾਲਾਂ ਦੇ ਅਖਾੜੇ ਮੌਜੂਦ ਹਨ, ਜਿਨ੍ਹਾਂ ਵਿਚੋਂ ਰੁਲੀਏ ਨਕਾਲ ਦਾ ਅਖਾੜਾ ਬੜਾ ਪ੍ਰਸਿੱਧ ਹੈ।

ਨਕਲਾਂ ਵਿਚ ਸਵਾਂਗ, ਸੰਬਾਦ, ਨ੍ਰਿਤ ਤੇ ਸੰਕੇਤਾਂ ਰਾਹੀਂ ਨਾਟਕ ਰਚਿਆ ਜਾਂਦਾ ਹੈ। ਇਸ ਵਿਚ ਸਵਾਂਗ ਨਹੀਂ ਭਰਿਆ ਜਾਂਦਾ, ਪਰ ਸਵਾਂਗ ਦਾ ਭੁੱਲੇਖਾ ਜ਼ਰੂਰ ਬਣਾਇਆ ਜਾਂਦਾ ਹੈ, ਜਿਵੇਂ ਕੁੜੀ ਦਾ ਸਵਾਂਗ ਭਰਨ ਦੀ ਥਾਂ ਨਕਾਲ ਕੇਵਲ ਇੱਕ ਚੁੰਨੀ ਸਿਰ ਉਤੇ ਲੈ ਲੈਂਦਾ ਹੈ ਤੇ ਦਰਸ਼ਕ ਇਸ ਭੁੱਲੇਖੇ ਨੂੰ ਕਬੂਲ ਕਰਦੇ ਹੋਏ, ਉਸ ਨੂੰ ਘੜੀ ਪਲ ਲਈ ਕੁੜੀ ਮੰਨ ਲੈਂਦੇ ਹਨ। ਨਕਾਲਾਂ ਵਿਚ ਆਮ ਕਰਕੇ ਇੱਕ ਮਸਖ਼ਰਾ ਹੁੰਦਾ ਹੈ, ਜੋ ਪਟਾਕ

ਪਟਾਕ ਗੱਲਾਂ ਕਰਦਾ ਹੈ। ਉਸ ਦੀਆਂ ਗੱਲਾਂ ਦਾ ਢੰਗ ਅਜਿਹਾ ਹੁੰਦਾ ਹੈ ਕਿ ਉਹ ਦਰਸ਼ਕਾਂ ਵਿਚ ਉਤਸੁਕਤਾ ਪੈਦਾ ਕਰਦਾ ਹੈ ਤੇ ਜਦੋਂ ਉਤਸੁਕਤਾ ਸਿੱਖਰ ਉਤੇ ਪਹੁੰਚਦੀ ਹੈ, ਤਾਂ ਉਹ ਕੋਈ ਅਜਿਹੀ ਗੱਲ ਕਹਿ ਦੇਂਦਾ ਹੈ, ਜਿਸ ਨਾਲ ਦਰਸ਼ਕਾਂ ਵਿਚ ਹਾਸੇ ਨੱਠੇ ਦੀ ਲਹਿਰ ਦੋੜ ਜਾਂਦੀ ਹੈ ਤੇ ਲੋਕ ਹੱਸ ਹੱਸ ਕੇ ਦੂਹਰੇ ਚਹੁਰੇ ਹੁੰਦੇ ਹਨ।

ਨਕਾਲ ਆਮ ਤੌਰ 'ਤੇ ਲੋਕਾਂ ਵਿਚ ਪ੍ਰਚਲਤ ਨਿੱਕੀਆਂ ਲੋਕ-ਕਥਾਵਾਂ ਜਾਂ 'ਗੱਲਾਂ' ਨੂੰ ਹੀ, ਉਨ੍ਹਾਂ ਦੇ ਨਾਟਕੀ ਪੱਖ ਨੂੰ ਉਭਾਰ ਕੇ, ਨਕਲਾਂ ਵਿਚ ਪੇਸ਼ ਕਰਦੇ ਹਨ, ਪਰ ਕਈ ਸੁਘੜ ਨਕਾਲ ਦੁੱਲ੍ਹਾ ਭੱਟੀ, ਸੋਹਣੀ ਮਹੀਂਵਾਲ, ਕੀਮਾ ਮਲਕੀ ਤੇ ਗੋਪੀ ਚੰਦ ਆਦਿ ਦੰਦ-ਕਥਾਵਾਂ ਦੇ ਕੁਝ ਟੋਟੇ ਨਕਲਾਂ ਰਾਹੀਂ ਪੇਸ਼ ਕਰਦੇ ਹਨ। ਹੇਠਾਂ ਇੱਕ ਨਕਲ ਜੋ ਪੰਜਾਬੀ ਦੀ ਇੱਕ ਪ੍ਰਸਿੱਧ ਲਘੂ-ਕਥਾ ਉੱਤੇ ਆਧਾਰਿਤ ਹੈ, ਦਿੱਤੀ ਜਾਂਦੀ ਹੈ। ਇਸ ਵਿਚ ਵਿਅੰਗ ਵੀ ਹੈ ਤੇ ਹਾਸ ਵਿਲਾਸ ਵੀ:

ਨੌਕਰ — ਸ਼ਾਹ ਜੀ, ਸ਼ਾਹ ਜੀ, ਕੁਝ ਪੀਉਗੇ।

ਸ਼ਾਹ — ਨਹੀਂ ਓਇ ਝੱਲੀ ਦਿਆ, ਅੱਜ ਚਿਤ ਨਹੀਂ ਊ ਕਰਦਾ।

ਨੌਕਰ — ਪੀ ਲਓ 'ਕੁਝ' ਸ਼ਾਹ ਜੀ, ਐਵੇਂ ਪੇਟ ਵਿਚ ਚੂਹੇ ਨੱਚਣ ਲੱਗ ਪੈਣਗੇ।

ਸ਼ਾਹ — ਅੱਛਾ, ਜੇ ਤੂੰ ਨਹੀਂ ਟਲਦਾ ਤਾਂ ਕੁਝ ਲੈ ਹੀ ਆ। ('ਕੁੱਝ' ਸ਼ਬਦ ਉਤੇ ਜ਼ੋਰ ਦੇਂਦਾ ਹੈ।)

ਨੌਕਰ — (ਦੁੱਧ ਦਾ ਛੰਨਾ ਲਿਆ ਕੇ) ਲਓ ਸ਼ਾਹ ਜੀ, ਦੁੱਧ ਦਾ ਛੰਨਾ ਜੇ, ਪੀ ਲਓ। ਨਿਰੀ ਮਲਾਈ ਜੇ।

ਸ਼ਾਹ — ਨਹੀਂ ਓਇ ਝੱਲੀ ਦਿਆ, ਮੈਂ ਤਾਂ 'ਕੁੱਝ' ਹੀ ਪੀਣਾ ਏ, ਤੂੰ 'ਕੁੱਝ' ਪਿਲਾਣ ਲਈ ਕਿਹਾ ਸੀ, ਹੁਣ ਦੁੱਧ ਚੁੱਕ ਲਿਆਇਆ ਏਂ।

ਨੋਕਰ — ਫਿਰ ਕੀ ਲਿਆਵਾਂ?

ਸ਼ਾਹ — ਬਸ 'ਕੁੱਝ' ਲਿਆ, ਨਹੀਂ ਤਾਂ ਤੇਰੀ ਇਸ ਮਹੀਨੇ ਦੀ ਤਨਖ਼ਾਹ ਜ਼ਬਤ। ਮੇਰੀ ਤੇਰੇ ਨਾਲ ਇਹੋ ਸ਼ਰਤ ਸੀ, ਹਰ ਕਸੂਰ ਬਦਲੇ ਇੱਕ ਮਹੀਨੇ ਦੀ ਤਨਖ਼ਾਹ

ਨੌਕਰ — (ਘਬਰਾ ਜਾਂਦਾ ਹੈ ਤੇ ਫ਼ਿਰ ਲੱਸੀ ਲੈ ਆਉਂਦਾ ਹੈ।) ਲਓ ਸ਼ਾਹ ਜੀ।

ਸ਼ਾਹ — ਨਹੀਂ, ਸੂਰ ਦਿਆ ਪੁੱਤਰਾ! ਮੈਨੂੰ 'ਕੁੱਝ' ਹੀ ਚਾਹੀਦਾ ਏ, ਲੱਸੀ ਨਹੀਂ।,

ਨੌਕਰ — (ਸਿਰ ਖੁਰਕਦਾ ਹੋਇਆ) ਅੱਛਾ ਝਟ ਕੁ ਠਹਿਰੋ ਮੈਂ 'ਕੁੱਝ' ਹੀ ਲਿਆ ਕੇ ਦਿਆਂਗਾ।

(ਥੋੜ੍ਹੀ ਦੇਰ ਪਿਛੋਂ ਸ਼ਾਹ ਨੂੰ ਪਿਆਸ ਲੱਗਦੀ ਹੈ ਤੇ ਉਹ ਪਾਣੀ ਦਾ ਛੰਨਾ ਮੰਗਦਾ ਹੈ)

ਸ਼ਾਹ — ਉਹ ਝੱਲੀ ਦਿਆ ਖਸਮਾਂ, ਪਾਣੀ ਦਾ ਛੰਨਾ ਲਿਆਈਂ।

(ਨੌਕਰ ਪਾਣੀ ਦਾ ਛੰਨਾ ਭਰ ਕੇ ਉਸ ਵਿਚ ਇੱਕ ਮਰੀ ਹੋਈ ਮੱਖੀ ਪਾ ਲਿਆਂਦਾ ਹੈ।)

ਨੌਕਰ — ਲਓ ਸ਼ਾਹ ਜੀ ਪਾਣੀ ਪੀਓ।

ਸ਼ਾਹ — (ਛੰਨੇ ਵਿਚ ਮੱਖੀ ਵੇਖ ਕੇ) ਓਇ ਉੱਲੂ ਦਿਆ ਪੱਠਿਆ! ਇਸ ਵਿਚ

ਕੁੱਝ ਪਿਆ ਹੋਇਆ ਈ।

ਨੌਕਰ — (ਖ਼ੁਸ਼ ਹੋ ਕੇ) ਜੀ ਇਹੋ 'ਕੁੱਝ' ਤੁਹਾਡੇ ਲਈ ਪਾ ਕੇ ਲਿਆਂਦਾ ਹੈ, ਪੀ ਲਓ, ਮੇਰੀ ਗੱਲ ਪੂਰੀ ਹੋ ਗਈ ਜੇ।

ਸ਼ਾਹ ਸ਼ਰਮਿੰਦਗੀ ਵਿਚ ਸਿਰ ਨੀਵਾਂ ਪਾ ਲੈਂਦਾ ਹੈ।

## (ਖ) ਭੰਡਾਂ ਦਾ ਤਮਾਸ਼ਾ

ਭੰਡਾਂ ਦੇ ਤਮਾਸ਼ੇ ਵਿਚ ਹਾਸਾ ਠੱਠਾ ਤੇ ਮਸ਼ਕਰੀ ਹੁੰਦੀ ਹੈ। ਮਸਕਰੀ ਭੰਡਾਂ ਨੂੰ ਗੁੜ੍ਹਤੀ ਵਿਚ ਮਿਲੀ ਹੋਣ ਕਰਕੇ ਉਨ੍ਹਾਂ ਦੇ ਲਹੂ ਮਾਸ ਵਿਚ ਰਚੀ ਹੁੰਦੀ ਹੈ। ਭੰਡ ਬੜੇ ਹਾਜ਼ਰ ਜਵਾਬ ਹੁੰਦੇ ਹਨ ਤੇ ਮੌਕੇ ਉਤੇ ਹੀ ਗੱਲ ਘੜਨ ਦੀ ਉਨ੍ਹਾਂ ਨੂੰ ਸੋਹਣੀ ਜਾਚ ਹੈ। ਪਿਤਾ ਪੁਰਖੀ ਕਿੱਤਾ ਹੋਣ ਕਰ ਕੇ, ਟਿਚਕਰਬਾਜ਼ੀ ਵਿਚ, ਇਹ ਬੜੇ ਨਿਪੁੰਨ ਹੁੰਦੇ ਹਨ। ਇਨ੍ਹਾਂ ਵਿਚ ਵੱਡੀ ਖ਼ੂਬੀ ਇਹ ਹੁੰਦੀ ਹੈ ਕਿ ਇਹ ਕਿਸੇ ਗੱਲ ਨੂੰ ਬੜੇ ਰੌਚਕ ਢੰਗ ਨਾਲ ਸੁਣਾਂਦੇ ਤੇ ਨਾਲੋ ਨਾਲ ਹੱਥਾਂ ਦੀਆਂ ਹਰਕਤਾਂ ਤੇ ਚਿਹਰੇ ਦੇ ਹਾਵ ਭਾਵ ਨਾਲ, ਨਾਟਕ ਰਚ ਲੈਂਦੇ ਹਨ।

ਭੰਡ ਆਮ ਤੌਰ 'ਤੇ ਵਿਆਹ ਸ਼ਾਦੀਆਂ ਜਾਂ ਬੱਚੇ ਦੇ ਜਨਮ ਉਤੇ ਆ ਕੇ ਤਮਾਸਾ ਕਰਦੇ ਤੇ ਲੋਕਾਂ ਦਾ ਦਿਲ ਪਰਚਾਂਦੇ ਹਨ। ਆਪਣੀ ਹੋਂਦ ਦਾ ਅਹਿਸਾਸ ਵੀ ਇਹ ਬੜੇ ਨਾਟਕੀ ਢੰਗ ਨਾਲ ਕਰਾਉਂਦੇ ਹਨ। ਇੱਕ ਭੰਡ ਦੂਜੇ ਨੂੰ ਪਟਕੀਆ ਨਾਲ ਕੁੱਟਣ ਲੱਗ ਪੈਂਦਾ ਹੈ ਤੇ ਠਾਹ ਠਾਹ ਦੀ ਆਵਾਜ਼ ਨਾਲ ਸਭਨਾ ਦਾ ਧਿਆਨ ਇਨ੍ਹਾਂ ਵੱਲ ਹੋ ਜਾਦਾ ਹੈ। ਤਮਾਸ਼ਾ ਕਰਦੇ ਸਮੇਂ, ਇਹ ਪਟਕੀ ਦੀ ਵਰਤੋਂ ਕਰਦੇ ਹਨ। ਬਹੁਤਾ ਇਹ ਗੱਲਾ ਨ੍ਹਾਲ ਹਸਾਉਂਦੇ ਹਨ। ਇੱਕ ਭੰਡ ਦੂਜੇ ਉਤੇ ਸਵਾਲ ਕਰਦਾ ਜਾਂਦਾ ਹੈ ਤੇ ਦੂਜਾ ਅੱਗੋਂ ਜਵਾਬ ਦੇਂਦਾ ਚਲਾ ਜਾਂਦਾ ਹੈ। ਇਹ ਸਵਾਲ ਜਵਾਬ ਬੜੇ ਅਜੀਬ ਤੇ ਹਸਾਉਣੇ ਹੁੰਦੇ ਹਨ ਤੇ ਦਰਸ਼ਕਾਂ ਦੇ ਹੱਸ ਹੱਸ ਕੇ ਪੇਟ ਦੂਹਰੇ ਹੋ ਜਾਂਦੇ ਹਨ। ਇਨ੍ਹਾਂ ਜਵਾਬਾਂ ਵਿਚ ਜੀਵਨ ਦੀ ਕੋਈ ਸੱਚਾਈ ਤਨਜ਼ੀਆ ਢੰਗ ਨਾਲ ਵਰਨਣ ਹੁੰਦੀ ਹੈ। ਕਈ ਵਾਰ ਭੰਡ ਕਿਸੇ ਗੱਲ ਨਾਲ ਦਰਸ਼ਕਾਂ ਵਿਚ ਚੇਸ਼ਟਾ ਪੈਦਾ ਕਰਦੇ ਹਨ ਤੇ ਜਦੋਂ ਗੱਲ ਆਪਣੀ ਸਿੱਖਰ ਉਤੇ ਪਹੁੰਚ ਜਾਂਦੀ ਹੈ, ਤਾਂ ਇੱਕ ਦਮ ਅਜਿਹਾ ਫ਼ਿਕਰਾ ਬੋਲਦੇ ਹਨ ਕਿ ਸਰੋਤਿਆਂ ਵਿਚ ਹਾਸਾ ਪੈ ਜਾਂਦਾ ਹੈ। ਇਸ ਮੌਕੇ ਉਤੇ ਪ੍ਰਸ਼ਨ ਕਰਨ ਵਾਲਾ ਭੰਡ, ਪਟਾਕੀਆਂ ਨਾਲ ਠਾਹ ਠਾਹ ਕਰਕੇ, ਜਵਾਬ ਦੇਣ ਵਾਲੇ ਭੰਡ ਨੂੰ ਕੁੱਟਦਾ ਹੈ।

ਭੰਡਾਂ ਵਿਚ ਸ਼ਾਹੂਕਾਰਾਂ ਤੇ ਜ਼ਿਮੀਦਾਰਾਂ ਬਾਰੇ ਨਿੱਕੀਆਂ ਨਿੱਕੀਆਂ ਨਕਲਾਂ ਪ੍ਰਚਲਤ ਹਨ। ਸ਼ਾਹੂਕਾਰ ਅਜੀਬ ਖਬਤੀਆਂ ਦੇ ਮਾਲਕ ਹੁੰਦੇ ਹਨ ਤੇ ਨੌਕਰਾਂ ਚਾਕਰਾਂ, ਨੂੰ ਸਦਾ ਦੁੱਖੀ ਰੱਖਦੇ ਹਨ। ਉਨ੍ਹਾਂ ਬਾਰੇ ਇੱਕ ਨਕਲ ਇਉਂ ਹੈ . ਇੱਕ ਸ਼ਾਹੂਕਾਰ ਨੇ ਇੱਕ ਨੌਕਰ ਨੂੰ ਇਸ ਸ਼ਰਤ ਉਤੇ ਰੱਖਿਆ ਕਿ ਉਹ ਸਦਾ ਗਾ ਨੱਚ ਕੇ ਗੱਲ ਕਰਿਆ ਕਰੇਗਾ। ਜੇ ਨੌਕਰ ਭੁੱਲ ਭੁੱਲੇਖੇ ਵੀ, ਇਸ ਨੇਮ ਦੀ ਉਲੰਘਣਾ ਕਰਦਿਆਂ, ਆਮ ਬੋਲ ਚਾਲ ਵਿਚ ਗੱਲ ਕਰੇਗਾ, ਤਾਂ ਉਸ ਦੀ ਉਸ ਮਹੀਨੇ ਦੀ ਤਨਖ਼ਾਹ ਜ਼ਬਤ ਹੋ ਜਾਵੇਗੀ। ਦੇਵਨੇਤ ਸ਼ਾਹੂਕਾਰ ਦੀ ਅੰਨ ਵਾਲੀ ਕੋਠੀ ਨੂੰ ਅੱਗ ਲੱਗ ਗਈ। ਨੌਕਰ ਨੇ ਇਸ ਗੱਲ ਦੀ ਖ਼ਬਰ ਗਾ ਵਜਾ ਕੇ ਨੱਚ ਟੱਪ ਕੇ ਸ਼ਾਹੂਕਾਰ ਨੂੰ ਦਿੱਤੀ ਤੇ ਇਸ ਤਰ੍ਹਾਂ ਚੋਖਾ ਸਮਾਂ ਲੰਘ ਗਿਆ। ਉਦੋਂ ਤਕ ਅੰਨ ਦੀ ਕੋਠੀ ਸੜ ਕੇ ਸਵਾਹ ਹੋ ਗਈ। ਸ਼ਾਹੂਕਾਰ ਨੌਕਰ ਨੂੰ ਗੁੱਸੇ ਹੋਣ

ਲੱਗਾ ਕਿ ਉਸ ਨੇ ਇਹ ਖ਼ਬਰ ਉਸ ਨੂੰ ਝੱਟ ਹੀ ਸਿਧੇ ਢੰਗ ਨਾਲ ਕਿਉਂ ਨਹੀਂ ਦੇ ਦਿੱਤੀ। ਅਜਿਹੀ ਖ਼ਬਰ ਦੇਣ ਲੱਗਿਆਂ ਗਾਣ ਵਜਾਣ ਤੇ ਨੱਚਣ ਦੀ ਕੀ ਲੋੜ ਸੀ। ਨੌਕਰ ਨੇ ਉੱਤਰ ਦਿੱਤਾ ਕਿ ਜੇ ਉਹ ਗਾ ਵਜਾ ਕੇ ਤੇ ਨੱਚ ਕੇ ਖ਼ਬਰ ਨਾ ਦੇਂਦਾ, ਤਾਂ ਉਸ ਦੀ ਸਾਰੀ ਤਨਖ਼ਾਹ ਜ਼ਬਤ ਹੋ ਜਾਣੀ ਸੀ। ਸ਼ਾਹੂਕਾਰ ਮੱਥੇ ਉਤੇ ਹੱਥ ਮਾਰ ਕੇ ਬਹਿ ਗਿਆ।

ਇਸ ਤਰ੍ਹਾਂ ਦੀਆਂ ਹੋਲੀਆਂ ਕਥਾਵਾਂ ਹੀ ਭੰਡਾਂ ਦੇ ਤਮਾਸ਼ੇ ਦਾ ਵਿਸ਼ਾ ਬਣਦੀਆਂ ਹਨ।

## (ਗ) ਖਿਊੜੇ

ਲੋਕ-ਨਾਟ ਦਾ ਇੱਕ ਹੋਰ ਪ੍ਰਸਿੱਧ ਰੂਪ 'ਖਿਊੜੇ ਹਨ। ਇਹ ਵਿਆਹ ਸ਼ਾਦੀ ਤੇ ਮੰਗਲ-ਕਾਰਜਾਂ ਉਤੇ ਖੇਡੇ ਜਾਂਦੇ ਹਨ। ਇਨ੍ਹਾਂ ਦਾ ਰੰਗਮੰਚ ਬੜਾ ਵਚਿੱਤਰ ਤੇ ਅਨੂਠਾ ਹੁੰਦਾ ਹੈ। ਦੋ ਵੱਖੋ ਵੱਖਰੇ, ਪਰ ਆਹਮੋ-ਸਾਹਮਣੇ ਦੇ ਮਕਾਨਾਂ ਦੀਆਂ ਛੱਤਾਂ ਜਾਂ ਚੌਤਰਿਆਂ ਉਤੇ, ਦੋ ਟੋਲੀਆਂ ਬੈਠ ਕੇ, ਨਾਟਕ ਰਚਦੀਆਂ ਹਨ। ਵਾਰਤਾਲਾਪ ਦਾ ਕੁਝ ਭਾਗ, ਲੋਕ-ਧੁਨਾਂ ਵਿਚ ਗਾ ਕੇ, ਪੇਸ਼ ਕੀਤਾ ਜਾਂਦਾ ਹੈ। ਨਾਇਕਾ ਕਈ ਵਾਰ ਕਿਸੇ ਮਕਾਨ ਦੀ ਬਾਰੀ ਵਿਚ ਬੈਠ ਕੇ ਆਪਣੇ ਪ੍ਰੇਮੀ ਦੀ ਉਡੀਕ ਕਰ ਰਹੀ ਹੁੰਦੀ ਹੈ ਤੇ ਉਸ ਦਾ ਪ੍ਰੇਮੀ ਦਰਸ਼ਕਾਂ ਵਿਚ ਹੀ ਖੜਾ, ਉਸ ਨਾਲ ਪ੍ਰੇਮ ਦੇ ਮਿੱਠੇ ਬੋਲ ਸਾਂਝੇ ਕਰਦਾ ਹੈ। ਇਹ ਲੋਕ-ਨਾਟਕ ਚਾਨਣੀਆਂ ਰਾਤਾਂ ਵਿਚ ਪਹਿਲੇ ਪਹਿਰ ਸ਼ੁਰੂ ਹੁੰਦਾ ਹੈ ਤੇ ਕਈ ਵਾਰ ਸਾਰੀ ਰਾਤ ਚਲਦਾ ਰਹਿੰਦਾ ਹੈ। ਕਿਸੇ ਸਮੇਂ ਲਾਹੌਰ ਤੇ ਅੰਮ੍ਰਿਤਸਰ ਵਿਚ ਖਿਊੜੇ ਖੇਡਣ ਦਾ ਬੜਾ ਰਵਾਜ ਸੀ, ਪਰ ਹੁਣ ਇਹ ਲੋਕ-ਨਾਟ ਇੱਕ ਸੁਹਾਵਣੀ ਯਾਦ ਬਣ ਕੇ ਰਹਿ ਗਿਆ ਹੈ।

## (ਘ) ਮਦਾਰੀ ਤੇ ਬਾਜ਼ੀਗਰਾਂ ਦੇ ਤਮਾਸ਼ੇ

ਨਾਟਕ ਦੀ ਲੋਕ-ਪੰਰਪਰਾ ਨੂੰ ਸੁਰਜੀਤ ਰੱਖਣ ਲਈ, ਮਦਾਰੀਆਂ ਤੇ ਬਾਜ਼ੀਗਰਾਂ ਨੇ ਵੀ, ਵਿੱਤ ਅਨੁਸਾਰ ਚੋਖਾ ਹਿੱਸਾ ਪਾਇਆ ਹੈ। ਇਹ ਪਿੰਡ ਜਾਂ ਸ਼ਹਿਰ ਦੀ ਕਿਸੇ ਗਲੀ ਵਿਚ, ਕਿਸੇ ਵੇਲੇ ਵੀ ਨਾਟਕ ਰਚ ਲੈਂਦੇ ਹਨ। ਮਦਾਰੀ ਡਮਰੂ ਵਜਾਂਦਾ ਤੇ ਬੰਸਰੀ ਵਿਚੋਂ ਮਧੁਰ ਲੈਅ ਕੱਢਦਾ, ਆਪਣੇ ਆਲੇ ਦੁਆਲੇ ਭੀੜ ਇਕੱਠੀ ਕਰ ਲੈਂਦਾ ਹੈ। ਉਸ ਦੇ ਦਰਸ਼ਕਾਂ ਵਿਚ ਬੱਚੇ, ਬੁੱਢੇ, ਮਰਦ ਤੇ ਤੀਵੀਆਂ ਸਭ ਸ਼ਾਮਲ ਹੁੰਦੇ ਹਨ। ਮਦਾਰੀ ਦਰਸ਼ਕਾਂ ਵਿੱਚੋਂ ਕਿਸੇ ਇੱਕ ਨੂੰ ਸਾਹਮਣੇ ਬਿਠਾ ਲੈਂਦਾ ਹੈ ਤੇ ਉਸ ਨਾਲ ਗੱਲਾਂ ਕਰਕੇ ਦਰਸ਼ਕਾਂ ਨੂੰ ਹਸਾਂਦਾ ਹੈ। ਉਹ ਆਪਣੇ ਝੋਲੇ ਵਿਚੋਂ ਇੱਕ ਕਪੜੇ ਦਾ ਬਣਿਆ ਪਹਿਲਵਾਨ ਕੱਢਦਾ ਹੈ ਤੇ ਸਾਹਮਣੇ ਬੈਠੇ ਬਾਲਕ ਨੂੰ ਸੰਬੋਧਨ ਕਰ ਕੇ ਕਹਿੰਦਾ ਹੈ:

ਮਦਾਰੀ — ਇਸ ਪਹਿਲਵਾਨ ਨਾਲ ਲੜੇਂਗਾ।
ਬਾਲਕ — ਹਾਂ, ਲੜਾਂਗਾ।
ਮਦਾਰੀ — ਇਹ ਬੜਾ ਬਹਾਦਰ ਹੈ।
ਬਾਲਕ — ਮੈਂ ਬੜਾ ਬਹਾਦਰ ਹਾਂ।
ਮਦਾਰੀ — ਇਹ ਇੱਕ ਸੇਰ ਘਿਓ ਰੋਜ਼ ਪੀਂਦਾ ਹੈ।
ਬਾਲਕ — ਮੈਂ ਇੱਕ ਸੇਰ ਘਿਓ ਰੋਜ਼ ਪੀਂਦਾ ਹਾਂ।
ਮਦਾਰੀ — ਇਹ ਰੋਜ਼ ਚਿੜੀ ਦਾ ਦੁੱਧ ਪੀਂਦਾ ਹੈ।
ਬਾਲਕ — ਮੈਂ ਵੀ ਰੋਜ਼ ਚਿੜੀ ਦਾ ਦੁੱਧ ਪੀਂਦਾ ਹਾਂ।

ਮਦਾਰੀ — ਇਹ ਰੋਜ਼ ਕੁੱਤੇ ਦਾ ਮੂਤਰ ਪੀਂਦਾ ਹੈ।

ਬਾਲਕ — ਮੈਂ ਵੀ ਰੋਜ਼ ਕੁੱਤੇ ਦਾ ਮੂਤਰ ਪੀ.....

ਸਹਿਜ ਸੁਭਾਅ ਬਾਲਕ ਦੇ ਮੂੰਹੋਂ ਗ਼ਲਤ ਵਾਕ ਨਿਕਲ ਜਾਂਦਾ ਹੈ ਤੇ ਦਰਸ਼ਕ ਖਿੱਲੀ ਮਾਰ ਕੇ ਹੱਸ ਪੈਂਦੇ ਹਨ।

ਇਹੋ ਜਿਹੀਆਂ ਕਈ ਹੋਰ ਮਜ਼ਾਖਾਂ ਨਾਲ ਮਦਾਰੀ ਦਰਸ਼ਕਾਂ ਨੂੰ ਹਸਾਂਦਾ ਹੈ।

ਕਈ ਮਦਾਰੀਆਂ ਕੋਲ ਇੱਕ ਬਾਂਦਰ ਤੇ ਬਾਂਦਰੀ ਹੁੰਦੇ ਹਨ, ਜਿਨ੍ਹਾਂ ਨੂੰ ਉਸ ਨੇ ਸੁੰਦਰ ਪੁਸ਼ਾਕ ਨਾਲ ਸ਼ਿੰਗਾਰਿਆ ਹੁੰਦਾ ਹੈ। ਬਾਂਦਰ ਦੇ ਸਿਰ ਉਤੇ ਸਿਤਾਰਿਆਂ ਨਾਲ ਜੜੀ ਲਾਲ ਟੋਪੀ ਸਜੀ ਹੁੰਦੀ ਹੈ ਤੇ ਬਾਂਦਰੀ ਨੇ ਸਿਤਾਰਿਆਂ ਜੜਿਆ ਲਾਲ ਰੰਗ ਦਾ ਲਹਿੰਗਾ ਪਾਇਆ ਹੁੰਦਾ ਹੈ। ਮਦਾਰੀ ਬਾਂਦਰ ਤੇ ਬਾਂਦਰੀ ਦੇ ਵਿਆਹ ਦੀ ਝਾਕੀ ਰਚਾਂਦਾ ਤੇ ਗੱਲਾਂ ਨਾਲ ਦਰਸ਼ਕਾਂ ਨੂੰ ਹਸਾਦਾ ਹੈ। ਵਿਚ ਵਿਚ ਉਹ ਦਰਸ਼ਕਾਂ ਨਾਲ ਟਿਚਕਰਾਂ ਵੀ ਕਰ ਲੈਂਦਾ ਹੈ।

ਨੱਟ ਤੇ ਬਾਜ਼ੀਗਰਾਂ ਕੋਲ ਲੰਮੇ ਲੰਮੇ ਤੇ ਬਾਸ ਤੇ ਰੱਸੇ ਹੁੰਦੇ ਹਨ। ਬਾਂਸਾਂ ਨੂੰ ਜ਼ਮੀਨ ਵਿਚ ਗੱਡ ਕੇ ਇਹ ਰੱਸਿਆਂ ਨਾਲ ਬੰਨ੍ਹ ਲੈਂਦੇ ਹਨ। ਇਹੋ ਇਨ੍ਹਾਂ ਦਾ ਰੰਗ-ਮੰਚ ਹੁੰਦਾ ਹੈ। ਨਟਾਂ ਨਾਲ ਨੱਟੀਆਂ ਵੀ ਹੁੰਦੀਆਂ ਹਨ, ਜਿਨ੍ਹਾ ਨੂੰ ਕਬੂਤਰੀ ਕਹਿੰਦੇ ਹਨ। ਇਨ੍ਹਾਂ ਦਾ ਪਹਿਰਾਵਾ ਭਾਵੇਂ ਮੈਲਾ, ਪਰ ਟੁੰਬਵਾ ਹੁੰਦਾ ਹੈ। ਨੱਟੀ ਬਾਂਸ ਤੇ ਚੜ੍ਹ ਕੇ ਨੱਚਦੀ ਤੇ ਨੱਟ ਕਲਾ-ਬਾਜ਼ੀਆਂ ਲਗਾਂਦਾ, ਕਈ ਤਰ੍ਹਾਂ ਤੇ ਤਮਾਸੇ ਕਰਦਾ ਹੈ। ਨੱਟ ਵੀ ਮਦਾਰੀ ਵਾਂਗ ਦਰਸ਼ਕਾਂ ਦਾ ਢਿੱਡ ਗੱਲਾਂ ਤੇ ਮਸ਼ਕਰੀਆਂ ਨਾਲ ਭਰਦਾ ਹੈ, ਜਿਵੇਂ ਇੱਕ ਨੱਟ ਜਦੋਂ ਕਲਾਬਾਜ਼ੀਆਂ ਲਗਾਂਦਾ ਕੋਈ ਬੜਾ ਔਖਾ ਕਰਤਬ ਵਿਖਾ ਰਿਹਾ ਹੁੰਦਾ ਹੈ ਤਾਂ ਹੇਠਾਂ ਖਲੋਤਾ ਨੱਟ ਉਸ ਦਾ ਹਾਲ ਚਾਲ ਪੁੱਛਦਾ ਹੈ.

ਹੇਠਲਾ — ਮੌਜ ਵਿਚ ਹੈਂ ਨਾ।

ਉਤਲਾ — ਹਾਂ ਬੜੀ ਮੌਜ ਵਿਚ।

ਹੇਠਲਾ — ਕਿੰਨੇ ਕੁ ਮਜ਼ੇ ਵਿਚ।

ਉਤਲਾ — (ਹੱਥ ਨੂੰ ਫੈਲਾ ਕੇ) ਏਨੇ ਕੁ ਮਜ਼ੇ ਵਿਚ।

ਹੇਠਲਾ — ਨਹੀਂ, ਕੋਈ ਮਿਸਾਲ ਦੇ, ਰਾਜਿਆਂ ਵਰਗਾ ?

ਉਤਲਾ — ਨਹੀਂ, ਉਸ ਤੋਂ ਵੀ ਵੱਧ।

ਹੇਠਲਾ — ਬਾਦਸ਼ਾਹਾਂ ਵਾਂਗ ?

ਉਤਲਾ — ਨਹੀਂ, ਉਸ ਤੋਂ ਵੀ ਵੱਧ।

ਹੇਠਲਾ — ਫ਼ਿਰ ਵੀ ਕੁਝ ਦੱਸ ਤਾਂ ਸਹੀ।

ਉਤਲਾ — ਏਨੇ ਮਜ਼ੇ ਵਿਚ ਜਿੰਨਾ ਦੋ ਵਹੁਟੀਆ ਵਾਲਾ।

ਹੇਠਲਾ — ਲਓ ਕਰ ਲਓ ਗੱਲ।

ਤੇ ਇਸ ਤਰ੍ਹਾਂ ਲੋਕ-ਨਾਟ ਇੱਕ ਪ੍ਰਵਾਹ ਵਾਂਗ, ਸਾਡੇ ਜੀਵਨ ਵਿਚ ਵਗਦਾ ਚਲਾ ਜਾਂਦਾ ਹੈ।

# ਪੁਸਤਕ ਸੂਚੀ

## ਪੰਜਾਬੀ


| | | |
|---|---|---|
| ਉੱਤਮ ਸਿੰਘ ਤੇਜ | : | ਰੰਗ ਰੰਗੀਲੇ ਗੀਤ |
| | | ਕੁੜੀਆਂ ਦੇ ਸੋਹਣੇ ਸੋਹਣੇ ਗੀਤ |
| ਅੰਮ੍ਰਿਤਾ ਪ੍ਰੀਤਮ | : | ਪੰਜਾਬ ਦੀ ਆਵਾਜ਼ |
| | | ਮੌਲੀ ਤੇ ਮਹਿੰਦੀ |
| ਅਵਤਾਰ ਸਿੰਘ ਦਲੇਰ | : | ਪੰਜਾਬੀ ਲੋਕ-ਗੀਤ:ਰੂਪ ਤੇ ਬਣਤਰ |
| | | ਪੰਜਾਬ ਦੇ ਲੋਕ-ਨਾਚ |
| ਸੋਹਿੰਦਰ ਸਿੰਘ ਬੇਦੀ | : | ਪੰਜਾਬ ਦਾ ਲੋਕ-ਸਾਹਿੱਤ |
| | | ਲੋਕ ਆਖਦੇ ਹਨ |
| | | ਇੱਕ ਘੁੱਟ ਰਸ ਦਾ |
| | | ਪੰਜਾਬ ਦੀਆਂ ਲੋਕ-ਕਹਾਣੀਆਂ |
| | | ਪੰਜਾਬ ਦੀਆਂ ਜਨੌਰ ਕਹਾਣੀਆਂ |
| ਸੰਤ ਰਾਮ | : | ਪੰਜਾਬੀ ਗੀਤ |
| ਸੰਤੋਖ ਸਿੰਘ ਧੀਰ | : | ਲੋਕ-ਗੀਤਾਂ ਬਾਰੇ |
| ਸ਼ੇਰ ਸਿੰਘ ਸ਼ੇਰ | : | ਬਾਰ ਦੇ ਢੋਲੇ |
| ਸੁਖਦੇਵ ਮਾਦਪੁਰੀ | : | ਲੋਕ-ਬੁਝਾਰਤਾਂ |
| ਸੁਰਿੰਦਰ ਸਿੰਘ ਕੋਹਲੀ | : | ਪੰਜਾਬੀ ਲੋਕ-ਗੀਤ |
| ਹਰਭਜਨ ਸਿੰਘ | : | ਪੰਜਾਬਣ ਦੇ ਗੀਤ |
| ਹਰਜੀਤ ਸਿੰਘ | : | ਨੈਂ ਝਨਾਂ |
| ਕਰਤਾਰ ਸਿੰਘ ਸ਼ਮਸ਼ੇਰ | : | ਜੀਊਂਦੀ ਦੁਨੀਆ, |
| | | ਨੀਲੀ ਤੇ ਰਾਵੀ |
| ਗੁਰਦਿੱਤ ਸਿੰਘ | : | ਮੇਰਾ ਪਿੰਡ |
| ਮਹਿੰਦਰ ਸਿੰਘ ਰੰਧਾਵਾ | : | ਪੰਜਾਬ ਦੇ ਲੋਕ-ਗੀਤ |
| | | ਕਾਂਗੜੇ ਦੇ ਲੋਕ-ਗੀਤ |
| ਮਹਿੰਦਰ ਸਿੰਘ ਰੰਧਾਵਾ ਤੇ ਦੇਵਿੰਦਰ ਸਤਿਆਰਥੀ | : | ਪੰਜਾਬੀ ਲੋਕ-ਗੀਤ |
| ਦੇਵਿੰਦਰ ਸਤਿਆਰਥੀ | : | ਗਿੱਧਾ, |
| | | ਦੀਵਾ ਬਲੇ ਸਾਰੀ ਰਾਤ |

ਨਰਿੰਦਰ ਧੀਰ : ਮੈਂ ਧਰਤੀ ਪੰਜਾਬ ਦੀ
ਰਾਮ ਸਰਨ ਦਾਸ : ਪੰਜਾਬ ਦੇ ਗੀਤ


## ਅੰਗਰੇਜ਼ੀ


Bedi, Sohinder Singh : Folklore of Punjab
Crook, W. : The Popular Religion and Folklore of Northern India
Ibbetson, D. : Punjab Castes
Oman, John Campbell : Cults, Customs and Superstitions of India
Rose, H.A. : A Glossary of the Tribes and Castes of the Punjab and North-West Frontier Province (3 vols.)
Satyarthi, Devendra : Meet My People
Steel, Flora Annie : Tales of the Punjab
Swynnerton, C. : Romantic Tales from the Punjab
Temple, Richard, C. : The Legends of the Punjab (3 vols.)
Usborne, C.F. : Punjabi Lyrics and Proverbs
Wilson, J. : Grammer and Dictionary of Western Punjabi with Proverbs, Sayings and Verses


ਤੇਗ ਕੰਪਿਊਟਰਜ਼ 10/6 ਏ ਵਿਜੇ ਨਗਰ, ਡਬਲ ਸਟੋਰੀ ਦਿੱਲੀ-9 ਤੋਂ ਲੇਜ਼ਰ ਟਾਈਪਸੈਟਿੰਗ ਹੋ ਕੇ ਜੇ.ਕੇ. **ਆਫਸੈਟ ਪ੍ਰਿੰਟਰਜ਼**, ਜਾਮਾ ਮਸਜਿਦ, ਦਿੱਲੀ-6 ਤੋਂ ਛਪੀ ।